# ਪੰਜਾਬੀ ਪੱਤਰ ਕਲਾ



ਪਰਕਾਸ਼ਕ

ਮਹਿਕਮਾ ਪੰਜਾਬੀ ਪਟਿਆਲਾ

੧੯੫੩

ਪਹਿਲੀ ਵੇਰ ੧੦੦੦

ਮੁੱਲ ਤਿੰਨ ਰੁਪਏ

## ਮਹਿਕਮਾ ਪੰਜਾਬੀ ਦੀਆਂ ਪਰਕਾਸ਼ਨਾਂ

੧. ਰਤਨ ਮਾਲਾ
੨. ਪੰਜਾਬੀ ਲਿਟਰੇਚਰ (ਅੰਗਰੇਜ਼ੀ)
੩. ਪੰਜਾਬੀ ਸਾਹਿੱਤ ਦੇ ਪੰਜ ਰਤਨ (੧੯੫੧)
੪. ਪੰਜਾਬੀ ਸਾਹਿੱਤ ਦੇ ਪੰਜ ਰਤਨ (੧੯੫੨)
੫. ਨੌਂ ਵਾਰਾਂ
੬. ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ
੭. ਸ਼ਬਦ-ਜੋੜ ਤੇ ਵਿਆਕਰਣ ਸੰਕੇਤ
੮. ਅੰਗਰੇਜ਼ੀ-ਪੰਜਾਬੀ ਸੰਕੇਤਾਵਲੀ (ਸਕੂਲ-ਮਜ਼ਮੂਨ)
੯. ਕਨੂੰਨੀ ਸੰਕੇਤਾਂ ਦਾ ਕੋਸ਼
੧੦. ਹਿੰਦੀ-ਪੰਜਾਬੀ ਕੋਸ਼
੧੧. ਭਾਰਤ ਦਾ ਸੰਵਿਧਾਨ
੧੨. ਰਾਮ-ਕਥਾ
੧੩. ਪੰਜਾਬੀ ਪੱਤਰ ਕਲਾ
੧੪. ਪੰਜਾਬੀ ਪਰਕਾਸ਼ਨਾਂ ਦੀ ਸੂਚੀ

ਲੜੀ ਨੰ. ੧੩

# ਪੰਜਾਬੀ ਪੱਤਰ ਕਲਾ







ਪਰਕਾਸ਼ਕ

ਮਹਿਕਮਾ ਪੰਜਾਬੀ ਪਟਿਆਲਾ

੧੯੫੩

ਪਹਿਲੀ ਵੇਰ ੧੦੦੦ ਮੁੱਲ ਤਿੰਨ ਰੁਪਏ

# ਵਿਸ਼ੇ-ਸੂਚੀ




# ਮੁਖਬੰਧ

ਪੰਜਾਬੀ ਪੱਤਰ ਕਲਾ ਬਾਰੇ ਪੁਸਤਕ ਇਸ ਦੀ ਆਯੂ ਤੇ ਵਰਤਮਾਨ ਪੱਧਰ ਦੇ ਹਿਸਾਬ ਨਾਲ ਸ਼ਾਇਦ ਕੁਝ ਓਪਰੀ ਜਹੀ ਜਾਪੇ ਪਰ ਜ਼ਰਾ ਡੂੰਘੇਰਾ ਦੇਖਿਆਂ ਇਹ ਯਤਨ ਨਾ ਕੇਵਲ ਪਰਵਾਣ ਹੀ ਹੋਵੇਗਾ ਸਗੋਂ ਸ਼ਲਾਘਾ ਯੋਗ ਤੇ ਲਾਹੇਵੰਦਾ ਭੀ ਦਿਸੇਗਾ । ਪੰਜਾਬੀ ਪੱਤਰ ਕਲਾ ਦਾ ਉੱਦਮ-ਭਰਪੂਰ ਰੰਗੀਨ ਇਤਿਹਾਸ ਤੇ ਇਸ ਦੀ ਜਨਤਕ ਹਿਤਾਂ ਨਾਲ ਆਪਣੇ ਆਪ ਨੂੰ ਲੀਨ ਕਰ ਸਕਣ ਦੀ ਸ਼ਕਤੀ ਇਸ ਦੇ ਸੂਖਮ ਤੇ ਅਗੇ-ਵਧੂ ਹੋਣ ਦੀ ਸੂਚਕ ਹੈ। ਇਸ ਸਮੇ ਇਹ ਆਪਣੇ ਜੀਵਨ ਦੇ ਇਕ ਨਵੇਂ ਪੜਾਉ ਤੇ ਪੁੱਜੀ ਹੋਈ ਹੈ। ਇਥੋਂ ਇਸ ਦੇ ਪਿਛੋਕੜ ਉਤੇ ਝਾਤੀ ਮਾਰਨਾ ਅਤੇ ਇਸ ਦੇ ਰਾਹ ਵਿਚ ਆਏ ਟੋਏ ਟਿੱਬਿਆਂ ਦੀ ਪਰਖ ਕਰ ਕੇ ਅੱਗੋਂ ਲਈ ਰਸਤਾ ਸਾਫ਼ ਕਰਨ ਦਾ ਯਤਨ ਯਕੀਨੀ ਤੌਰ ਤੇ ਲਾਹੇਵੰਦ ਹੋਵੇਗਾ।

ਪੰਜਾਬੀ ਬੋਲੀ ਵਲੋਂ ਆਮ ਅਰੁਚੀ ਤੇ ਅਣਗਹਿਲੀ ਪੰਜਾਬੀ ਸਾਹਿੱਤ ਦੀ ਤਰ੍ਹਾਂ ਪੰਜਾਬੀ ਪੱਤਰਕਾਰੀ ਲਈ ਭੀ ਸਭ ਤੋਂ ਵੱਡੀ ਔਕੜ ਬਣੀ ਰਹੀ ਹੈ। ਪੰਜਾਬ ਵਿਚ ਪੰਜਾਬੀ ਨੂੰ ਕਦੀ ਉਹ ਪਦਵੀ ਪਰਾਪਤ ਨਹੀਂ ਹੋਈ ਜਿਸ ਦੀ ਇਹ ਹਰ ਤਰ੍ਹਾਂ ਹਕਦਾਰ ਹੈ। ਦੇਸ ਦੇ ਆਜ਼ਾਦ ਹੋਣ ਤੋਂ ਪਹਿਲਾਂ ਇਥੇ ਉਰਦੂ ਦਾ ਜ਼ੋਰ ਸੀ। ਸਕੂਲਾਂ, ਦਫ਼ਤਰਾਂ ਵਿਚ ਤੇ ਸਰਕਾਰੇ ਦਰਬਾਰੇ ਉਰਦੂ ਹੀ ਪਰਧਾਨ ਸੀ। ਪੰਜਾਬੀ ਨਾਲ ਮਤਰੇਆ ਸਲੂਕ ਹੁੰਦਾ

ਸੀ। ਅਜੇਹੇ ਹਾਲਾਤ ਵਿਚ ਇਸ ਦੇ ਪਰਫੁਲਤ ਹੋਣ ਦੀ ਕੀ ਸੰਭਾਵਨਾ ਸੀ ?

ਪੰਜਾਬ ਵਿਚ ਉਰਦੂ ਦੇ ਦਰਜਨਾਂ ਰੋਜ਼ਾਨਾਂ ਅਖ਼ਬਾਰ ਛਪਦੇ ਸਨ, ਪਰ ਪੰਜਾਬੀ ਵਿਚ ਗਿਣਤੀ ਕਿਸੇ ਸਮੇ ਇੱਕ ਜਾਂ ਹੱਦ ਦੋ ਤਿੰਨ ਤੋਂ ਨਹੀਂ ਵਧੀ। ਇਨ੍ਹਾਂ ਦੀ ਇਸ਼ਾਇਤ ਭੀ ਉਰਦੂ ਦੇ ਅਖ਼ਬਾਰਾਂ ਦੇ ਮੁਕਾਬਲੇ ਤੇ ਬੜੀ ਥੋੜੀ ਸੀ। ਅਖ਼ਬਾਰਾਂ ਪੜ੍ਹਨ ਵਾਲਿਆਂ ਦੀ ਗਿਣਤੀ ਭੀ ਘੱਟ ਸੀ। ਇਸ ਲਈ ਪੰਜਾਬੀ ਅਖ਼ਬਾਰ ਥੋੜੀ ਗਿਣਤੀ ਵਿਚ ਛਪਦੇ ਸਨ। ਥੋੜੀ ਗਿਣਤੀ ਵਿਚ ਛਪਣ ਵਾਲਾ ਅਖ਼ਬਾਰ ਕਦੇ ਮਾਇਕ ਔਕੜਾਂ ਤੋਂ ਨਹੀਂ ਬਚ ਸਕਦਾ ਤੇ ਨਾ ਹੀ ਉਹ ਅੱਜ ਕਲ ਦੀਆਂ ਨਵੀਆਂ ਮਸ਼ੀਨੀ ਕਾਢਾਂ ਤੇ ਹੋਰ ਅਖ਼ਬਾਰੀ ਸਹੂਲਤਾਂ ਤੋਂ ਲਾਭ ਉਠਾ ਸਕਦਾ ਹੈ, ਇਸੇ ਲਈ ਪਿਛਲੇ ਸਾਲਾਂ ਵਿਚ ਪੰਜਾਬੀ ਪੱਤਰਕਾਰੀ ਨੇ ਕੋਈ ਬਹੁਤੀ ਉੱਨਤੀ ਨਹੀਂ ਕੀਤੀ। ਹਾਂ, ਜਿਨ੍ਹਾਂ ਪੱਤਰਾਂ ਤੇ ਪੱਤਰਕਾਰਾਂ ਨੇ ਇਨ੍ਹਾਂ ਔਕੜਾਂ ਦਾ ਡਟ ਕੇ ਟਾਕਰਾ ਕੀਤਾ ਉਨ੍ਹਾਂ ਦਾ ਹੌਸਲਾ ਤੇ ਉਪਰਾਲਾ ਪਰਸੰਸਾ ਯੋਗ ਹੈ ਅਤੇ ਸਭ ਤੋਂ ਵਧ ਉਤਸ਼ਾਹ ਪੈਦਾ ਕਰਨ ਵਾਲੀ ਗੱਲ ਹੈ ਸਮਾਚਾਰ ਪੱਤਰਾਂ ਤੇ ਰਸਾਲਿਆਂ ਦੀ ਗਿਣਤੀ ਜੋ ਪੰਜਾਬੀ ਬੋਲੀ ਵਿਚ ਨਿਕਲੇ। ਕੋਈ ਕਿੰਨਾ ਚਿਰ ਚਲਿਆ, ਇਹ ਇਕ ਵੱਖਰੀ ਗੱਲ ਹੈ। ਇਸ ਤੋਂ ਉਪਰ ਦਸੀਆਂ ਔਕੜਾਂ ਦਾ ਹੀ ਮੁੜ ਮੁੜ ਪਤਾ ਲਗਦਾ ਹੈ।

ਪੰਜਾਬੀ ਪੱਤਰਕਾਰੀ ਦਾ ਲੋੜ ਤੋਂ ਵਧੇਰੇ ਪਾਰਟੀ ਬਾਜ਼ੀ ਵਿਚ ਪੈ ਜਾਣਾ ਇਸ ਦੀ ਤਰੱਕੀ ਦੇ ਰਾਹ ਵਿਚ ਦੂਜਾ ਵੱਡਾ ਰੋੜਾ ਹੈ। ਪੰਜਾਬੀ ਦਾ ਸ਼ਾਇਦ ਹੀ ਕੋਈ ਅਖ਼ਬਾਰ ਇਸ ਜਿਲ੍ਹਣ ਵਿਚੋਂ ਨਿਕਲ ਸਕਿਆ ਹੋਵੇ। ਅਸਲ ਵਿਚ ਬਹੁਤ ਸਾਰੇ ਅਖ਼ਬਾਰ ਰਾਜਸੀ ਪਾਰਟੀਆਂ ਦੇ ਆਸਰੇ ਹੀ ਸ਼ੁਰੂ ਹੋਏ। ਉਨ੍ਹਾਂ ਦਾ ਨਿਰਭਰ ਕੇਵਲ ਪਾਰਟੀ ਵਲੋਂ ਦਿੱਤੀ ਸਹਾਇਤਾ ਉਪਰ ਹੀ ਹੁੰਦਾ ਸੀ ਤੇ ਉਨ੍ਹਾਂ ਦਾ ਨਿਸ਼ਾਨਾ ਭੀ ਪਾਰਟੀ ਦੇ ਗਿਣੇ ਮਿਥੇ ਇਕ-ਪੱਖੀ ਵਾਜਬੀ ਜਾਂ ਗ਼ੈਰਵਾਜਬੀ ਆਸ਼ੇ ਦੇ ਪਰਚਾਰ ਤੋਂ ਬਿਨਾ ਹੋਰ ਕੋਈ ਨਹੀਂ ਸੀ ਹੁੰਦਾ। ਇਸ ਤਰ੍ਹਾਂ ਜਦ ਤਕ ਕਿਸੇ ਪਾਰਟੀ ਨੂੰ ਆਪਣੇ

ਲਾਭ ਹਿਤ ਅਖ਼ਬਾਰ ਦੀ ਜ਼ਰੂਰਤ ਹੁੰਦੀ ਸੀ ਜਾਂ ਜਿੱਦੋਂ ਤਕ ਉਹ ਇਸ ਨੂੰ ਮਾਇਕ ਸਹਾਇਤਾ ਦੇ ਕੇ ਸੁਰਜੀਤ ਰੱਖ ਸਕਦੀ ਸੀ, ਓਦੋਂ ਤਕ ਤਾਂ ਇਹ ਚਲਦਾ ਰਹਿੰਦਾ ਤੇ ਪਿੱਛੋਂ ਬੰਦ ਹੋ ਜਾਂਦਾ। ਕਿਸੇ ਸਾਂਝੀ ਨੀਤੀ ਜਾਂ ਸਾਂਝੇ ਉਦੇਸ਼ ਨੂੰ ਮੁਖ ਰਖ ਕੇ ਕੋਈ ਅਖ਼ਬਾਰ ਮੈਦਾਨ ਵਿਚ ਨਹੀਂ ਆਇਆ। ਇਸੇ ਲਈ ਕਿਸੇ ਅਖਬਾਰ ਨੂੰ ਸੁਰਬ-ਸਾਂਝਾ ਤੇ ਨਿਰਪੱਖ ਹੋਣ ਦਾ ਮਾਣ ਨਹੀਂ ਮਿਲ ਸਕਿਆ ਤੇ ਨਾ ਹੀ ਕਿਸੇ ਅਖ਼ਬਾਰ ਨੂੰ ਲੋਕਾਂ ਦਾ ਸਮੁਚਾ ਸਹਿਯੋਗ ਤੇ ਪਿਆਰ ਪਰਾਪਤ ਹੋ ਸਕਿਆ।

ਪੰਜਾਬੀ ਪੱਤਰਕਾਰਾਂ ਦਾ ਬਹੁਤਾ ਝੁਕਾਉ ਭੀ ਰਾਜਸੀ ਗੱਲਾਂ ਵਲ ਹੀ ਰਿਹਾ ਹੈ। ਉਹ ਆਪਣੇ ਕਸਬ ਨੂੰ ਆਪਣੀ ਰਾਜਨੀ ਅਭਿਲਾਖਾ ਦੀ ਪੂਰਤੀ ਲਈ ਇਕ ਮੁਢਲਾ ਸਾਧਨ ਸਮਝਦੇ ਰਹੇ ਹਨ। ਰਾਜਸੀ ਖੇਤਰ ਵਿਚ ਪਰਵੇਸ਼ ਕਰਨ ਲਈ ਪੱਤਰਕਾਰੀ ਇਕ ਚੰਗਾ ਸਗਨ ਤੇ ਰਸਮ ਮੰਨੀ ਜਾਂਦੀ ਰਹੀ ਹੈ। ਸਰਦਾਰ ਸਰਦੂਲ ਸਿੰਘ ਕਵੀਸ਼ਰ, ਸਰਦਾਰ ਮੰਗਲ ਸਿੰਘ, ਮਾਸਟਰ ਤਾਰਾ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਸਰਦਾਰ ਗੋਪਾਲ ਸਿੰਘ ਕੌਮੀ ਆਦਿ ਸਭ ਇਸੇ ਰਾਹੋਂ ਹੀ ਆਏ ਹਨ। ਇਕ ਪਿੜ ਤੋਂ ਦੂਜੇ ਵਲ ਇਹ ਸਰਲ ਟਪੂਸੀ ਪੰਜਾਬੀ ਪੱਤਰ ਕਲਾ ਲਈ ਬੜੀ ਹਾਨੀਕਾਰਕ ਸਾਬਤ ਹੋਈ ਹੈ। ਇਹੀ ਕਾਰਣ ਹੈ ਕਿ ਪੰਜਾਬੀ ਵਿਚ ਪੱਤਰਕਾਰਾਂ ਦੀ ਕੋਈ ਵਖਰੀ ਸ਼ਰੇਣੀ ਕਾਇਮ ਨਹੀਂ ਹੋਈ, ਨਾ ਹੀ ਇਸ ਕਲਾ ਨੂੰ ਕਿਸੇ ਬੋਧਿਕ ਤੇ ਪਰਭਾਵਸ਼ਾਲੀ ਹਸਤੀ ਤੋਂ ਪਰਤਿਸ਼ਟਾ ਮਿਲੀ ਹੈ।

ਪੰਜਾਬੀ ਪੱਤਰ ਕਲਾ ਨੂੰ ਇਕ ਹੋਰ ਵੱਡਾ ਘਾਟਾ ਇਹ ਰਿਹਾ ਹੈ ਕਿ ਪੰਜਾਬੀ ਛਾਪਾਖ਼ਾਨਾ ਛਪਾਈ ਦੇ ਨਵੇਂ ਵਿਗਿਆਨਕ ਤੇ ਮਕਾਨਕੀ ਢੰਗਾਂ ਨਾਲ ਕਦਮ ਮੇਲਕੇ ਨਹੀਂ ਚਲ ਸਕਿਆ। ਪੰਜਾਬੀ ਦੇ ਅਖ਼ਬਾਰ ਰਸਾਲੇ ਹੁਣ ਤਕ ਭੀ ਬੜੇ ਮੋਟੇ ਟਾਇਪ ਵਿਚ ਹੀ ਛਪਦੇ ਹਨ। ਇਕ ਸਰਸਰੀ ਨਜ਼ਰ ਫ਼ਰਮੇ ਦੀਆਂ ਅਨੇਕਾਂ ਊਣਤਾਈਆਂ ਲਭਣ ਲਈ ਕਾਫ਼ੀ ਹੈ। ਲਾਈਨੋ ਟਾਈਪ,

ਰੋਟਰੀ ਆਦਿ ਮਸ਼ੀਨਾਂ ਅਜੇ ਵਰਤੋਂ ਵਿਚ ਨਹੀਂ ਆਉਣ ਲੱਗੀਆਂ। ਉਹੀ ਪੁਰਾਣਾ ਅੱਖਰਾਂ ਨੂੰ ਜੋੜ ਜੋੜ ਕੇ ਛਾਪਣ ਵਾਲਾ ਤਰੀਕਾ ਪਰਚਲਤ ਹੈ ਜੋ ਸਮਾ ਭੀ ਬਹੁਤ ਲੈਂਦਾ ਹੈ ਤੇ ਉੱਨੀ ਸਫ਼ਾਈ ਤੇ ਸੁਹੱਪਣ ਪੈਦਾ ਭੀ ਨਹੀਂ ਹੋਣ ਦਿੰਦਾ। ਪੰਜਾਬੀ ਪੱਤਰਕਾਰੀ ਲਈ ਟੈਲੀਪ੍ਰਿੰਟਰ ਬਣਾਉਣ ਵਲ ਅਜੇ ਕਿਸੇ ਦਾ ਧਿਆਨ ਹੀ ਨਹੀਂ ਗਿਆ। ਅਜ ਦੇ ਬਦਲੇ ਹੋਏ ਹਾਲਾਤ ਵਿਚ ਜਦ ਕਿ ਪਟਿਆਲਾ ਯੂਨੀਅਨ ਤੇ ਪੰਜਾਬ ਵਿਚ ਪੰਜਾਬੀ, ਜਨਤਾ ਦੀ ਮਾਤ-ਭਾਖਾ ਹੋਣ ਦੀ ਹੈਸੀਅਤ ਵਿਚ ਸਤਿਕਾਰ ਪਰਾਪਤ ਕਰ ਰਹੀ ਹੈ ਤੇ ਸਰਕਾਰੀ ਆਸ਼ਰਮਾਂ ਵਿਚ ਭੀ ਇਸ ਦੀ ਕੁਝ ਪੁੱਛ ਪਰਤੀਤ ਹੋਣ ਲਗ ਪਈ ਹੈ, ਪੰਜਾਬੀ ਪੱਤਰਕਲਾ ਦੇ ਸਾਹਮਣੇ ਇਕ ਨਵਾਂ ਭਵਿਖਤ ਉਜਾਗਰ ਹੋ ਰਿਹਾ ਹੈ। ਪੰਜਾਬੀ ਪੜ੍ਹਨ ਵਾਲਿਆਂ ਦਾ ਘੇਰਾ ਜਿਵੇਂ ਜਿਵੇਂ ਚੌੜਾ ਹੁੰਦਾ ਜਾਏਗਾ ਅਖ਼ਬਾਰਾਂ ਦੀ ਮੰਗ ਵਧਦੀ ਜਾਏਗੀ। ਹੁਣ ਪੱਤਰਕਾਰਾਂ ਦਾ ਫ਼ਰਜ਼ ਹੋਵੇਗਾ ਕਿ ਉਹ ਅਪਣੇ ਸੌੜੇ ਘੇਰੇ ਵਿਚੋਂ ਨਿਕਲ ਕੇ ਪੱਤਰਕਲਾ ਨੂੰ ਜਨਤਾ ਦੀ ਠੀਕ ਅਗਵਾਈ ਕਰਨ ਤੇ ਉਸ ਦੇ ਸੁਹਜ ਸਵਾਦ ਨੂੰ ਸੰਵਾਰਨ ਲਈ ਇਕ ਸੁਚੱਜਾ ਵਸੀਲਾ ਬਣਾਉਣ। ਇਹ ਆਪਣੇ ਆਪ ਵਿਚ ਇਕ ਉਚਾ ਤੇ ਨੇਕ ਕਰਤੱਵ ਹੈ ਤੇ ਇਕ ਸਾਊ ਜੀਵਨ ਦਾ ਆਦਰਸ਼ ਬਣ ਸਕਦਾ ਹੈ। ਇਹ ਇਕ ਸੁਪਤਾ ਕਿੱਤਾ ਭੀ ਹੈ ਜਿਸ ਵਿਚ ਪਰਬੀਨਤਾ ਪਰਾਪਤ ਕਰਨ ਲਈ ਬੜੀ ਸੂਝ, ਸਿਖਲਾਈ ਤੇ ਤਜਰਬੇ ਦੀ ਲੋੜ ਹੈ। ਪੱਛਮੀ ਦੇਸਾਂ ਵਿਚ ਇਸ ਮਤਲਬ ਲਈ ਵੱਡੇ ਵੱਡੇ ਕਾਲਜ ਤੇ ਵਿਦਿਆਲੇ ਬਣੇ ਹੋਏ ਹਨ। ਪੰਜਾਬੀ ਪੱਤਰਕਲਾ ਦੇ ਉਪਾਸ਼ਕਾਂ ਲਈ ਭੀ ਕੋਈ ਨਾ ਕੋਈ ਅਜੇਹਾ ਪਰਬੰਧ ਹੋਣਾ ਚਾਹੀਦਾ ਹੈ। ਛਾਪੇਖਾਨੇ ਵਾਲਿਆਂ ਨੂੰ ਭੀ ਆਪਣੇ ਤਰੀਕਿਆਂ ਵਿਚ ਤਬਦੀਲੀ ਲਿਆਉਣੀ ਪਵੇਗੀ। ਅੱਜ ਕਲ ਦੀਆਂ ਵੱਡੀਆਂ ਮਸ਼ੀਨਾਂ ਕੰਮ ਦੀ ਸਫ਼ਾਈ ਤੇ ਵਪਾਰ ਦੇ ਨੁਕਤੇ ਤੋਂ ਵਧੇਰੇ ਸਫ਼ਲ ਤੇ ਲਾਭਦਾਇਕ ਸਾਬਤ ਹੋ ਸਕਦੀਆਂ ਹਨ। ਪੰਜਾਬੀ ਦੀ ਛਪਾਈ ਵਿਚ ਭੀ ਕਾਫੀ ਸੁਧਾਰ ਦੀ ਲੋੜ ਹੈ।

ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਰਾਤ ਦਿਨ ਇਕ ਕਰ ਕੇ ਜੋ ਮਿਹਨਤ

ਭਰੀ ਖੋਜ ਸਰਦਾਰ ਸ਼ਮਸ਼ੇਰ [illegible]
ਪੰਜਾਬੀ ਨੇ ਕੀਤੀ ਹੈ, ਉਹ [illegible]
ਪਰੋਫ਼ੈਸਰ ਪਰੀਤਮ ਸਿੰਘ, ਐਮ. ਏ., [illegible]
ਹਰਬੰਸ ਸਿੰਘ, ਐਮ. ਏ., [illegible]
ਦਿੱਤਾ ਹੈ ਉਸ ਲਈ ਮਹਿਕਮਾ ਪੰਜਾਬੀ [illegible]
ਇਹ ਪਰੋਫ਼ੈਸਰ ਹਰਬੰਸ ਸਿੰਘ ਦੇ [illegible]
ਪੰਜਾਬੀ ਪੱਤਰ-ਕਲਾ ਨੂੰ ਨਵੀਨ ਤੇ [illegible]
ਦੇ ਯੋਗ ਹੋਏ ਹਾਂ। ਮੈਂ ਉਨ੍ਹਾਂ ਸਭ ਪੱਤਰਕਾਰ [illegible]
ਜਿਨ੍ਹਾਂ ਨੇ ਸਾਡੀ ਬੇਨਤੀ ਨੂੰ ਪਰਵਾਨ ਕਰ ਕੇ [illegible]
ਵਾਕਫ਼ੀ ਦੇ ਕੇ ਸਾਨੂੰ ਨਿਵਾਜਿਆ ਹੈ।

ਜੇ ਕੋਈ ਪ੍ਰੇਮੀ ਇਸ ਪੁਸਤਕ ਵਿਚ ਦਿੱਤੀ [illegible]
ਕਰਨ ਦੇ ਸੁਝਾਉ ਦੇਣ ਦੀ ਖੇਚਲ ਕਰਨਗੇ ਤਾਂ [illegible]
ਧੰਨਵਾਦੀ ਹੋਵਾਂਗੇ।

ਆਸ ਹੈ ਕਿ ਇਹ ਪਰਕਾਸ਼ਨ, [illegible]
ਉਤਸਾਹ ਪੈਦਾ ਕਰਨ ਵਿਚ ਸਹਾਈ ਹੋ ਸਕੇਗੀ।

ਪਟਿਆਲਾ
੧੩.੩.੫੩

[illegible]

ਰੋਟਰੀ ਆਦਿ ਮਸ਼ੀਨਾਂ ਅਜੇ ਵਰਤੋਂ ਵਿਚ ਨਹੀਂ ਆਉਣ ਲੱਗੀਆਂ। ਉਹੀ ਪੁਰਾਣਾ ਅੱਖਰਾਂ ਨੂੰ ਜੋੜ ਜੋੜ ਕੇ ਛਾਪਣ ਵਾਲਾ ਤਰੀਕਾ ਪਰਚਲਤ ਹੈ ਜੋ ਸਮਾ ਭੀ ਬਹੁਤ ਲੈਂਦਾ ਹੈ ਤੇ ਉੱਨੀ ਸਫ਼ਾਈ ਤੇ ਸੁਹੱਪਣ ਪੈਦਾ ਭੀ ਨਹੀਂ ਹੋਣ ਦਿੰਦਾ। ਪੰਜਾਬੀ ਪੱਤਰਕਾਰੀ ਲਈ ਟੈਲੀਪ੍ਰਿੰਟਰ ਬਣਾਉਣ ਵਲ ਅਜੇ ਕਿਸੇ ਦਾ ਧਿਆਨ ਹੀ ਨਹੀਂ ਗਿਆ। ਅਜ ਦੇ ਬਦਲੇ ਹੋਏ ਹਾਲਾਤ ਵਿਚ ਜਦ ਕਿ ਪਟਿਆਲਾ ਯੂਨੀਅਨ ਤੇ ਪੰਜਾਬ ਵਿਚ ਪੰਜਾਬੀ, ਜਨਤਾ ਦੀ ਮਾਤ-ਭਾਖਾ ਹੋਣ ਦੀ ਹੈਸੀਅਤ ਵਿਚ ਸਤਿਕਾਰ ਪਰਾਪਤ ਕਰ ਰਹੀ ਹੈ ਤੇ ਸਰਕਾਰੀ ਆਸ਼ਰਮਾਂ ਵਿਚ ਭੀ ਇਸ ਦੀ ਕੁਝ ਪੁੱਛ ਪਰਤੀਤ ਹੋਣ ਲਗ ਪਈ ਹੈ, ਪੰਜਾਬੀ ਪੱਤਰਕਲਾ ਦੇ ਸਾਹਮਣੇ ਇਕ ਨਵਾਂ ਭਵਿਖਤ ਉਜਾਗਰ ਹੋ ਰਿਹਾ ਹੈ। ਪੰਜਾਬੀ ਪੜ੍ਹਨ ਵਾਲਿਆਂ ਦਾ ਘੇਰਾ ਜਿਵੇਂ ਜਿਵੇਂ ਚੌੜਾ ਹੁੰਦਾ ਜਾਏਗਾ ਅਖ਼ਬਾਰਾਂ ਦੀ ਮੰਗ ਵਧਦੀ ਜਾਏਗੀ। ਹੁਣ ਪੱਤਰਕਾਰਾਂ ਦਾ ਫ਼ਰਜ਼ ਹੋਵੇਗਾ ਕਿ ਉਹ ਅਪਣੇ ਸੌੜੇ ਘੇਰੇ ਵਿਚੋਂ ਨਿਕਲ ਕੇ ਪੱਤਰਕਲਾ ਨੂੰ ਜਨਤਾ ਦੀ ਠੀਕ ਅਗਵਾਈ ਕਰਨ ਤੇ ਉਸ ਦੇ ਸੁਹਜ ਸਵਾਦ ਨੂੰ ਸੰਵਾਰਨ ਲਈ ਇਕ ਸੁਚੱਜਾ ਵਸੀਲਾ ਬਣਾਉਣ। ਇਹ ਆਪਣੇ ਆਪ ਵਿਚ ਇਕ ਉਚਾ ਤੇ ਨੇਕ ਕਰਤੱਵ ਹੈ ਤੇ ਇਕ ਸਾਊ ਜੀਵਨ ਦਾ ਆਦਰਸ਼ ਬਣ ਸਕਦਾ ਹੈ। ਇਹ ਇਕ ਸੁਪਤਾ ਕਿੱਤਾ ਭੀ ਹੈ ਜਿਸ ਵਿਚ ਪਰਬੀਨਤਾ ਪਰਾਪਤ ਕਰਨ ਲਈ ਬੜੀ ਸੂਝ, ਸਿਖਲਾਈ ਤੇ ਤਜਰਬੇ ਦੀ ਲੋੜ ਹੈ। ਪੱਛਮੀ ਦੇਸਾਂ ਵਿਚ ਇਸ ਮਤਲਬ ਲਈ ਵੱਡੇ ਵੱਡੇ ਕਾਲਜ ਤੇ ਵਿਦਿਆਲੇ ਬਣੇ ਹੋਏ ਹਨ। ਪੰਜਾਬੀ ਪੱਤਰਕਲਾ ਦੇ ਉਪਾਸ਼ਕਾਂ ਲਈ ਭੀ ਕੋਈ ਨਾ ਕੋਈ ਅਜੇਹਾ ਪਰਬੰਧ ਹੋਣਾ ਚਾਹੀਦਾ ਹੈ। ਛਾਪੇਖਾਨੇ ਵਾਲਿਆਂ ਨੂੰ ਭੀ ਆਪਣੇ ਤਰੀਕਿਆਂ ਵਿਚ ਤਬਦੀਲੀ ਲਿਆਉਣੀ ਪਵੇਗੀ। ਅੱਜ ਕਲ ਦੀਆਂ ਵੱਡੀਆਂ ਮਸ਼ੀਨਾਂ ਕੰਮ ਦੀ ਸਫ਼ਾਈ ਤੇ ਵਪਾਰ ਦੇ ਨੁਕਤੇ ਤੋਂ ਵਧੇਰੇ ਸਫ਼ਲ ਤੇ ਲਾਭਦਾਇਕ ਸਾਬਤ ਹੋ ਸਕਦੀਆਂ ਹਨ। ਪੰਜਾਬੀ ਦੀ ਛਪਾਈ ਵਿਚ ਭੀ ਕਾਫੀ ਸੁਧਾਰ ਦੀ ਲੋੜ ਹੈ।

ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਰਾਤ ਦਿਨ ਇਕ ਕਰ ਕੇ ਜੋ ਮਿਹਨਤ

ਭਰੀ ਖੋਜ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ, ਐਡੀਟਰ ਹੱਥ-ਲਿਖਤਾਂ, ਮਹਿਕਮਾ ਪੰਜਾਬੀ ਨੇ ਕੀਤੀ ਹੈ, ਉਹ ਸ਼ਲਾਘਾ ਯੋਗ ਹੈ। ਇਸ ਦੀ ਸੋਧ ਸੰਵਾਰ ਵਿਚ ਪਰੋਫ਼ੈਸਰ ਪਰੀਤਮ ਸਿੰਘ, ਐਮ. ਏ., ਮਹਿੰਦ੍ਰਾ ਕਾਲਜ ਅਤੇ ਪਰੋਫ਼ੈਸਰ ਹਰਬੰਸ ਸਿੰਘ, ਐਮ. ਏ., ਡੇਹਰਾ ਦੂਨ ਨੇ ਜੋ ਅਪਣਾ ਬਹੁ-ਮੁੱਲਾ ਸਮਾ ਦਿੱਤਾ ਹੈ ਉਸ ਲਈ ਮਹਿਕਮਾ ਪੰਜਾਬੀ ਉਨ੍ਹਾਂ ਦਾ ਅਤੀ ਧੰਨਵਾਦੀ ਹੈ। ਇਹ ਪਰੋਫ਼ੈਸਰ ਹਰਬੰਸ ਸਿੰਘ ਦੇ ਸਹਿਯੋਗ ਦਾ ਹੀ ਸਦਕਾ ਹੈ ਕਿ ਅਸੀਂ ਪੰਜਾਬੀ ਪੱਤਰ-ਕਲਾ ਨੂੰ ਨਵੀਨ ਤੇ ਵਿਗਿਆਨਕ ਢੰਗ ਨਾਲ ਪੇਸ਼ ਕਰਨ ਦੇ ਯੋਗ ਹੋਏ ਹਾਂ। ਮੈਂ ਉਨ੍ਹਾਂ ਸਭ ਪੱਤਰਕਾਰ ਸਜਨਾਂ ਦਾ ਭੀ ਰਿਣੀ ਹਾਂ ਜਿਨ੍ਹਾਂ ਨੇ ਸਾਡੀ ਬੇਨਤੀ ਨੂੰ ਪਰਵਾਣ ਕਰ ਕੇ ਬਲੌਕ ਤੇ ਹੋਰ ਲੋੜੀਂਦੀ ਵਾਕਫ਼ੀ ਦੇ ਕੇ ਸਾਨੂੰ ਨਿਵਾਜਿਆ ਹੈ।

ਜੇ ਕੋਈ ਪ੍ਰੇਮੀ ਇਸ ਪੁਸਤਕ ਵਿਚ ਦਿੱਤੀ ਵਾਕਫ਼ੀ ਵਿਚ ਹੋਰ ਵਾਧਾ ਕਰਨ ਦੇ ਸੁਝਾਉ ਦੇਣ ਦੀ ਖੇਚਲ ਕਰਨਗੇ ਤਾਂ ਅਸੀਂ ਉਨ੍ਹਾਂ ਦੇ ਦਿਲੋਂ ਧੰਨਵਾਦੀ ਹੋਵਾਂਗੇ।

ਆਸ ਹੈ ਕਿ ਇਹ ਪਰਕਾਸ਼ਨ, ਕੁਝ ਨਵੇਂ ਖਿਆਲ, ਕੁਝ ਨਵਾਂ ਉਤਸਾਹ ਪੈਦਾ ਕਰਨ ਵਿਚ ਸਹਾਈ ਹੋ ਸਕੇਗੀ।

ਪਟਿਆਲਾ
੧੩.੩.੫੩

ਗੰਡਾ ਸਿੰਘ
ਡਾਇਰੈਕਟਰ, ਮਹਿਕਮਾ ਪੰਜਾਬੀ
ਪਟਿਆਲਾ

# ਪੰਜਾਬੀ ਪੱਤਰ ਕਲਾ

## ਪੱਤਰਕਾਰੀ ਦਾ ਹੁਨਰ

ਪੱਤਰਕਾਰੀ ਦਾ ਹੁਨਰ ਮਨੁੱਖ ਦੀ ਸੁਭਾਵਕ ਉਤਸੁਕਤਾ ਤੇ ਸਮਾਜਕ ਸੂਝ ਦਾ ਸਿੱਟਾ ਹੈ। ਮਨੁੱਖ ਸ਼ੁਰੂ ਤੋਂ ਹੀ ਗਿਆਨ ਜਾਂ ਦੂਜੇ ਸ਼ਬਦਾਂ ਵਿਚ ਕੁਝ ਜਾਣਨ ਦਾ ਚਾਹਵਾਨ ਰਿਹਾ ਹੈ। ਪੁਰਾਣੇ ਸਮੇਂ ਵਿਚ ਵੀ ਉਹ ਕਿਸੇ ਨਵੇਂ ਜਾਨਵਰ ਜਾਂ ਕਿਸੇ ਅਨੋਖੇ ਕੁਦਰਤੀ ਦ੍ਰਿਸ਼ ਜਾਂ ਘਟਨਾ ਨੂੰ ਬੜੀ ਹੈਰਾਨੀ ਨਾਲ ਦੇਖਦਾ ਹੋਵੇਗਾ ਤੇ ਆ ਕੇ ਆਪਣੇ ਸਾਥੀਆਂ ਨੂੰ ਬੜੇ ਉਤਸ਼ਾਹ ਨਾਲ ਇਨ੍ਹਾਂ ਚੀਜ਼ਾਂ ਬਾਰੇ ਦਸਦਾ ਹੋਵੇਗਾ। ਪੱਤਰਕਾਰੀ ਦੇ ਹੁਨਰ ਦਾ ਇਹ ਮੁਢਲਾ ਦੁਰੇਡਾ ਝਾਉਲਾ ਸੀ। ਖ਼ਬਰਾਂ ਦੱਸਣ ਤੇ ਸੁਣਨ ਵਿਚ ਮਨੁੱਖੀ ਦਿਲਚਸਪੀ ਸਮੇ ਦੀ ਤੋਰ ਨਾਲ ਵਧਦੀ ਰਹੀ ਹੈ। ਗਵਾਂਢ ਵਿਚ ਕੀ ਘਟਨਾ ਵਾਪਰੀ ਤੇ ਨਾਲ ਦੇ ਪਿੰਡ ਜਾਂ ਵਾਸ ਵਿਚ ਕੀ ਹੋਇਆ ? ਫਲਾਣੇ ਧੜੇ ਦੇ ਲੋਕ ਫਲਾਣੇ ਥਾਂ ਕਿਉਂ ਇਕੱਠੇ ਹੋਏ ਤੇ ਉਨ੍ਹਾਂ ਦੀ ਲੜਾਈ ਦੂਜੇ ਧੜੇ ਦੇ ਲੋਕਾਂ ਨਾਲ ਕਿਉਂ ਹੋਈ, ਆਦਿ ਅਜੇਹੇ ਪ੍ਰਸ਼ਨ ਹਨ ਜੋ ਸ਼ੁਰੂ ਤੋਂ ਹੀ ਲੋਕਾਂ ਦੇ ਦਿਲ ਵਿਚ ਉਠਦੇ ਰਹੇ ਹਨ। ਸਭਿਅਤਾ ਦੇ ਵਾਧੇ ਤੇ ਸਮਾਜਕ ਤੇ ਰਾਜਸੀ ਸੂਝ ਦੇ ਵਿਕਾਸ ਦੇ ਨਾਲ ਨਾਲ ਇਹ ਪਰਸ਼ਨ ਵਧੇਰੇ ਵਿਸ਼ਾਲ ਤੇ ਗੁੰਝਲਦਾਰ ਹੁੰਦੇ ਗਏ। ਗਵਾਂਢ ਜਾਂ ਨਾਲ ਦੇ ਪਿੰਡ ਦੀ ਥਾਂ ਦੇਸ ਦਿਸਾਂਤਰਾਂ ਵਿਚ ਵਸਦੇ ਲੋਕ ਮਨੁੱਖ ਦੀ ਦਿਲਚਸਪੀ ਤੇ ਪਛਾਣ ਦੇ ਘੇਰੇ ਵਿਚ ਆ ਗਏ। ਸਾਇੰਸ ਦੀਆਂ ਕਾਢਾਂ ਨੇ ਖ਼ਬਰਾਂ ਇਕੱਠੀਆਂ ਕਰਨ ਤੇ ਉਨ੍ਹਾਂ ਨੂੰ ਲੋਕਾਂ ਤਾਈਂ ਪੁਚਾਉਣ ਦੇ ਸਾਧਨਾਂ ਵਿਚ ਹੈਰਾਨ ਕਰਨ ਵਾਲੀ ਯੋਗਤਾ ਤੇ ਆਸਾਨੀ ਪੈਦਾ ਕਰ ਦਿੱਤੀ। ਅੱਜ ਦੀ ਪੱਤਰਕਾਰੀ ਮਨੁੱਖੀ ਪ੍ਰਤਿਭਾ ਤੇ ਉੱਦਮ ਦਾ ਇਕ ਵਧੀਆ ਕ੍ਰਿਸ਼ਮਾ ਹੈ।

ਜਦ ਅਜੇ ਮਨੁੱਖ ਨੇ ਲਿਖਣਾ ਨਹੀਂ ਸੀ ਸਿਖਿਆ ਤਾਂ ਅਖਬਰਾਂ ਭੇਜਣ ਭਿਜਵਾਉਣ ਦਾ ਸਿਲਸਲਾ ਜ਼ਬਾਨੀ ਰਸਾਨੀ ਹੀ ਚਲਦਾ ਸੀ ਤੇ ਸੁਣ ਸੁਣਾ ਕੇ ਹੀ ਸਾਰੀਆਂ ਖਬਰਾਂ ਇਕ ਥਾਂ ਤੋਂ ਦੂਜੀ ਥਾਂ ਪਹੁੰਚ ਜਾਂਦੀਆਂ ਸਨ। ਜ਼ਬਾਨੀ ਹੋਣ ਕਰਕੇ ਖ਼ਬਰਾਂ ਜਾਂ ਸੁਨੇਹਿਆਂ ਵਿਚ ਕਈ ਵਾਰੀ ਫ਼ਰਕ ਰਹਿ ਜਾਂਦਾ ਸੀ। ਇਸ ਲਈ ਉਨ੍ਹਾਂ ਨੂੰ ਪੂਰੀ ਤਰ੍ਹਾਂ ਯਾਦ ਰੱਖਣ ਲਈ ਗੰਢਾਂ ਭੇਜਣ ਦਾ ਰਿਵਾਜ ਚੱਲ ਪਿਆ। ਇਕ ਥਾਂ ਤੋਂ ਦੂਜੀ ਥਾਂ ਗੰਢ ਲੈ ਜਾਣ ਵਾਲਾ ਖ਼ਬਰਾਂ ਜਾਂ ਸੁਨੇਹਿਆਂ ਦੇ ਹਿਸਾਬ ਨਾਲ ਆਪਣੇ ਰੁਮਾਲ ਜਾਂ ਕਿਸੇ ਹੋਰ ਕੱਪੜੇ ਨੂੰ ਗੰਢ ਦੇ ਲੈਂਦਾ ਸੀ, ਤੇ ਇਸ ਤਰ੍ਹਾਂ ਉਹ ਸਮਾਚਾਰ, ਚਾਹੇ ਕਿਸੇ ਵੀ ਗਿਣਤੀ ਵਿਚ ਹੁੰਦੇ, ਥਾਉਂ ਥਾਈਂ ਪਹੁੰਚ ਜਾਂਦੇ ਸਨ। ਖ਼ਬਰਾਂ ਜਾਂ ਸੁਨੇਹੇ ਭੇਜਣ ਦੀ ਇਹ ਪੁਰਾਣੀ ਰਸਮ ਸਾਡੇ ਦੇਸ਼ ਵਿਚ ਵਿਆਹ-ਸ਼ਾਦੀਆਂ ਦੇ ਮੌਕੇ ਤੇ ਹੁਣ ਵੀ ਦੁਹਰਾਈ ਜਾਂਦੀ ਹੈ ਤੇ ਨਾਈਆਂ ਦੇ ਹੱਥ ਗੰਢ ਭੇਜਣ ਦਾ ਰਿਵਾਜ ਜਿਉਂ ਦਾ ਤਿਉਂ ਪਰਚਲਤ ਹੈ।

ਗੰਢਾਂ ਭੇਜਣ ਵਾਲਾ ਸਾਧਨ ਜ਼ਬਾਨੀ ਖਬਰਾਂ ਭੇਜਣ ਨਾਲੋਂ ਵਧੇਰੇ ਭਰੋਸੇ ਯੋਗ ਸੀ, ਪਰ ਫੇਰ ਵੀ ਸੁਨੇਹੇ ਦੀ ਕੜੀ ਵਿਚੋਂ ਕਈ ਗੱਲਾਂ ਭੁੱਲ ਜਾਂਦੀਆਂ ਸਨ, ਜਿਸ ਕਰਕੇ ਕਈ ਵੇਰ ਨਫ਼ੇ ਦੀ ਥਾਵੇਂ ਥੋੜੀ ਜੇਹੀ ਗੱਲ ਪਿਛੇ ਨੁਕਸਾਨ ਹੋ ਜਾਂਦਾ ਸੀ। ਕੁਝ ਚਿਰ ਬਾਅਦ ਕਈ ਤਰ੍ਹਾਂ ਦੇ ਸੰਕੇਤ ਵਰਤੇ ਜਾਣ ਲਗੇ, ਤੇ ਪਿਛੋਂ ਜਦ ਅੱਖਰਾਂ ਨੇ ਜਨਮ ਲਿਆ ਤਾਂ ਜ਼ਰੂਰੀ ਸੰਦੇਸ਼ ਲਿਖੇ ਜਾਣ ਲੱਗ ਪਏ। ਮੌਰਯ ਬੰਸੀ ਮਹਾਰਾਜਾ ਅਸ਼ੋਕ ਦੇ ਸਮੇ ਵਿਚ ਅਜਿਹੇ ਜ਼ਰੂਰੀ ਸੰਦੇਸ਼ ਜਾਂ ਉਪਦੇਸ਼ ਅਥਵਾ ਜਨਤਕ ਭਲਾਈ ਦੇ ਆਗਿਆ-ਪੱਤਰ ਪੱਥਰ ਦੀਆਂ ਸ਼ਿਲਾਂ ਉਤੇ ਉਕਰੇ ਜਾਂਦੇ ਸਨ। ਬ੍ਰਾਹਮੀ ਅੱਖਰਾਂ ਵਿਚ ਲਿਖੇ ਉਹ ਸ਼ਿਲਾ ਲੇਖ ਅਜ ਕਲ੍ਹ ਭਾਰਤ ਦੇ ਅਜਾਇਬ ਘਰਾਂ ਵਿਚ ਸਾਂਭ ਕੇ ਰਖੇ ਹੋਏ ਹਨ। ਇਸੇ ਤਰ੍ਹਾਂ ਯੂਰਪ ਵਿਚ ਵੀ ਰੋਮ ਦੇ ਬਾਦਸ਼ਾਹਾਂ ਦੇ ਹੁਕਮ ਨਾਲ ਲਿਖੇ ਹੋਏ ਅਜੇਹੇ ਲਿਖਤੀ ਸਮਾਚਾਰ ਪੱਤਰ ਮਿਲਦੇ ਹਨ।

ਪੱਥਰ ਦੀਆਂ ਸ਼ਿਲਾਂ ਤੋਂ ਇਲਾਵਾ ਤਾਂਬੇ ਦੇ ਪੱਤਰਾਂ ਉਤੇ ਵੀ ਲਿਖਤਾਂ ਉਕਰੀਆਂ ਜਾਂਦੀਆਂ ਸਨ। ਇਸ ਤੋਂ ਪਿਛੋਂ ਹਿੰਦੁਸਤਾਨ ਵਿਚ ਭੋਜ ਪੱਤਰਾਂ ਜਾਂ ਤਾੜ ਪੱਤਰਾਂ ਉਤੇ ਲਿਖਣ ਦਾ ਰਿਵਾਜ ਚਲਿਆ ਜਿਸ ਦੇ ਨਮੂਨੇ ਹੁਣ ਵੀ ਪੁਸਤਕਾਲਿਆਂ ਵਿਚ ਮਿਲਦੇ ਹਨ। ਪੱਥਰ, ਤਾਂਬਾ, ਭੋਜ ਪੱਤਰ ਤੇ ਤਾੜ

ਪੱਤਰ ਦਾ ਸਮਾ ਲੰਘਣ ਪਿਛੋਂ ਕਾਗਜ਼ ਦੀ ਕਾਢ ਨਿਕਲੀ। ਇਹ ਕਾਢ ਪਹਿਲੇ ਪਹਿਲ ਚੀਨ ਦੇ ਲੋਕਾਂ ਨੇ ਕੱਢੀ। ਪਿਛੋਂ ਯੂਰਪ ਤੇ ਏਸ਼ੀਆ ਦੇ ਹੋਰ ਮੁਲਕਾਂ ਨੇ ਇਸ ਨੂੰ ਅਪਨਾਇਆ। ਅਰਬ ਵਿਚੋਂ ਹੁੰਦੀ ਹੋਈ ਕਾਗਜ਼ ਦੀ ਕਾਢ ਮੁਸਲਮਾਨੀ ਹਮਲਿਆਂ ਦੇ ਨਾਲ ਨਾਲ ਹਿੰਦੁਸਤਾਨ ਵਿਚ ਆਈ ਤੇ ਇਥੋਂ ਦੇ ਲੋਕਾਂ ਨੇ ਭੋਜ ਪੱਤਰਾਂ ਜਾਂ ਤਾੜ ਪੱਤਰਾਂ ਦੀ ਥਾਵੇਂ ਕਾਗਜ਼ ਉਤੇ ਲਿਖਣਾ ਸ਼ੁਰੂ ਕੀਤਾ।

ਗਿਆਰ੍ਹਵੀਂ-ਬਾਰ੍ਹਵੀਂ ਸਦੀ ਤੋਂ ਪਹਿਲਾਂ ਸੰਸਕ੍ਰਿਤ-ਪ੍ਰਾਕ੍ਰਿਤ ਤੋਂ ਬਿਨਾ ਦੁਨੀਆ ਦੀ ਕੋਈ ਹੋਰ ਬੋਲੀ ਸਾਹਿਤਕ ਨੁਕਤਾ ਨਿਗਾਹ ਤੋਂ ਇੱਨੀ ਉੱਨਤ ਨਹੀਂ ਸੀ ਤੇ ਸੰਸਕ੍ਰਿਤ-ਪ੍ਰਾਕ੍ਰਿਤ ਦੇ ਸਾਹਿਤ ਦੇ ਛਾਪਣ ਤੇ ਪਰਕਾਸ਼ਤ ਕਰਨ ਦਾ ਏਥੇ ਕੋਈ ਢੰਗ ਨਹੀਂ ਸੀ। ਇਨ੍ਹਾਂ ਬੋਲੀਆਂ ਦੇ ਗ੍ਰੰਥ ਖਾਸ ਕਰ ਕੇ ਹੱਥ ਨਾਲ ਹੀ ਲਿਖੇ ਜਾਂਦੇ ਸਨ। ਦੁਨੀਆ ਵਿਚ ਛਾਪੇ ਦੇ ਅੱਖਰ ਬਣਾਉਣ ਦਾ ਮੁੱਢ ਵੀ ਕਾਗਜ਼ ਦੀ ਤਰ੍ਹਾਂ ਚੀਨ ਦੇ ਵਸਨੀਕਾਂ ਨੇ ਹੀ ਬੰਨ੍ਹਿਆਂ। ਚੀਨ ਦੇ ਲੋਕਾਂ ਨੇ ਸ਼ਾਹੀ ਫ਼ਰਮਾਨ ਛਾਪਣ ਲਈ ਈਸਾ ਦੀ ਦੂਜੀ-ਤੀਜੀ ਸਦੀ ਵਿਚ ਅੱਖਰਾਂ ਦੇ ਠੱਪੇ ਤਿਆਰ ਕਰਨੇ ਅਰੰਭੇ ਜੋ ਤੇਰ੍ਹਵੀਂ ਸਦੀ ਵਿਚ ਯੂਰਪ ਦੇ ਪ੍ਰਸਿੱਧ ਯਾਤ੍ਰੂ ਮਾਰਕੋ ਪੋਲੋ ਨੇ ਦੇਖ ਲਏ। ਵਾਪਸ ਜਾ ਕੇ ਉਸ ਨੇ ਯੂਰਪ ਵਿਚ ਉਨ੍ਹਾਂ ਦੀ ਨਕਲ ਤੇ ਇਸ ਕਾਢ ਨੂੰ ਚਾਲੂ ਕੀਤਾ।

ਹੁਣ ਕਾਗਜ਼ ਵੀ ਬਣ ਗਿਆ ਤੇ ਅੱਖਰਾਂ ਦੇ ਚੰਗੇ ਤੋਂ ਚੰਗੇ ਠੱਪੇ ਵੀ ਤਿਆਰ ਹੋਣ ਲਗ ਪਏ। ਇਸ ਨਵੀਂ ਕਾਢ ਦੀ ਮਦਦ ਨਾਲ ਰੋਮ ਦੇ ਬਾਦਸ਼ਾਹਾਂ ਦੇ ਉਹ ਸੂਚਨਾ ਪੱਤਰ ਜਾਂ ਸਰਕਾਰੀ ਸਮਾਚਾਰ, ਜੋ ਪਹਿਲਾਂ ਲਿਖ ਕੇ ਭੇਜੇ ਜਾਂਦੇ ਸਨ, ਧੀਰੇ ਧੀਰੇ ਛਪਣ ਲਗੇ ਤੇ ਉਨ੍ਹਾਂ ਸਮਾਚਾਰਾਂ ਤੋਂ ਹੀ, ਜੋ ਬਤੌਰ ਜ਼ਰੂਰੀ ਖਬਰਾਂ ਦੇ ਦੂਰ ਨੇੜੇ ਭੇਜੇ ਜਾਂਦੇ ਸਨ, ਸਮਾਚਾਰ ਪਤ੍ਰਾਂ ਦੇ ਹੁਨਰ ਨੇ ਜਨਮ ਲਿਆ। ਉਸ ਸਮੇਂ ਹਿੰਦੁਸਤਾਨ ਵਿਚ ਭਗਤੀ ਤੇ ਵਿਰਾਗ ਦੀ ਲਹਿਰ ਦਾ ਜ਼ੋਰ ਸੀ। ਦੂਜੇ ਬੰਨੇ ਮੁਸਲਮਾਨ ਹਮਲਾਆਵਰ ਇਸ ਦੇ ਰਾਜ ਭਾਗ ਉਤੇ ਕਾਬਜ਼ ਹੋ ਰਹੇ ਸਨ। ਯੂਰਪੀਅਨ ਲੋਕ ਅਰਬ ਤੇ ਫਾਰਸ ਦੇ ਲੋਕਾਂ ਦੀ ਤਰ੍ਹਾਂ ਸੰਸਾਰੀ ਸਨ ਤੇ ਹਿੰਦੁਸਤਾਨੀਆਂ ਵਾਂਙੂ ਤਿਆਗੀ ਜਾਂ ਵਿਰਾਗੀ ਨਹੀਂ ਸਨ। ਇਸ ਲਈ ਉਨ੍ਹਾਂ ਨੇ ਹਰ ਨਵੀਂ ਕਾਢ ਨੂੰ ਅਪਣਾਇਆ ਤੇ ਦੁਨੀਆਵੀ ਤਰੱਕੀ ਵਿਚ ਉਸ ਤੋਂ ਪੂਰੀ ਪੂਰੀ ਮਦਦ ਲਈ। ਯੂਰਪ ਵਿਚ ਸਤਾਰ੍ਹਵੀਂ ਸਦੀ ਤੱਕ

ਪੱਤਰਕਲਾ ਚੋਖੀ ਉੱਨਤੀ ਕਰ ਚੁੱਕੀ ਸੀ। ਦੂਜੇ ਮੁਲਕਾਂ ਵਿਚ ਅਜੇ ਕੋਈ ਇਸ ਦਾ ਨਾਮ ਵੀ ਨਹੀਂ ਸੀ ਜਾਣਦਾ। ਇਸ ਲਈ ਯੂਰਪ ਨੂੰ ਇਸ ਹੁਨਰ ਦਾ ਜਨਮ-ਦਾਤਾ ਕਿਹਾ ਜਾ ਸਕਦਾ ਹੈ।

ਸਮਾਚਾਰ ਪੱਤਰਾਂ ਦਾ ਮਤਲਬ ਦੇਸ ਦੇਸਾਂਤਰਾਂ ਦੀਆਂ ਖ਼ਬਰਾਂ ਦੇਣਾ, ਉਨ੍ਹਾਂ ਖ਼ਬਰਾਂ ਉਤੇ ਟੀਕਾ ਟਿੱਪਣੀ ਕਰਨਾ ਤੇ ਜ਼ਰੂਰੀ ਮਸਲਿਆਂ ਉਤੇ ਲੋਕ-ਰਾਇ ਦੀ ਅਗਵਾਈ ਕਰਨਾ ਹੁੰਦਾ ਹੈ। ਖ਼ਬਰਾਂ ਦੇਣ ਲਈ ਰੋਜ਼ਾਨਾ, ਦੋ-ਰੋਜ਼ਾ, ਤਿੰਨ-ਰੋਜ਼ਾ, ਪੰਜ-ਰੋਜ਼ਾ ਜਾਂ ਹਫ਼ਤਾਵਾਰ ਸਮਾਚਾਰ ਪੱਤਰ ਹੁੰਦੇ ਹਨ। ਪਖਵਾਰੇ, ਮਾਸਕ ਪੱਤਰ ਜਾਂ ਤ੍ਰਿਮਾਸਕ ਪੱਤਰ ਖਬਰਾਂ ਦੀ ਥਾਂ ਸਾਹਿਤ, ਵਿਗਿਆਨ, ਨਿਆਇ, ਸੰਜਮਵਾਦ, ਰਾਜਨੀਤੀ ਆਦਿ ਵਿਸ਼ਿਆਂ ਪੁਰ ਵਿਦਵਾਨਾਂ ਤੇ ਮਾਹਿਰਾਂ ਦੇ ਲਿਖੇ ਹੋਏ ਉਚੇਚੇ ਲੇਖ ਛਾਪਦੇ ਹਨ।

ਕਿਸੇ ਵੀ ਅਖ਼ਬਾਰ ਲਈ ਖ਼ਬਰਾਂ ਚੁਣਨਾ ਤੇ ਉਨ੍ਹਾਂ ਨੂੰ ਸੁਚੱਜੇ ਢੰਗ ਨਾਲ ਪਰਕਾਸ਼ਤ ਕਰਨਾ ਇਕ ਹੁਨਰ ਹੈ। ਕਿਸ ਕਿਸਮ ਦੀ ਖਬਰ ਅਖ਼ਬਾਰ ਵਿਚ ਕਿਥੇ ਥਾਂ ਪ੍ਰਾਪਤ ਕਰੇ, ਕੌਮੀ ਸਮਾਚਾਰਾਂ ਉਤੇ ਕਿਥੇ ਟਿਪਣੀ ਹੋਵੇ ਤੇ ਦੇਸ ਪਰਦੇਸ ਦੀਆਂ ਜ਼ਰੂਰੀ ਖ਼ਬਰਾਂ ਕਿਥੇ ਤੇ ਕਿਨ੍ਹਾਂ ਸਿਰ–ਲੇਖਾਂ ਹੇਠ ਛਾਪੀਆਂ ਜਾਣ ? ਇਨ੍ਹਾਂ ਗਲਾਂ ਦਾ ਧਿਆਨ ਸੰਪਾਦਕਾਂ ਦਾ ਕੰਮ ਹੁੰਦਾ ਹੈ। ਕਈ ਅਨਜਾਣ ਐਡੀਟਰ ਕਿਸੇ ਸ਼ਾਦੀ ਦੀ ਖ਼ਬਰ ਦੇ ਹੇਠ ਕੋਈ ਗਮੀ ਦੀ ਖ਼ਬਰ ਛਾਪ ਦਿੰਦੇ ਹਨ। ਇਸ ਤੋਂ ਬਿਨਾ ਕਈ ਖ਼ਬਰਾਂ ਅਜੇਹੀਆਂ ਵੀ ਹੁੰਦੀਆਂ ਹਨ ਜਿਨ੍ਹਾਂ ਦੀ ਸਮਾਜਕ ਮਹੱਤਤਾ ਕੋਈ ਨਹੀਂ ਹੁੰਦੀ, ਜੇਹਾ ਕਿ ਕਿਸੇ ਆਦਮੀ ਨੂੰ ਕੁੱਤੇ ਨੇ ਵੱਢ ਖਾਧਾ ਜਾਂ ਬਿੱਲੀ ਨੇ ਪ੍ਰਚਾਂਡਾ ਮਾਰਿਆ। ਪਰ ਜੇ ਉਹੋ ਆਦਮੀ ਕੁੱਤੇ ਜਾਂ ਬਿੱਲੀ ਦੇ ਕੀਤੇ ਜ਼ਖਮ ਨਾਲ ਮਰ ਜਾਵੇ ਤਾਂ ਇਹ ਇਕ ਅਖ਼ਬਾਰੀ ਖ਼ਬਰ ਬਣ ਜਾਂਦੀ ਹੈ।

ਕਈ ਖ਼ਬਰਾਂ ਦੇਸੀ ਤੇ ਕਈ ਕੌਮਾਂਤਰੀ ਦਿਲਚਸਪੀ ਦੀਆਂ ਹੁੰਦੀਆਂ ਹਨ। ਦੇਸੀ ਖ਼ਬਰਾਂ ਉਸ ਦੇਸ ਦੇ ਲੋਕਾਂ ਨੂੰ, ਜਿਸ ਨਾਲ ਕਿ ਉਹ ਸਬੰਧ ਰਖਦੇ ਹਨ, ਵਧੇਰੇ ਦਿਲਚਸਪ ਲਗਦੀਆਂ ਹਨ। ਕੌਮਾਂਤਰੀ ਅਹਿਮੀਅਤ ਰੱਖਣ ਵਾਲੀਆਂ ਖ਼ਬਰਾਂ ਹਰੇਕ ਸੁਘੜ ਪਾਠਕ ਦੀ ਦਿਲਚਸਪੀ ਦਾ ਕਾਰਨ ਹੁੰਦੀਆਂ ਹਨ ਪਰ ਦੇਸੀ ਖ਼ਬਰਾਂ ਵੀ ਅਖ਼ਬਾਰ ਦਾ ਜ਼ਰੂਰੀ ਅੰਗ ਹਨ ਤੇ ਉਨ੍ਹਾਂ ਤੋਂ ਉਸ ਇਲਾਕੇ ਦੇ ਲੋਕਾਂ ਨੂੰ ਬੇਖ਼ਬਰ ਨਹੀਂ ਰਖਿਆ ਜਾ ਸਕਦਾ।

ਖ਼ਬਰਾਂ ਦਾ ਸਮਾਜਕ ਨੁਕਤੇ ਤੋਂ ਮਹੱਤਤਾ ਪੂਰਨ ਹੋਣ ਤੋਂ ਬਿਨਾ ਤਾਜ਼ਾ ਹੋਣਾ ਵੀ ਜ਼ਰੂਰੀ ਹੁੰਦਾ ਹੈ । ਤਰੋਤਾਜ਼ੀਆਂ ਖ਼ਬਰਾਂ ਪਰਾਪਤ ਕਰਨ ਲਈ ਅਖ਼ਬਾਰਾਂ ਨੂੰ ਕਈ ਲੋੜੀਂਦੇ ਪ੍ਰਬੰਧ ਕਰਨੇ ਪੈਂਦੇ ਹਨ। ਸਭ ਤੋਂ ਪਹਿਲੋਂ ਉਨ੍ਹਾਂ ਨੂੰ ਦੁਨੀਆ ਦੀਆਂ ਵੱਡੀਆਂ ਵੱਡੀਆਂ ਖ਼ਬਰ-ਪੁਚਾਊ ਏਜੰਸੀਆਂ ਨਾਲ ਸਬੰਧ ਜੋੜਨਾ ਪੈਂਦਾ ਹੈ। ਇਨ੍ਹਾਂ ਏਜੰਸੀਆਂ ਨੇ ਖ਼ਬਰਾਂ ਹਾਸਲ ਕਰਨ ਲਈ ਦੂਰ ਦੂਰ ਤਕ ਆਪਣੇ ਜ਼ਾਲ ਵਿਛਾਏ ਹੁੰਦੇ ਹਨ। ਦੁਨੀਆ ਦੇ ਕਿਸੇ ਵੀ ਹਿੱਸੇ ਵਿਚ ਕੋਈ ਵੱਡੀ ਘਟਨਾ ਹੋਵੇ ਉਸ ਦੀ ਖ਼ਬਰ ਮਿੰਟਾਂ ਸਕਿੰਟਾਂ ਵਿਚ ਵਾਇਰਲੈਸ ਟੈਲੀਫੋਨ ਆਦਿ ਰਾਹੀਂ ਏਜੰਸੀ ਦੇ ਕੇਂਦਰੀ ਦਫ਼ਤਰ ਵਿਚ ਪਹੁੰਚ ਜਾਂਦੀ ਹੈ। ਏਜੰਸੀਆਂ ਤੋਂ ਅਖ਼ਬਾਰ ਇਹ ਖ਼ਬਰਾਂ ਮੁੱਲ ਲੈਂਦੇ ਹਨ। ਅਖ਼ਬਾਰਾਂ ਨੂੰ ਵੱਡੇ ਰਾਜਸੀ ਕੇਂਦਰਾਂ ਵਿਚ ਆਪਣੇ ਉਚੇਚੇ ਪੱਤਰ ਪਰੇਰਕ ਵੀ ਰੱਖਣੇ ਪੈਂਦੇ ਹਨ ਜੋ ਕੇਵਲ ਆਪਣੇ ਅਖ਼ਬਾਰਾਂ ਲਈ ਹੀ ਉਚੇਚੀਆਂ ਖ਼ਬਰਾਂ ਜਾਂ ਰੀਵੀਊ ਭੇਜਦੇ ਹਨ। ਕਿਸੇ ਵੱਡੇ ਰਾਜਸੀ ਨੇਤਾ ਦੇ ਦੌਰੇ, ਰਾਜਸੀ ਕਾਨਫ਼ਰੰਸ, ਮੈਚ, ਮੇਲੇ ਜਾਂ ਕਿਸੇ ਹੋਰ ਉਚੇਚੀ ਘਟਨਾ ਨੂੰ ਕੱਜਣ ਲਈ ਇਹ ਪੱਤਰ ਪਰੇਰਕ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਜਾਂਦੇ ਹਨ। ਛੋਟੇ ਸ਼ਹਿਰਾਂ ਤੇ ਕਸਬਿਆਂ ਵਿਚ ਵੀ ਅਖ਼ਬਾਰਾਂ ਨੂੰ ਪੱਤਰ ਪਰੇਰਕ ਰੱਖਣੇ ਪੈਂਦੇ ਹਨ ਜੋ ਸਥਾਨਕ ਖ਼ਬਰਾਂ ਭੇਜਦੇ ਹਨ। ਇਹ ਖ਼ਬਰਾਂ ਵੀ ਆਮ ਕਰ ਕੇ ਤਾਰ ਜਾਂ ਟੈਲੀਫੋਨ ਰਾਹੀਂ ਭੇਜੀਆਂ ਜਾਂਦੀਆਂ ਹਨ ਤਾਂ ਜੋ ਅਖ਼ਬਾਰ ਤੱਕ ਪਹੁੰਚਦੀਆਂ ਪਹੁੰਚਦੀਆਂ ਬੇਹੀਆਂ ਨਾ ਹੋ ਜਾਣ।

ਪੱਤਰ ਪਰੇਰਕ ਅਤੇ ਖ਼ਬਰਾਂ-ਪੁਚਾਊ ਏਜੰਸੀਆਂ ਤੋਂ ਇਲਾਵਾ ਰੇਡੀਓ ਰਾਹੀਂ ਵੀ ਇਕ ਥਾਂ ਤੋਂ ਦੂਜੀ ਥਾਂ ਖ਼ਬਰਾਂ ਭੇਜੀਆਂ ਜਾਂਦੀਆਂ ਹਨ ਤੇ ਇਹ ਖਬਰਾਂ ਅਖ਼ਬਾਰੀ ਦੁਨੀਆ ਲਈ ਬੜੀਆਂ ਕਾਰਆਮਦ ਸਾਬਤ ਹੁੰਦੀਆਂ ਹਨ। ਸਾਡੇ ਦੇਸ਼ ਵਿਚ ਰੇਡੀਓ ਦਾ ਪ੍ਰਬੰਧ ਸਰਕਾਰੀ ਹੱਥਾਂ ਵਿਚ ਹੈ। ਰੇਡੀਓ ਵੀ ਖ਼ਬਰਾਂ-ਪੁਚਾਊ ਏਜੰਸੀਆਂ ਤੋਂ ਖ਼ਬਰਾਂ ਲੈਂਦੇ ਹਨ ਤੇ ਨਾਲ ਨਾਲ ਆਪਣਾ ਸੁਤੰਤਰ ਪ੍ਰਬੰਧ ਵੀ ਰਖਦੇ ਹਨ। ਸਰਕਾਰੀ ਰੇਡੀਓ ਤੋਂ ਹਕੂਮਤ ਦੇ ਕੰਮਾਂ ਤੇ ਪਾਲਿਸੀ ਬਾਰੇ ਠੀਕ ਠੀਕ ਖ਼ਬਰਾਂ ਮਿਲਦੀਆਂ ਰਹਿੰਦੀਆਂ ਹਨ।

ਰੇਡੀਓ, ਟੈਲੀ ਪ੍ਰਿੰਟਰ ਆਦਿ ਦੀਆਂ ਵਿਗਿਆਨਕ ਕਾਢਾਂ ਨੇ ਖ਼ਬਰਾਂ ਪੁਚਾਊ ਵਸੀਲੇ ਅਜਿਹੇ ਸਹਿਲ ਕਰ ਦਿੱਤੇ ਹਨ ਕਿ ਯੂਰਪ, ਅਮਰੀਕਾ ਜਾਂ

ਏਸ਼ੀਆ ਦੇ ਕਿਸੇ ਹਿੱਸੇ ਵਿਚ ਹੋਈ ਘਟਨਾ ਦੋ ਚਹੁੰ ਘੰਟਿਆਂ ਵਿਚ ਅਖ਼ਬਾਰ ਵਿਚ ਛਪ ਕੇ ਸਾਡੀ ਮੇਜ਼ ਤੇ ਆ ਟਿਕਦੀ ਹੈ। ਰੇਡੀਓ ਫ਼ੋਟੋ ਨੇ ਦੂਰ ਦੁਰੇਡੇ ਦੀਆਂ ਤਸਵੀਰਾਂ ਦਾ ਵੀ ਇਨੇ ਹੀ ਸਮੇਂ ਵਿਚ ਅਖ਼ਬਾਰਾਂ ਵਿਚ ਛਪ ਜਾਣਾ ਸੰਭਵ ਬਣਾ ਦਿੱਤਾ ਹੈ। ਖ਼ਬਰਾਂ ਨੂੰ ਨਸ਼ਰ ਕਰਨ ਦੇ ਹੁਨਰ ਨੇ ਵਰਤਮਾਨ ਸਮੇ ਵਿਚ ਬੜੀ ਭਾਰੀ ਉੱਨਤੀ ਕੀਤੀ ਹੈ। ਕਿਸੇ ਸਮੇ ਮਨੁੱਖ ਪੈਦਲ ਚਲ ਕੇ ਇਕ ਥਾਂ ਦੀ ਖ਼ਬਰ ਦੂਜੀ ਥਾਂ ਪੁਚਾਉਂਦਾ ਸੀ। ਫਿਰ ਕਬੂਤਰਾਂ ਤੇ ਤੇਜ਼ ਰਫਤਾਰ ਜਾਨਵਰਾਂ ਤੋਂ ਇਹ ਕੰਮ ਲਿਆ ਜਾਣ ਲੱਗਾ। ਹੁਣ ਰੇਲ, ਤਾਰ, ਸਮੁੰਦਰੀ ਤਾਰ ਆਦਿ ਤੋਂ ਲੈ ਕੇ ਵਾਇਰਲੈਸ ਤਾਈਂ ਇਸ ਕੰਮ ਵਿਚ ਸਹਾਇਤਾ ਕਰਦੇ ਹਨ। ਟੈਲੀਪ੍ਰਿੰਟਰ ਤੇ ਡਾਇਰੈਕਟਰ ਪ੍ਰਿੰਟਰ ਨੇ ਅਖ਼ਬਾਰਾਂ ਲਈ ਹੋਰ ਵੀ ਸੌਖ ਪੈਦਾ ਕਰ ਦਿੱਤੀ ਹੈ। ਕਹਿਣ ਤੇ ਸੁਣਨ ਵਿਚਕਾਰ ਸਮੇਂ ਤੇ ਪੰਧ ਦੀ ਵਿਥ ਮੇਟਣ ਵਿਚ ਮਨੁੱਖ ਪੂਰੀ ਸਫ਼ਲਤਾ ਪਰਾਪਤ ਕਰ ਚੁੱਕਾ ਹੈ।

ਲੋਕ-ਰਾਇ ਦੇ ਆਗੂ ਤੇ ਜਨ-ਸਾਧਾਰਨ ਦੇ ਹੱਕਾਂ ਦੇ ਰਾਖੇ ਹੋਣ ਕਾਰਣ ਅਖ਼ਬਾਰ ਕੌਮਾਂ ਦੇ ਪਹਿਰੇਦਾਰ ਗਿਣੇ ਜਾਂਦੇ ਹਨ। ਅੰਗਰੇਜ਼ੀ ਵਿਚ ਅਖ਼ਬਾਰਾਂ ਨੂੰ ਚੌਥੀ ਮਿਲਖ ਕਹਿ ਕੇ ਸਨਮਾਨਿਆ ਗਿਆ ਹੈ। ਪਹਿਲੋਂ ਬਾਦਸ਼ਾਹ, ਫੇਰ ਧਰਮ ਅਧਿਕਾਰੀ ਤੀਜੇ ਪਾਰਲੀਮੈਂਟ ਤੇ ਚੌਥੇ ਅਖ਼ਬਾਰ। ਇਹ ਕਥਨ ਅਖ਼ਬਾਰਾਂ ਦੀ ਤਾਕਤ ਤੇ ਅਸਰ ਦਾ ਸੂਚਕ ਹੈ। ਬਾਦਸ਼ਾਹ ਤਾਂ ਹੁਣ ਰਾਜ ਦੀ ਵਾਗ ਡੋਰ ਪਰਜਾ ਦੇ ਹੱਥ ਚਲੀ ਜਾਣ ਕਰਕੇ ਕੁਝ ਕਰ ਹੀ ਨਹੀਂ ਸਕਦਾ। ਪਾਰਲੀਮੈਂਟ ਦੇ ਮੈਂਬਰ ਵੀ ਅਖ਼ਬਾਰੀ ਆਵਾਜ਼ ਦੀ ਤਾਕਤ ਦੇ ਕਾਇਲ ਹਨ। ਕਿਸੇ ਜਨਤਕ ਹਕੂਮਤ ਦਾ ਪ੍ਰਧਾਨ ਵੱਧ ਤੋਂ ਵੱਧ ਚਾਰ ਪੰਜ ਸਾਲ ਹਕੂਮਤ ਕਰ ਸਕਦਾ ਹੈ। ਪਰ ਕਿਸੇ ਅਖ਼ਬਾਰ ਦੀ ਹਕੂਮਤ, ਜੇ ਉਹ ਪੱਕੇ ਪੈਰਾਂ ਤੇ ਹੋ ਕੇ ਚੱਲ ਪਵੇ ਤਾਂ, ਸਮੇਂ ਦੇ ਬੰਧਨ ਦੀ ਮੁਥਾਜ ਨਹੀਂ ਹੁੰਦੀ। ਲੋਕਾਂ ਦੇ ਦਿਲ ਤੇ ਦਿਮਾਗ ਸੁਭਾਵਕ ਹੀ ਉਸ ਦੀ ਸਰਦਾਰੀ ਨੂੰ ਕਬੂਲਦੇ ਹਨ।

# ਪੱਤਰਕਲਾ ਦਾ ਇਤਿਹਾਸ

ਭਾਵੇਂ ਅੱਖਰਾਂ ਦੇ ਛਾਪੇ ਤੇ ਕਾਗਜ਼ ਦੀਆਂ ਕਾਢਾਂ ਦੇ ਮੋਢੀ ਹੋਣ ਦਾ ਸੇਹਰਾ ਚੀਨੀਆਂ ਦੇ ਸਿਰ ਹੈ, ਪਰ ਪੱਤਰਕਾਰੀ ਦੇ ਅਸਲ ਹੁਨਰ ਦਾ ਜਨਮਦਾਤਾ ਪੱਛਮ ਹੀਹੈ। ਦੁਨੀਆ ਦਾ ਸਭ ਤੋਂ ਪਹਿਲਾ ਅਖ਼ਬਾਰ ਜਰਮਨੀ ਵਿਚ ਸੰਨ ੧੬੧੫ ਵਿਚ ਸ਼ੁਰੂ ਹੋਇਆ। ਇਹ ਹਫ਼ਤੇਵਾਰੀ ਪਰਚਾ ਸੀ ਤੇ ਇਸ ਦਾ ਨਾਮ 'ਫਰੈਂਕ ਫਰਟਰ ਜਰਨਲ' ਸੀ। ਉਸ ਤੋਂ ਪਹਿਲੋਂ ਖ਼ਬਰਾਂ ਦੇ ਪੈਂਮਫਲਿਟ ਤਾਂ ਕਿਧਰੇ ਕਿਧਰੇ ਮਿਲਦੇ ਸਨ। ਜਰਮਨੀ ਦੀਆਂ ਲਾਇਬਰੇਰੀਆਂ ਵਿਚ ਅੱਠ ਸੌ ਦੇ ਕਰੀਬ ਅਜੇਹੇ ਪੈਂਮਫਲਿਟ ਸੰਭਾਲੇ ਹੋਏ ਹਨ। ਸਭ ਤੋਂ ਪੁਰਾਣੀ ਮਿਸਾਲ ਸੰਨ ੧੪੯੮ ਦੀ ਲਭਦੀ ਹੈ। ਪਰ ਬਾਕਾਇਦਾ ਮੁਕ਼ਰਰ ਨੀਯਤ ਸਮੇਂ ਪਿਛੋਂ ਛਪਣ ਵਾਲਾ ਪਹਿਲਾ ਸਮਾਚਾਰ ਪੱਤਰ 'ਫਰੈਂਕ ਫਰਟਰ ਜਰਨਲ' ਹੀ ਸੀ। ਤੇਰ੍ਹਵੀਂ ਸਦੀ ਵਿਚ ਮਾਰਕੋ ਪੋਲੋ ਨਾਮੀ ਜਰਮਨ ਯਾਤਰੂ ਨੇ ਚੀਨ ਵਿਚ ਅੱਖਰਾਂ ਦੇ ਠੱਪੇ ਵੇਖ ਕੇ ਆਪਣੇ ਦੇਸ ਵਿਚ ਇਹ ਰਿਵਾਜ ਤੋਰਿਆ। ਪੰਦਰ੍ਹਵੀਂ ਸਦੀ ਵਿਚ ਇਹ ਛਾਪੇ ਦਾ ਕੰਮ ਕਾਫੀ ਪ੍ਰਚਲਤ ਹੋ ਗਿਆ ਤੇ ਸੰਨ ੧੪੫੫ ਵਿਚ ਬਾਈਬਲ ਇਸੇ ਤਰੀਕੇ ਤੇ ਛਾਪੀ ਗਈ। ਇਸ ਤਰ੍ਹਾਂ ਦੁਨੀਆਂ ਦੀ ਸਭ ਤੋਂ ਪਹਿਲੀ ਛਪੀ ਪੁਸਤਕ ਦੀ ਉਤਪਤੀ ਦਾ ਮਾਣ ਵੀ ਜਰਮਨੀ ਨੂੰ ਹੀ ਪਰਾਪਤ ਹੈ। ਛਾਪੇ ਦੇ ਕੰਮ ਦੇ ਵਧਣ ਨਾਲ ਪੱਤਰ-ਕਾਰੀ ਵੀ ਉੱਨਤੀ ਕਰਦੀ ਗਈ।

ਸੰਨ ੧੬੧੬ ਵਿਚ ਲੰਡਨ ਵਿਚ ਪਹਿਲਾ ਅਖਬਾਰ 'ਵੀਕਲੀ ਨੀਊਜ਼, ਚਾਲੂ ਹੋਇਆ। ਉਸ ਤੋਂ ਕੁਝ ਸਾਲ ਪਿਛੋਂ ਪੈਰਸ ਵਿਚ ਪਹਿਲਾ ਅਖਬਾਰ 'ਗਜ਼ਟ ਡੀ ਫਰਾਂਸ' ਜਾਰੀ ਹੋਇਆ। ਇਸੇ ਤਰ੍ਹਾਂ ਪੱਛਮ ਦੇ ਹੋਰ ਸ਼ਹਿਰਾਂ ਵਿਚ ਅਖ਼ਬਾਰ ਛਪਣ ਲੱਗੇ। ਅਮਰੀਕਾ ਵਿਚ ਪਹਿਲਾ ਪਰਚਾ ਬਾਸਟਨ ਤੋਂ ੧੭੦੪ ਵਿਚ ਸ਼ੁਰੂ ਹੋਇਆ। ਉਨ੍ਹਾਂ ਦਿਨਾਂ ਵਿਚ ਅਖ਼ਬਾਰਾਂ ਦਾ ਆਕਾਰ ਇਕ ਦੋ

ਵਰਕਿਆਂ ਤੋਂ ਵਧ ਨਹੀਂ ਸੀ ਹੁੰਦਾ ਤੇ ਇਨ੍ਹਾਂ ਵਿਚ ਨਿਰੋਲ ਖ਼ਬਰਾਂ ਜਾਂ ਵਪਾਰਕ ਇਸ਼ਤਿਹਾਰ ਛਪਦੇ ਸਨ। ਅਜ ਕਲ ਦੀ ਰਾਜਸੀ ਪੱਤਰਕਾਰੀ ਦਾ ਜਨਮ ਫਰਾਂਸ ਦੇ ਵੱਡੇ ਇਨਕਲਾਬ ਪਿੱਛੋਂ ਹੀ ਹੋਇਆ।

ਵਲਾਇਤ ਵਿਚ ਸਭ ਤੋਂ ਪਹਿਲੇ ਪੱਤਰਕਾਰ ਉਹ ਖਬਰਾਂ ਦੇ ਲਿਖਾਰੀ ਸਨ ਜੋ ਆਪਣੇ ਸੰਰਖਸ਼ਕਾਂ ਲਈ, ਜੋ ਲੰਡਨ ਤੋਂ ਕਿਤੇ ਬਾਹਰ ਗਏ ਹੋਣ ਦਰਬਾਰੀ ਖਬਰਾਂ ਚਿੱਠੀਆਂ ਰਾਹੀਂ ਭੇਜਿਆ ਕਰਦੇ ਸਨ। ਸ਼ਾਹੀ ਦਰਬਾਰ ਦੀਆਂ ਖਬਰਾਂ ਤੋਂ ਕੋਈ ਮੁਖੀ ਅਨਜਾਣ ਨਹੀਂ ਸੀ ਰਹਿਣਾ ਚਾਹੁੰਦਾ। ਆਪਣੀ ਬਰਾਦਰੀ ਦੀਆਂ ਚਾਲਾਂ ਸਮਝਣ ਤੇ ਆਪਣੀ ਨਿੱਜੀ ਉੱਨਤੀ ਲਈ ਉਹ ਆਪਣੇ ਆਪ ਨੂੰ ਸਭ ਨਿੱਕੀਆ ਮੋਟੀਆਂ ਗੱਲਾਂ ਤੋਂ ਵਾਕਫ ਰੱਖਣਾ ਚਾਹੁੰਦਾ ਸੀ। ਉਹ ਇਸ ਮਤਲਬ ਲਈ ਤਨਖਾਹਦਾਰ ਲਿਖਾਰੀ ਰੱਖ ਲੈਂਦਾ ਸੀ ਜੋ ਉਸ ਲਈ, ਜਦ ਕਦੀ ਉਹ ਲੰਡਨ ਤੋਂ ਬਾਹਰ ਹੋਵੇ, ਜ਼ਰੂਰੀ ਖਬਰਾਂ ਲਿਖ ਕੇ ਭੇਜਦੇ ਰਹਿੰਦੇ ਸਨ। ਕਈ ਵਾਰੀ ਇਕੋ ਲਿਖਾਰੀ ਦੇ ਕਈ ਗਾਹਕ ਹੁੰਦੇ ਸਨ ਤੇ ਉਨਾਂ ਲਈ ਉਹ ਆਪਣੇ ਸਮਾਚਾਰ ਪੱਤਰ ਦੀਆਂ ਲੋੜਾਂ ਅਨੁਸਾਰ ਹੱਥੀਂ ਲਿਖੀਆਂ ਕਾਪੀਆਂ ਬਣਾ ਲੈਂਦਾ ਸੀ। ਫੇਰ ਕਿਤੇ ਇਕ ਲਿਖਾਰੀ ਨੇ ਅਜੇਹਾ ਦਫ਼ਤਰ ਹੀ ਕਾਇਮ ਕਰ ਲਿਆ ਤੇ ਕਲਰਕ ਤੇ ਕਾਮੇ ਰਖ ਲਏ। ਇਹ ਅਜ ਕਲ ਦੀ ਖਬਰਾਂ-ਪੁਚਾਊ ਏਜੰਸੀ ਦਾ ਮੁੱਢਲਾ ਰੂਪ ਸੀ।

ਜੂਲੀਅਸ ਰਾਈਟਰ, ਜੋ ਜਰਮਨੀ ਵਿਚ ਇਕ ਸਹਕਾਰੀ ਹਰਕਾਰਾ ਸੀ, ਦੇ ਉੱਦਮ ਨੇ ਦੁਨੀਆ ਦੀ ਸਭ ਤੋਂ ਵੱਡੀ ਖਬਰਾਂ-ਪੁਚਾਊ ਏਜੰਸੀ ਨੂੰ ਜਨਮ ਦਿੱਤਾ। ਆਪਣੇ ਕਸਬੀ ਕਾਰੋਬਾਰ ਵਿਚਕਾਰ ਉਸ ਨੂੰ ਇਕ ਅਜਿਹਾ ਫੁਰਨਾ ਫੁਰਿਆ ਜਿਸ ਨੇ ਅਖਬਾਰਾਂ ਦੇ ਕੰਮ ਵਿਚ ਇਕ ਜੁਗ- ਪਲਟਾਊ ਤਬਦੀਲੀ ਲਿਆਂਦੀ। ਸੰਨ ੧੮੪੯ ਵਿਚ ਰਾਈਟਰ ਨੇ ਪੈਰਿਸ ਵਿਚ ਇਕ ਖਬਰਾਂ ਵੰਡਣ ਵਾਲੀ ਏਜੰਸੀ ਦਾ ਮੁੱਢ ਬੰਨ੍ਹਿਆ। ਯੂਰਪ ਦੇ ਸ਼ਹਿਰਾਂ ਵਿਚਕਾਰ ਉਸ ਨੇ ਤਾਰ ਤੇ ਕਬੂਤਰਾਂ ਰਾਹੀਂ ਮੇਲ ਕਾਇਮ ਕੀਤਾ। ਕਈ ਹੋਰ ਦੇਸ਼ਾਂ ਵਿਚ ਉਸ ਨੇ ਏਜੰਸੀ ਦੇ ਛੋਟੇ ਦਫਤਰ ਖੋਲ੍ਹੇ। ਉਸ ਦਾ ਕੰਮ ਵਧਦਾ ਗਿਆ। ਅਖੀਰ ਉਹ ਲੰਡਨ ਆਇਆ। ਪਹਿਲੋਂ ਤਾਂ ਇਥੇ ਉਸ ਨੂੰ ਬਹੁਤੀ ਸਫਲਤਾ ਨਾ ਹੋਈ। 'ਲੰਡਨ ਟਾਈਮਜ਼' ਨੇ ਉਸ ਦੀ ਸੇਵਾ ਸਵੀਕਾਰ ਕਰਨ ਤੋਂ ਨਾਂਹ ਕਰ ਦਿੱਤੀ। ਪਰ

ਛੇਤੀ ਹੀ ਉਸ ਨੇ ਆਪਣੇ ਕੰਮ ਦੀ ਜਾਦੂਗਰੀ ਨਾਲ ਸਾਰਿਆਂ ਨੂੰ ਖਿਚ ਲਿਆ। ਥੋੜੇ ਸਾਲਾਂ ਵਿਚ ਹੀ ਰਾਈਟਰ ਨੂੰ ਆਪਣੀ ਏਜੰਸੀ ਵਿਚੋਂ ੪ ਲੱਖ ਰੁਪਿਆ ਸਾਲਾਨਾ ਦੇ ਕਰੀਬ ਆਮਦਨ ਹੋਣ ਲੱਗੀ। ਅੱਜ ਰਾਈਟਰ ਦੁਨੀਆ ਦੀ ਸਭ ਤੋਂ ਵੱਡੀ ਖਬਰ-ਪੁਚਾਊ ਏਜੰਸੀ ਹੈ ਤੇ ਮਨੁੱਖੀ ਉੱਦਮ ਤੇ ਵਿਗਿਆਨਕ ਉੱਨਤੀ ਦਾ ਇਕ ਵਧੀਆ ਕ੍ਰਿਸ਼ਮਾ ਹੈ।

'ਲੰਡਨ ਟਾਈਮਜ਼', ਜੋ ਇਸ ਸਮੇਂ ਦੁਨੀਆ ਦੇ ਚੋਟੀ ਦੇ ਅਖ਼ਬਾਰਾਂ ਵਿਚੋਂ ਇਕ ਹੈ,ਸੰਨ ੧੭੮੫ ਵਿਚ ਜਾਰੀ ਹੋਇਆ। ਸ਼ੁਰੂ ਤੋਂ ਹੀ ਇਹ ਅਖ਼ਬਾਰ ਨਵੇਂ ਖਿਆਲ ਤੇ ਨਵੀਆਂ ਕਾਢਾਂ ਅਪਣਾਉਣ ਵਿਚ ਮੋਹਰੀ ਰਿਹਾ। 'ਟਾਈਮਜ਼' ਨੇ ਛੇਤੀ ਹੀ ਆਪਣੀ ਇਕ ਨਿਵੇਕਲੀ ਸਾਹਿਤਕ ਧੁਜਾ ਕਾਇਮ ਕਰ ਲਈ ਜੋ ਅੱਜ ਤੱਕ ਕਿਸੇ ਹੋਰ ਅਖਬਾਰ ਦੀ ਪਹੁੰਚ ਤੋਂ ਬਾਹਰ ਰਹੀ ਹੈ। ਇਸ ਲਈ ਚੰਗੇ ਤੋਂ ਚੰਗੇ, ਸਾਹਿਤਕ ਸ਼ੌਕ ਤੇ ਹੁਨਰ ਵਾਲੇ ਐਡੀਟਰ ਰੱਖੇ ਗਏ। ੧੮੧੪ ਵਿਚ ਇਕ ਭਾਪ ਨਾਲ ਚਲਣ ਵਾਲੀ ਮਸ਼ੀਨ ਲਾਈ ਗਈ ਜੋ ਇਕ ਘੰਟੇ ਵਿਚ ੧੧੦੦ ਵਰਕੇ ਛਾਪ ਸਕਦੀ ਸੀ। ਉਸ ਸਮੇਂ ਇਹ ਇਕ ਭਾਰੀ ਕਰਾਮਾਤ ਸੀ। ਅਖ਼ਬਾਰਾਂ ਦੀ ਉੱਨਤੀ ਦੀ ਦੌੜ ਵਿਚ ਉਸ ਸਮੇਂ ਤਕ ਇਹ ਸਭ ਤੋਂ ਵੱਡੀ ਛਾਲ ਸੀ।

'ਟਾਈਮਜ਼' ਦੀਆਂ ੧੮੧੫ ਵਿਚ ੫੦੦੦ ਕਾਪੀਆਂ ਛਪਦੀਆਂ ਸਨ, ੧੮੩੪ ਵਿਚ ੧੦੦੦੦, ੧੮੪੪ ਵਿਚ ੨੩੦੦੦, ੧੮੫੧ ਵਿਚ ੪੦੦੦੦ ਤੇ ੧੮੫੪ ਵਿਚ ੫੧੬੪੮। ਅੱਜ ਕਲ੍ਹ ਇਸਦੇ ਦਿਨ ਵਿਚ ਕਈ ਕਈ ਐਡੀਸ਼ਨ ਛਪਦੇ ਹਨ ਤੇ ਰੋਜ਼ਾਨਾ ਕੁਲ ਗਿਣਤੀ ਲੱਖਾਂ ਤਕ ਪੁੱਜਦੀ ਹੈ। ਇਸ ਦੇ ਪਿੱਛੇ ਇਕ ਮਹਾਨ ਉਦਮ ਕੰਮ ਕਰ ਰਿਹਾ ਹੈ। ਬਹੁਤ ਸਾਰੇ ਮਹਿਕਮੇ ਹਨ ਜਿਨ੍ਹਾਂ ਵਿਚ ਅਣਗਿਣਤ ਆਦਮੀ ਕੰਮ ਕਰਦੇ ਹਨ। ਅਖਬਾਰ ਲਈ ਜਿਸ ਕਿਸੇ ਵਸਤੂ ਦੀ ਲੋੜ ਪੈਂਦੀ ਹੈ ਉਹ ਇਸ ਦੇ ਕਾਰਖਾਨਿਆਂ ਵਿਚ ਤਿਆਰ ਹੁੰਦੀ ਹੈ। ਇਥੋਂ ਤਾਈਂ ਕਿ ਵਡੀਆਂ ਵਡੀਆਂ ਮਸ਼ੀਨਾਂ ਭੀ ਇਸ ਦੇ ਆਪਣੇ ਕਾਰਖ਼ਾਨਿਆਂ ਵਿਚ ਢਾਲੀਆਂ ਜਾਂਦੀਆਂ ਹਨ। ਅਖ਼ਬਾਰ ਦੀਆਂ ਆਪਣੀਆਂ ਟੈਲੀਫੋਨ ਤੇ ਬਿਜਲੀ ਦੀਆਂ ਤਾਰਾਂ ਹਨ ਤੇ ਹਰ ਸਾਲ ਕਰੋੜਾਂ ਰੁਪਏ ਦਾ ਵਪਾਰ ਹੁੰਦਾ ਹੈ।

ਵਿਲਾਇਤ ਵਿਚ ਵਿਗਿਆਨਕ ਉੱਨਤੀ ਤੇ ਰਾਜਸੀ ਆਜ਼ਾਦੀ ਦੇ ਨਾਲ

ਨਾਲ ਪੱਤਰਕਾਰੀ ਨੇ ਬੜੀ ਤਰੱਕੀ ਕੀਤੀ । ਉਨ੍ਹੀਵੀਂ ਸਦੀ ਵਿਚ ਉਥੇ ਮਸ਼ੀਨੀ ਜੁਗ ਦੇ ਸ਼ੁਰੂ ਹੋਣ ਨਾਲ ਲੋਕਾਂ ਦੀ ਆਰਥਕ ਦਸ਼ਾ ਚੰਗੀ ਹੋ ਗਈ। ਅੰਗਰੇਜ਼ੀ ਰਾਜ ਦੂਰ ਦੂਰ ਤਾਈਂ ਫੈਲਿਆ ਤੇ ਤਜਾਰਤ ਦੇ ਵਾਧੇ ਦੇ ਨਾਲ ਦੇਸ ਵਿਚ ਮਾਇਆ ਦੇ ਖੁਲ੍ਹੇ ਗੱਫੇ ਆਉਣ ਲੱਗੇ । ਵਿਦਿਆ ਦਾ ਪਰਚਾਰ ਆਮ ਹੋਇਆ ਤੇ ਕੌਮੀ ਜਜ਼ਬੇ ਨੂੰ ਬੜਾ ਸਾਹਸ ਮਿਲਿਆ। ਇਹ ਸਭ ਗੱਲਾਂ ਪੱਤਰ ਕਲਾ ਦੀ ਉਨਤੀ ਵਿਚ ਸਹਾਈ ਹੋਈਆਂ । ਔਕੜਾਂ ਵੀ ਕਈ ਆਈਆਂ। ਸ਼ੁਰੂ ਸ਼ੁਰੂ ਵਿਚ ਹਕੂਮਤ ਵਲੋਂ ਕਈ ਬੰਦਸ਼ਾਂ ਲੱਗੀਆਂ ਹੋਈਆਂ ਸਨ। ਅਖ਼ਬਾਰ ਖੁਲ੍ਹੇ ਤੌਰ ਤੇ ਆਪਣੀ ਰਾਇ ਪਰਗਟ ਨਹੀਂ ਸਨ ਕਰ ਸਕਦੇ । ਪਰ ਅਖੀਰ ਅੰਗਰੇਜ਼ ਕੌਮ ਦੀ ਆਜ਼ਾਦੀ ਲਈ ਸੁਭਾਵਕ ਤਾਂਘ ਵਧੇਰੇ ਪਰਬਲ ਸਾਬਤ ਹੋਈ ਤੇ ਵਲਾਇਤ ਵਿਚ ਪੱਤਰਕਾਰੀ ਦੀਆਂ ਉਹ ਉਚੀਆਂ ਰਵਾਇਤਾਂ ਕਾਇਮ ਹੋਈਆਂ ਜੋ ਸਦਾ ਦੁਨੀਆਂ ਵਿਚ ਸਨਮਾਨੀਆਂ ਜਾਣਗੀਆਂ ਤੇ ਜਿਨ੍ਹਾਂ ਦੀ ਰੀਸ ਹਰ ਇਕ ਆਜ਼ਾਦ ਤੇ ਸਭਯ ਦੇਸ ਲਈ ਮਾਣ ਦਾ ਕਾਰਨ ਹੋਵੇਗੀ।

ਪੱਛਮ ਦੇ ਹੋਰ ਦੇਸਾਂ ਨੇ ਵੀ ਪੱਤਰਕਾਰੀ ਵਿਚ ਬੜੀ ਉੱਨਤੀ ਕੀਤੀ ਹੈ । ਫਰਾਂਸ ਵਿਚ ਤਕੜੀ ਗਿਣਤੀ ਵਿਚ ਅਖ਼ਬਾਰ ਛਪਦੇ ਹਨ। ਪਰ ਉਨ੍ਹਾਂ ਦੀ ਸੁਰ ਵਿਚ ਵਲਾਇਤ ਦੇ ਅਖ਼ਬਾਰਾਂ ਵਾਲੀ ਗੰਭੀਰਤਾ ਨਹੀਂ । ਜਰਮਨੀ ਵਿਚ ਦੂਜੇ ਮਹਾਨ ਯੁੱਧ ਤੋਂ ਪਹਿਲੋਂ ਤੇ ਯੁੱਧ ਦੇ ਦੌਰਾਨ ਵਿਚ ਉਥੋਂ ਦੀ ਹਕੂਮਤ ਨੇ ਅਖ਼ਬਾਰਾਂ ਨੂੰ ਆਪਣੇ ਮਤਲਬ ਲਈ ਖ਼ੂਬ ਢੰਗ ਨਾਲ ਵਰਤਿਆ। ਗੋਬਲਜ਼ ਜਿਹਾ ਪਰਾਪੇਗੰਡੇ ਦਾ ਉਸਤਾਦ ਦੁਨੀਆ ਨੇ ਅੱਜ ਤਕ ਪੈਦਾ ਨਹੀਂ ਕੀਤਾ। ਜਰਮਨੀ ਦਾ ਸਾਰਾ ਪ੍ਰੈਸ ਉਸ ਦੇ ਹੱਥ ਵਿਚ ਸੀ ਤੇ ਉਸ ਨੇ ਇਸ ਦੇ ਵਾਧੇ ਤੇ ਇਸ ਦੀ ਵਰਤੋਂ ਲਈ ਬੜੀ ਬਰੀਕੀ ਤੇ ਚਤੁਰਾਈ ਤੋਂ ਕੰਮ ਲਿਆ। ਰੂਸ ਵਿਚ ਲਾਲ ਇਨਕਲਾਬ ਤੋਂ ਪਹਿਲਾਂ ਪੱਤਰਕਾਰੀ ਦੇ ਹੁਨਰ ਨੇ ਕੋਈ ਖਾਸ ਤਰੱਕੀ ਨਹੀਂ ਸੀ ਕੀਤੀ । ਜ਼ਾਰ ਦੇ ਰਾਜ ਵਿਚ ਇਸ ਲਈ ਕੋਈ ਥਾਂ ਨਹੀਂ ਸੀ। ਅਜ ਕਲ ਰੂਸ ਦੇ ਅਖ਼ਬਾਰ ਕਾਗ਼ਜ਼, ਛਪਾਈ ਤੇ ਯੰਤ੍ਰਿਕ ਕਾਰੀਗਰੀ ਵਿਚ ਵਲਾਇਤ ਤੇ ਅਮਰੀਕਾ ਦੇ ਅਖ਼ਬਾਰਾਂ ਨਾਲੋਂ ਕਿਸੇ ਤਰ੍ਹਾਂ ਪਿਛੇ ਨਹੀਂ । ਇਨੀਂ ਗੱਲ ਜ਼ਰੂਰ ਹੈ ਕਿ ਰੂਸ ਵਿਚ ਹਕੂਮਤ ਦੀ ਨੀਤੀ ਦੇ ਅਨੁਸਾਰੀ ਤੇ ਅਨੁਵਾਦਕ ਹਨ। ਉਹ ਇਸ ਤੋਂ ਬਾਹਰ ਨਹੀਂ ਜਾ ਸਕਦੇ।

ਅਮਰੀਕਾ ਦੇ ਅਖਬਾਰ ਵਧੇਰੇ ਭੜਕੀਲੇ ਤੇ ਰੰਗੀਨ ਹਨ। ਉਥੇ ਵਲਾਇਤ ਵਾਲਾ ਸੰਕੋਚ, ਕਾਗ਼ਜ਼ ਦੀ ਥੁੜ ਆਦਿ ਰੁਕਾਵਟਾਂ ਨਹੀਂ। ਵੱਡੇ ਵੱਡੇ ਆਕਾਰ ਦੇ ਅਖ਼ਬਾਰ ਸੋਹਣੇ ਕਾਗ਼ਜ਼ ਤੇ ਬੜੀ ਭਾਰੀ ਗਿਣਤੀ ਵਿਚ ਛਪਦੇ ਹਨ। ਉਨ੍ਹਾਂ ਉਪਰ ਵਪਾਰਕ ਧੜੇ ਦਾ ਕਾਬੂ ਪਰਤੱਖ ਹੈ। ਪਰ ਮਨੁੱਖੀ ਦਿਲਚਸਪੀ ਲਈ ਬੜਾ ਕਾਫੀ ਮਸਾਲਾ ਉਨ੍ਹਾਂ ਵਿਚ ਹੁੰਦਾ ਹੈ। ਮਨੁੱਖੀ ਜੀਵਨ ਦਾ ਕੋਈ ਪੱਖ ਨਹੀਂ ਜੋ ਉਥੇ ਪਤਰਕਾਰ ਦੀ ਨਿਗਾਹ ਵਿਚ ਨਾ ਆਉਂਦਾ ਹੋਵੇ। ਉਹ ਪੱਤਰਕਾਰ ਆਪਣੇ ਉੱਦਮ ਲਈ ਮਸ਼ਹੂਰ ਹਨ ਤੇ ਰੰਗ ਬਰੰਗੀਆਂ ਖਬਰਾ ਕੱਢਣ ਤੇ ਛਾਪਣ ਵਿਚ ਖਾਸ ਮਹਾਰਤ ਰਖਦੇ ਹਨ।

ਭਾਰਤ ਦੀ ਪੱਤਰਕਲਾ ਅੰਗਰੇਜ਼ੀ ਅਮਲਦਾਰੀ ਦੀ ਜੰਮ ਪਲ ਹੈ। ੨੩ ਜੂਨ, ੧੭੫੭ ਈ. ਨੂੰ ਪਲਾਸੀ (ਬੰਗਾਲ) ਦੀ ਲੜਾਈ ਹੋਈ ਜਿਸ ਵਿਚ ਲਾਰਡ ਕਲਾਈਵ ਨੇ ਨਵਾਬ ਸਿਰਾਜੁੱਦੌਲਾ ਨੂੰ ਹਾਰ ਦਿਤੀ। ਇਸ ਜਿੱਤ ਨੇ ਭਾਰਤ ਵਿਚ ਅੰਗਰੇਜ਼ਾਂ ਦੇ ਪੈਰ ਪੱਕੇ ਕਰ ਦਿਤੇ ਤੇ ਉਨ੍ਹਾਂ ਆਪਣੇ ਕੌਮੀ ਸੁਭਾਵ ਤੇ ਰੀਤ ਅਨੁਸਾਰ ਇਥੇ ਸੰਸਕ੍ਰਿਤਿਕ ਤੇ ਪ੍ਰਬੰਧਕ ਸੰਸਥਾਵਾਂ ਕਾਇਮ ਕਰਨੀਆਂ ਅਰੰਭ ਕੀਤੀਆਂ। ਕਲਕੱਤੇ ਵਿਚ ਸਭ ਤੋਂ ਪਹਿਲਾ ਅਖ਼ਬਾਰ ਇਕ ਅੰਗਰੇਜ਼ ਨੇ ੧੭੮੦ ਵਿਚ ਸ਼ੁਰੂ ਕੀਤਾ ਜੋ ਹਿੱਕੀ ਦੇ 'ਬੰਗਾਲ ਗੈਜ਼ਟ' ਨਾਮ ਤੋਂ ਪਰਸਿਧ ਹੋਇਆ। ਉਸ ਸਮੇਂ ਅਜੇ ਲੰਡਨ ਦਾ ਅਖ਼ਬਾਰ ਟਾਈਮਜ਼ ਚਾਲੂ ਨਹੀਂ ਸੀ ਹੋਇਆ। ਕਲਕੱਤੇ ਤੋਂ ਹੋਰ ਵੀ ਅਖ਼ਬਾਰ 'ਕਲਕੱਤਾ ਗੈਜ਼ਟ', 'ਇੰਡੀਅਨ ਵਰਲਡ' ਆਦਿ ਜਾਰੀ ਹੋਏ। ਬੰਬਈ ਵਿਚ ਪਹਿਲਾ ਅਖਬਾਰ 'ਬਾਂਬੇ ਹੈਰਲਡ' ੧੭੮੯ ਵਿਚ ਨਿਕਲਿਆ। ਉਸ ਤੋਂ ਪਿਛੋਂ ਦੋ ਹੋਰ ਅਖਬਾਰ 'ਬਾਂਬੇ ਕੋਰੀਅਰ' ਤੇ 'ਬਾਂਬੇ ਗੈਜ਼ਟ' ਨਿਕਲੇ। ਪੱਤਰਕਾਰੀ ਦਾ ਤੀਜਾ ਕੇਂਦਰ ਮਦਰਾਸ ਬਣਿਆ ਜਿਥੋਂ 'ਮਦਰਾਸ ਕੋਰੀਅਰ', 'ਹਰਕਾਰਾ' 'ਮਦਰਾਸ ਐਡਵਰਟਾਈਜ਼ਰ' ਆਦਿ ਅਖ਼ਬਾਰ ਜਾਰੀ ਹੋਏ। ਕਾਨ੍ਹਪੁਰ ਵਿਚ ਪਹਿਲਾ ਛਾਪੇਖਾਨਾ ੧੯੨੨ ਵਿਚ ਲੱਗਿਆ ਤੇ ਉਥੋਂ 'ਕਾਨ੍ਹਪੁਰ ਐਡਵਰਟਾਈਜ਼ਰ' ਨਾਮੀ ਅਖ਼ਬਾਰ ਨਿਕਲਿਆ।

ਸ਼ੁਰੂ ਸ਼ੁਰੂ ਦੇ ਇਹ ਅੰਗਰੇਜ਼ੀ ਅਖ਼ਬਾਰ ਹਿੰਦੁਸਤਾਨ ਵਿਚ ਵਸਦੀ ਯੂਰਪੀਨ ਆਬਾਦੀ ਦੇ ਨਿਤਾਪਰਤੀ ਸਮਾਜਕ ਜੀਵਨ ਨੂੰ ਹੀ ਚਿਤਰਦੇ ਸਨ।

ਦਾਅਵਤਾਂ ਤੇ ਪਾਰਟੀਆਂ ਦੇ ਬਿਆਨ ਤੇ ਚਲੰਤ ਗਪ-ਸ਼ੱਪ ਇਨ੍ਹਾਂ ਦੇ ਪਰਧਾਨ ਵਿਸ਼ੇ ਸਨ। ਈਸਟ ਇੰਡੀਆ ਕੰਪਨੀ ਦੇ ਵੱਡੇ ਵੱਡੇ ਅਧਿਕਾਰੀਆਂ ਦੀ ਨੀਤੀ ਤੇ ਉਨ੍ਹਾਂ ਦੇ ਨਿੱਜੀ ਵਰਤਵਾਰੇ ਉਤੇ ਕਰੜੀ ਨੁਕਤਾਚੀਨੀ ਕੀਤੀ ਜਾਂਦੀ ਸੀ। ਇਹ ਅਧਿਕਾਰੀ ਆਮ ਕਰ ਕੇ ਸ਼ਾਹੀ ਠਾਠ ਵਿਚ ਰਹਿੰਦੇ ਸਨ। ਇਨ੍ਹਾਂ ਦਾ ਮੁਖ ਪ੍ਰਯੋਜਨ ਹਿੰਦੁਸਤਾਨ ਵਿਚੋਂ ਚੋਖੀ ਦੌਲਤ ਕੱਠੀ ਕਰਨਾ ਹੁੰਦਾ ਸੀ। ਸ਼ਰਾਬ, ਜੂਆ ਤੇ ਬਿਲੱਜ ਬੋਲੀ ਉਨ੍ਹਾਂ ਦੇ ਜੀਵਨ ਦਾ ਹਿੱਸਾ ਬਣ ਚੁਕੇ ਸਨ। ਇਕ ਸਾਧਾਰਣ ਅੰਗਰੇਜ਼ ਇਸ ਦੇਸ ਵਿਚ ਵਸਦੇ ਆਪਣੇ ਹਮਵਤਨਾਂ ਦੀ ਚਾਲ ਢਾਲ ਤੇ ਆਪਣੇ ਕੌਮੀ ਆਚਰਣ ਵਿਚਕਾਰ ਇਸ ਵਿਰੋਧ ਨੂੰ ਸਹਾਰ ਨਹੀਂ ਸੀ ਸਕਦਾ। ਇਸ ਲਈ ਜੋ ਵੀ ਅਖ਼ਬਾਰ ਅੰਗਰੇਜ਼ਾਂ ਨੇ ਪਹਿਲੋਂ ਪਹਿਲ ਸ਼ੁਰੂ ਕੀਤੇ ਉਨ੍ਹਾਂ ਵਿਚ ਇਥੇ ਰਹਿੰਦੇ ਹਾਕਮਾਂ ਦੇ ਲਾਲਚ, ਧੱਕੇ, ਕੁਰੀਤੀ ਤੇ ਕੁਧਰਮ ਨੂੰ ਚੰਗੀ ਤਰ੍ਹਾਂ ਨੰਗਾ ਕੀਤਾ ਗਿਆ। ਹਿੰਦੁਸਤਾਨ ਦੇ ਪਹਿਲੇ ਗਵਰਨਰ-ਜੈਨਰਲ ਵਾਰਨ ਹੇਸਟਿੰਗਜ਼ ਦੇ ਘਰ ਇਕ ਰੂਸੀ ਚਿਤਰਕਾਰ ਇਮਹਾਫ ਦੀ ਇਸਤਰੀ ਰਹਿੰਦੀ ਸੀ। ਹਿੱਕੀ ਦੇ ਗ਼ਜ਼ਟ ਨੇ ਇਸ ਬਾਰੇ ਗੁੱਝੇ ਭੇਤ ਛਾਪੇ। ਜਦ ਵੈਲਜ਼ਲੀ ਗਵਰਨਰ-ਜੈਨਰਲ ਬਣ ਕੇ ਹਿੰਦੁਸਤਾਨ ਆਇਆ ਤਾਂ ਉਸ ਨੇ ਉੱਤਰ ਵਲ ਦਾ ਦੌਰਾ ਕੀਤਾ। ਇਕ ਸ਼ਹਿਰ ਵਿਚ ਉਸ ਨੇ ਉਥੋਂ ਦੇ ਜੱਜ ਨੂੰ ਗਿਰਜੇ ਦੀ ਇਬਾਦਤ ਅਦਾ ਕਰਨ ਲਈ ਕਿਹਾ। ਸਾਰੇ ਸ਼ਹਿਰ ਵਿਚ ਭਾਲ ਕਰਨ ਤੋਂ ਵੀ ਕਿਤੋਂ ਬਾਈਬਲ ਦੀ ਇਕ ਕਾਪੀ ਨਾ ਲਭੀ।

ਅਜੇਹਾ ਸਮਾਜ, ਜਿਸ ਦੇ ਪ੍ਰਧਾਨ ਗੁਣ ਹਾਕਮਾਂ ਦੀ ਸਵੈਮਗਨਤਾਂ, ਜਬਰ ਤੇ ਮੂਰਖਤਾ ਸਨ, ਪੱਤਰਕਾਰਾਂ ਲਈ ਇਕ ਬੜਾ ਸਵਾਦੀ ਵਿਸ਼ਾ ਸੀ। ਪਰ ਹਾਕਮ ਅਖਬਾਰਾਂ ਦੀ ਇਸ ਗੁਸਤਾਖੀ ਨੂੰ ਕਿਸ ਤਰਾਂ ਬਰਦਾਸ਼ਤ ਕਰ ਸਕਦੇ ਸਨ? ਉਨਾਂ ਅਜੇਹੇ ਅਖਬਾਰਾਂ ਵਿਰੁਧ ਸਖਤੀ ਤੋਂ ਕੰਮ ਲਿਆ ਤੇ ਇਸ ਤਰਾਂ ਉਨਾਂ ਦੀ ਆਵਾਜ਼ ਨੂੰ ਦਬਾਉਣ ਦਾ ਯਤਨ ਕੀਤਾ। ਦਸਾਂ ਮਹੀਨਿਆਂ ਦੇ ਅੰਦਰ ਹੀ ਹਿੱਕੀ ਦੇ ਗਜ਼ਟ ਨੂੰ ਵਿਵਰਜਤ ਕਰਾਰ ਦਿੱਤਾ ਗਿਆ। 'ਇੰਡੀਅਨ ਵਰਲਡ' ਦੇ ਐਡੀਟਰ ਵਿਲੀਅਮ ਡੂਏਨ ਨੂੰ ਗਵਰਨਰ-ਜੈਨਰਲ ਦੇ ਸੱਦੇ ਤੇ ਗੌਰਮਿੰਟ ਹਾਊਸ ਵਿਚ ਬੁਲਾਇਆ ਗਿਆ। ਉਥੇ ਉਸ ਨੂੰ ਕੈਦ ਕਰ ਕੇ ਫੋਰਟ ਵਿਲੀਅਮ ਵਿਚ ਭੇਜ ਦਿੱਤਾ ਤੇ ਤਿੰਨ ਦਿਨ ਸਖਤ ਨਿਗਰਾਨੀ ਵਿਚ ਰਖਿਆ ਗਿਆ।

ਅਖੀਰ ਇਕ ਜਹਾਜ਼ ਵਿਚ ਉਸ ਨੂੰ ਵਲਾਇਤ ਭੇਜਿਆ ਗਿਆ ਤੇ ਉਥੇ ਜਾ ਕੇ ਬਿਨਾਂ ਕੁਝ ਦੱਸੇ-ਪੁੱਛੇ ਰਿਹਾ ਕਰ ਦਿੱਤਾ ਗਿਆ। ਇਸ ਤਰ੍ਹਾਂ 'ਕਲਕੱਤਾ ਜਰਨਲ' ਦੇ ਐਡੀਟਰ ਬਕਿੰਘਮ ਨੂੰ ਕਲਕੱਤੇ ਦੇ ਗਿਰਜੇ ਦੇ ਵੱਡੇ ਪਾਦਰੀ ਦੀ ਸਥਾਪਨਾ ਵਿਰੁੱਧ ਕੁਝ ਲਿਖਣ ਬਦਲੇ ਦੇਸੋਂ ਕੱਢ ਦਿੱਤਾ ਗਿਆ। ਇਸੇ ਤਰ੍ਹਾਂ ਹੋਰ ਬਹੁਤ ਸਾਰੇ ਅਖ਼ਬਾਰਾਂ ਤੇ ਪੱਤਰਕਾਰਾਂ ਵਿਰੁੱਧ ਕਾਰਵਾਈ ਕੀਤੀ ਗਈ। ਪਰ ਇਕ ਨਵੀਂ ਲਹਿਰ ਜੋ ਚੱਲ ਪਈ ਸੀ ਉਸਦੇ ਵੇਗ ਵਿਚ ਕੋਈ ਫਰਕ ਨਾ ਪਿਆ। ਨਵੇਂ ਅਖਬਾਰ ਨਿਕਲਦੇ ਰਹੇ ਤੇ ਪਤਰਕਾਰੀ ਦੇ ਹੱਕ ਕਾਇਮ ਕਰਨ ਹਿਤ ਅੰਦੋਲਨ ਜਾਰੀ ਰਿਹਾ।

ਅੰਗਰੇਜ਼ਾਂ ਦੀ ਦੇਖਾ ਦੇਖੀ ਪੜ੍ਹੇ ਲਿਖੇ ਹਿੰਦੁਸਤਾਨੀਆਂ ਨੇ ਵੀ ਅਖ਼ਬਾਰ ਕੱਢਣੇ ਸ਼ੁਰੂ ਕੀਤੇ। ਸੰਨ ੧੮੧੭ ਵਿਚ ਹਿੰਦੁਸਤਾਨੀਆਂ ਨੂੰ ਅੰਗਰੇਜ਼ੀ ਵਿਦਿਆ ਦੇਣ ਲਈ ਹਕੂਮਤ ਦੀ ਬੜੀ ਸੋਚ ਵਿਚਾਰ ਪਿਛੋਂ ਨਿਸਚਿਤ ਕੀਤੀ ਨੀਤੀ ਅਨੁਸਾਰ ਪਹਿਲਾ ਸਕੂਲ ਕਲਕੱਤੇ ਵਿਚ ਜਾਰੀ ਹੋਇਆ। ਇਸ ਸਕੂਲ ਵਿਚ ਪੜ੍ਹ ਕੇ ਬਹੁਤ ਸਾਰੇ ਬੰਗਾਲੀਆਂ ਨੇ ਅੰਗਰੇਜ਼ੀ ਬੋਲੀ ਵਿਚ ਨਿਪੁਣਤਾ ਪਰਾਪਤ ਕੀਤੀ। ਉਨ੍ਹਾਂ ਵਿਚੋਂ ਕਈਆਂ ਦਾ ਅੰਗਰੇਜ਼ੀ ਮੁਹਾਵਰੇ ਤੇ ਇਨਾ ਕਾਬੂ ਸੀ ਕਿ ਉਹ ਅੰਗਰੇਜ਼ਾਂ ਨੂੰ ਵੀ ਮਾਤ ਕਰਦੇ ਸਨ। ਕਾਸ਼ੀ ਪ੍ਰਸਾਦ ਘੋਸ਼ ਨੇ 'ਹਿੰਦੂ ਇਨਟੈਲੀਜੈਂਸਰ' ਨਾਮੀ ਹਫਤੇਵਾਰੀ ਅਖਬਾਰ ਸ਼ੁਰੂ ਕੀਤਾ। ਪਿਆਰੇ ਚੰਦ ਮਿੱਤਰ ਨੇ 'ਬੰਗਾਲ਼ੀ ਸਪੈਕਟੇਟਰ' ਤੇ ਪ੍ਰਸੰਨ ਕੁਮਾਰ ਟੈਗੋਰ ਨੇ 'ਰਿਫਾਰਮਰ' ਜਾਰੀ ਕੀਤਾ। ਇਨ੍ਹਾਂ ਅਖਬਾਰਾਂ ਨੇ ਦੇਸ ਵਿਚ ਕੌਮੀ ਲਹਿਰ ਦਾ ਮੁੱਢ ਬੰਨ੍ਹਿਆ। ਨਿਤ ਪ੍ਰਤੀ ਦੇ ਜੀਵਨ ਵਿਚ ਹਿੰਦੁਸਤਾਨੀਆਂ ਦਾ ਜੋ ਨਿਰਾਦਰ ਬਦੇਸੀ ਹਾਕਮਾਂ ਦੇ ਹਥੋਂ ਹੁੰਦਾ ਸੀ ਉਸ ਦੀਆਂ ਖਬਰਾਂ ਆਮ ਇਨ੍ਹਾਂ ਅਖ਼ਬਾਰਾਂ ਵਿਚ ਛਪਦੀਆਂ ਸਨ। ਕੁਝ ਸਮਾਂ ਪਾ ਕੇ ਇਨ੍ਹਾਂ ਬੁਨਿਆਦੀ ਰਾਜਸੀ ਮਸਲਿਆਂ ਉਤੇ ਲੋਕ-ਰਾਇ ਨੂੰ ਟੁੰਬਣਾ ਸ਼ੁਰੂ ਕੀਤਾ। 'ਹਿੰਦੂ ਪੈਟਰੀਅਟ' ਨਾਮੀ ਅਖ਼ਬਾਰ ਨੇ ਅੰਗਰੇਜ਼ਾਂ ਦੇ ਨੀਲ ਦੇ ਖੇਤਾਂ ਵਿਚ ਕੰਮ ਕਰਨ ਵਾਲੇ ਕਾਮਿਆਂ ਦੀ ਰਾਇ ਵਿਚ ਇਡੀ ਜ਼ੋਰ ਦੀ ਆਵਾਜ਼ ਉਠਾਈ ਕਿ ਬਦੇਸ਼ੀ ਮਾਲਕਾਂ ਨੂੰ ਝੁਕਣਾ ਪਿਆ। ਇਸੇ ਨਾਮ ਦੇ ਵੱਡੇ ਵੱਡੇ ਜ਼ਿਮੀਂਦਾਰਾਂ ਦੇ ਇਕ ਅਖ਼ਬਾਰ ਨੇ ਹਿੰਦੁਸਤਾਨ ਦਾ ਕੌਮੀ ਨਿਸ਼ਾਨ੍ਹਾ ਸਵਰਾਜ ਦੱਸਿਆ। ਇਹ ੧੮੭੪ ਦਾ ਜ਼ਿਕਰ ਹੈ ਜਦ ਕਿ ਅਜੇ

ਆਲ ਇੰਡੀਆ ਨੈਸ਼ਲਲ ਕਾਂਗਰਸ ਹੋਂਦ ਵਿਚ ਨਹੀਂ ਸੀ ਆਈ।

ਇਸ ਤਰਾਂ ਹੋਰ ਸ਼ਹਿਰਾਂ ਵਿਚੋਂ ਵੀ ਹਿੰਦੁਸਤਾਨੀਆਂ ਨੇ ਅੰਗਰੇਜ਼ੀ ਅਖ਼ਬਾਰ ਸ਼ੁਰੂ ਕੀਤੇ। ਅਲਾਹਾਬਾਦ ਵਿਚ 'ਪਾਇਨੀਅਰ' ਅੰਗਰੇਜ਼ਾਂ ਦਾ ਇਕ ਤਕੜਾ ਪਰਚਾ ਸੀ। ਉਸ ਦੇ ਜਵਾਬ ਵਿਚ ਪੰਡਿਤ ਅਜੁੱਧਿਆ ਨਾਥ ਨੇ 'ਇੰਡੀਅਨ ਯੂਨੀਅਨ' ਸ਼ੁਰੂ ਕੀਤਾ। ਪੰਡਿਤ ਮੋਤੀ ਲਾਲ ਨੇ ਆਪਣਾ ਅਖ਼ਬਾਰ 'ਇੰਡੀਪੈਨਡੈਂਟ' ਚਲਾਇਆ। ਪੰਡਤ ਮਦਨ ਮੋਹਨ ਮਾਲਵੀਆ ਨੇ 'ਲੀਡਰ' ਜਾਰੀ ਕੀਤਾ। ਉਨ੍ਹਾਂ ਸੁਰਿੰਦਰ ਨਾਥ ਬੈਨਰਜੀ ਨੂੰ ਕਿਸੇ ਐਡੀਟਰ ਦੀ ਦੱਸ ਪਾਉਣ ਲਈ ਕਿਹਾ। ਬੈਨਰਜੀ ਨੇ ਸੀਤਲਾ ਕਾਂਤ ਚੈਟਰਜੀ ਦਾ ਨਾਮ ਤਜਵੀਜ਼ ਕੀਤਾ ਤੇ ਉਹ 'ਟਰੀਬਯੂਨ' ਦੇ ਪਹਿਲੇ ਐਡੀਟਰ ਸਥਾਪਤ ਹੋਏ। ਮਦਰਾਸ ਤੋਂ ਅਖਬਾਰ 'ਹਿੰਦੂ' ਤੇ ਬੰਬਈ ਤੋਂ 'ਬਾਂਬੇ ਕਰਾਨੀਕਲ' ਸ਼ੁਰੂ ਹੋਇਆ। 'ਬਾਂਬੇ ਕਰਾਨੀਕਲ' ਦਾ ਐਡੀਟਰ ਭਾਰਤ ਦਾ ਹਿਤੈਸ਼ੀ ਅੰਗਰੇਜ਼ ਬੀ. ਜੀ. ਹਾਰਨੀਮੈਨ ਬਣਿਆ। ਇਨ੍ਹਾਂ ਅਖਬਾਰਾਂ ਨੇ ਦੇਸ ਵਿਚ ਕੌਮੀ ਜਜ਼ਬਾ ਉਜਾਗਰ ਕਰਨ ਲਈ ਬੜਾ ਉਪਰਾਲਾ ਕੀਤਾ। ਹਕੂਮਤ ਨਾਲ ਕਈ ਮੌਕਿਆਂ ਤੇ ਇਨ੍ਹਾਂ ਦੀ ਟੱਕਰ ਹੋਈ ਤੇ ਬਹੁੰਤ ਔਕੜਾਂ ਪੇਸ਼ ਆਈਆਂ, ਪਰ ਇਨ੍ਹਾਂ ਨੂੰ ਜਨਤਾ ਦੇ ਪਿਆਰ ਤੇ ਆਦਰ ਦੀ ਟੇਕ ਪਰਾਪਤ ਸੀ, ਇਸ ਲਈ ਹਰ ਪਰੀਖਿਆ ਵਿਚ ਇਹ ਸਫਲ ਰਹੇ।

ਅੰਗਰੇਜ਼ੀ ਦੇ ਨਾਲ ਨਾਲ ਦੇਸੀ ਜ਼ਬਾਨਾਂ ਵਿਚ ਵੀ ਅਖ਼ਬਾਰ ਛਪਣ ਲੱਗੇ। ਸਭ ਤੋਂ ਪਹਿਲਾਂ ਅਖ਼ਬਾਰ ਸੀਰਾਮਪੁਰ ਦੇ ਮਿਸ਼ਨ ਵੱਲੋਂ ਪਿਛਲੀ ਸਦੀ ਦੇ ਆਰੰਭ ਵਿਚ ਬੰਗਾਲੀ ਬੋਲੀ ਵਿਚ ਸ਼ੁਰੂ ਹੋਇਆ। ਬੰਬਈ ਤੋਂ 'ਬੰਬਈ ਸਮਾਚਾਰ' ਗੁਜਰਾਤੀ ਵਿਚ ਸ਼ੁਰੂ ਹੋਇਆ। ਹਿੰਦੀ ਵਿਚ ਪਹਿਲਾ 'ਬਨਾਰਸ' ਅਖ਼ਬਾਰ ਸ਼ਹਿਰ ਬਨਾਰਸ ਤੋਂ ਸੰਨ ੧੮੪੫ ਵਿਚ ਨਿਕਲਿਆ। ਇਸ ਤੋਂ ਪੰਜ ਸਾਲ ਪਿਛੋਂ ਅਖਬਾਰ 'ਸੁਧਾਰਕ' ਸ਼ੁਰੂ ਹੋਇਆ। ਫਿਰ ਆਗਰੇ ਤੋਂ 'ਬੁਧਿ ਪ੍ਰਕਾਸ਼' ਨਾਮੀ ਅਖ਼ਬਾਰ ਜਾਰੀ ਹੋਇਆ ਜਿਸ ਦਾ ਸੰਪਾਦਕ ਹਿੰਦੀ ਦਾ ਪ੍ਰਸਿਧ ਲਿਖਾਰੀ ਮੁਨਸ਼ੀ ਸਦਾਸੁਖ ਲਾਲ ਸੀ। ਉਹ ਹਿੰਦੀ ਨੂੰ ਉਰਦੂ ਤੋਂ ਵੱਖਰੀ ਰੱਖਣਾ ਚਾਹੁੰਦਾ ਸੀ। ਇਸ ਲਈ ਉਸ ਦਾ ਲਿਖਣ ਢੰਗ ਵਧੇਰੇ ਪੰਡਿਤਾਨਾ ਸੀ। ਰਾਜਾ ਲਛਮਣ ਸਿੰਘ ਅਤੇ ਭਾਰਤੇਂਦੂ ਬਾਬੂ ਹਰੀਸ਼ ਚੰਦਰ ਨੇ ਹਿੰਦੀ ਪੱਤਰਕਾਰੀ

ਦੀ ਬੜੀ ਸੇਵਾ ਕੀਤੀ ਤੇ ਇਸ ਵਿਚ ਨਵੀਆਂ ਰੀਝਾਂ ਪੈਦਾ ਕੀਤੀਆਂ। ਪਿਛਲੇ ਕੁਝ ਸਾਲਾਂ ਵਿਚ ਹਿੰਦੀ ਪੱਤਰਕਾਰੀ ਨੇ ਬੜੀ ਉੱਨਤੀ ਕੀਤੀ ਹੈ। ਕੌਮੀ ਰਾਜ ਦੇ ਕਾਇਮ ਹੋਣ ਨਾਲ ਹਿੰਦੀ ਦੇਸ਼ ਦੀ ਰਾਸ਼ਟਰ ਭਾਸ਼ਾ ਕਰਾਰ ਦਿੱਤੀ ਗਈ ਹੈ। ਅੱਜ ਹਿੰਦੀ ਦੇ ਦਰਜਨਾਂ ਉੱਚ ਪਾਏ ਦੇ ਰੋਜ਼ਾਨਾ ਅਖ਼ਬਾਰ ਹਿੰਦੁਸਤਾਨ ਦੇ ਵੱਖੋ ਵੱਖ ਸ਼ਹਿਰਾਂ ਤੋਂ ਛਪਦੇ ਹਨ। ਹਫਤਾਵਾਰੀ ਸਚਿਤ੍ਰ ਪੱਤਰ ਤੇ ਸਾਹਿਤਕ ਮਾਹਵਾਰੀ ਰਸਾਲੇ ਵੀ ਕਾਫੀ ਗਿਣਤੀ ਵਿਚ ਚਲ ਰਹੇ ਹਨ। ਦੇਸੀ ਬੋਲੀਆਂ ਵਿਚੋਂ ਹਿੰਦੀ ਪੱਤਰਕਾਰੀ ਸਭ ਤੋਂ ਵਧੇਰੇ ਉੱਨਤ ਹੈ, ਭਾਵੇਂ ਅੰਗਰੇਜ਼ੀ ਪੱਤਰਕਾਰੀ ਦੇ ਮੁਕਾਬਲੇ ਵਿਚ ਅਜੇ ਇਹ ਬਹੁਤ ਪਿਛੇ ਹੈ।

ਉਰਦੂ ਪੱਤਰਕਲਾ ਦਾ ਆਰੰਭ ਹਿੰਦੀ ਪੱਤਰਕਲਾ ਤੋਂ ਦਸ ਵਰ੍ਹੇ ਪਹਿਲਾਂ ਸੰਨ ੧੮੩੫ ਵਿਚ ਹੋਇਆ। ਉਰਦੂ ਨੂੰ ਇਸ ਸਮੇਂ ਫ਼ਾਰਸੀ ਬਦਲੇ ਅਦਾਲਤੀ ਬੋਲੀ ਕਰਾਰ ਦਿੱਤਾ ਗਿਆ ਸੀ। ਉਰਦੂ ਦਾ ਪਹਿਲਾ ਪਤਰਕਾਰ ਮੌਲਵੀ ਮੁਹੰਮਦ ਹੁਸੈਨ ਬਾਕਿਰ ਸੀ ਜੋ ਉਰਦੂ ਦੇ ਪ੍ਰਸਿੱਧ ਲਿਖਾਰੀ ਮੌਲਾਨਾ ਮੁਹੰਮਦ ਹੁਸੈਨ ਆਜ਼ਾਦ ਦਾ ਪਿਤਾ ਸੀ। ਉਸ ਨੇ ਉਰਦੂ ਦਾ ਪਹਿਲਾ ਅਖ਼ਬਾਰ ੧੮੩੫ ਵਿਚ ਸ਼ੁਰੂ ਕੀਤਾ। 'ਸੱਯਦੁਲ ਅਖ਼ਬਾਰ' ਦਿੱਲੀਓਂ ਸੰਨ ੧੮੩੭ ਵਿਚ ਜਾਰੀ ਹੋਇਆ। ਮੁਨਸ਼ੀ ਹਰਿ ਸੁਖ ਰਾਇ ਨੇ ਲਾਹੌਰ ਤੋਂ ਸੰਨ ੧੮੫੦ ਵਿਚ 'ਕੋਹਿਨੂਰ' ਤੇ ਦਿੱਲੀ ਕਾਲਜ ਦੇ ਪ੍ਰੋਫ਼ੈਸਰ ਰਾਮ ਚੰਦਰ ਨੇ ਸੰਨ ੧੮੫੬ ਈ. ਵਿਚ 'ਫ਼ਵਾਇਦ ਨਾਜ਼ਰੀਨ' ਨਾਮੀ ਉਰਦੂ ਅਖ਼ਬਾਰ ਕੱਢੇ। ਇਸੇ ਤਰਾਂ ਦਿੱਲੀ ਦੀ ਨਾਮ-ਧਰੀਕ ਮੁਗ਼ਲ ਹਕੂਮਤ ਵਲੋਂ ਵੀ ਇਕ ਪੱਤਰ ਨਿਕਲਦਾ ਸੀ।

ਸੰਨ ੧੮੫੭ ਦੇ ਗ਼ਦਰ ਤੋਂ ਪਿਛੋਂ ਅਖ਼ਬਾਰਾਂ ਉਤੇ ਸਰਕਾਰ ਵਲੋਂ ਪਾਬੰਦੀਆਂ ਲਗ ਗਈਆਂ ਤੇ ਉਹੀ ਅਖ਼ਬਾਰ ਜ਼ਿੰਦਾ ਰਹਿ ਸਕੇ ਜੋ ਸਰਕਾਰ ਦੇ ਹਿਮੈਤੀ ਸਨ, ਬਾਕੀ ਸਭ ਬੰਦ ਹੋ ਗਏ। ਉਰਦੂ ਪੱਤਰਕਲਾ ਉਤੇ ਗ਼ਦਰ ਸਮੇਂ ਵਿਸ਼ੇਸ਼ ਕਰ ਕੇ ਕਰੜਾ ਵਾਰ ਹੋਇਆ, ਪਰ ਕੁਝ ਸਮਾ ਪਾ ਕੇ ਨਵੀਆਂ ਲੱਗੀਆਂ ਪਾਬੰਦੀਆਂ ਨਰਮ ਹੋਣ ਲਗ ਪਈਆਂ। ਗ਼ਦਰ ਤੋਂ ਦੂਜੇ ਹੀ ਸਾਲ ਸੰਨ ੧੮੫੮ ਵਿਚ ਲਖਨਊ ਤੋਂ ਮੁਨਸ਼ੀ ਨਵਲ ਕਿਸ਼ੋਰ ਦੇ ਛਾਪੇ ਖ਼ਾਨਿਓਂ 'ਅਵਧ' ਅਖ਼ਬਾਰ ਨਿਕਲਿਆ ਜੋ ਸੰਨ ੧੮੭੪ ਵਿਚ ਰੋਜ਼ਾਨਾ ਕਰ ਦਿਤਾ ਗਿਆ। ਇਸ ਤੋਂ ਪਿਛੋਂ 'ਅਵਧ ਪੰਚ' ਆਦਿ ਹੋਰ ਸਾਰੇ ਉਰਦੂ ਦੇ ਪਰਚੇ

ਨਿਕਲੇ। ਜਿਨ੍ਹਾਂ ਦੇਸੀ ਪਤਰਕਾਰੀ ਨੂੰ ਨਵੀਂ ਲੈਅ ਤੇ ਲਿਸ਼ਕ ਦਿੱਤੀ।

ਪੰਜਾਬੀ ਪੱਤਰਕਲਾ ਦਾ ਅਰੰਭ ਸੰਨ ੧੮੫੦ ਤੇ ੧੮੬੦ ਦੇ ਵਿਚਕਾਰਲੇ ਦਹੱਕੇ ਵਿਚ ਲੁਦਿਹਾਣਿਓਂ ਹੋਇਆ। ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਦੇ ਸਮੇ, ਸੰਨ ੧੮੦੯ ਦੇ ਅਹਿਦਨਾਮੇ ਤੋਂ ਪਿਛੋਂ, ਅੰਗਰੇਜ਼ਾਂ ਨੇ ਆਪਣੇ ਧਾਰਮਕ ਪਰਚਾਰ ਲਈ ਲੁਦਿਹਾਣੇ ਇਕ ਮਿਸ਼ਨ ਕਾਇਮ ਕੀਤਾ। ਲੋਕਾਂ ਦੀ ਆਪਣੀ ਬੋਲੀ ਵਿਚ ਸਾਹਿਤ ਛਾਪਣ ਲਈ ਉਨ੍ਹਾਂ ਇਕ ਛਾਪੇਖ਼ਾਨਾ ਵੀ ਖੋਲ੍ਹਿਆ ਜਿਥੋਂ ੧੮੩੮ ਵਿਚ ਪੰਜਾਬੀ ਬੋਲੀ ਦਾ ਪਹਿਲਾ ਵਿਆਕਰਣ ਪਰਕਾਸ਼ਤ ਕੀਤਾ ਗਿਆ। ਪਿਛੋਂ ਇਕ ਹੋਰ ਵਿਆਕਰਣ ਤੇ ਇਕ ਕੋਸ਼ ਭੀ ਛਾਪਿਆ ਗਿਆ। ਸੰਨ ੧੮੫੪ ਵਿਚ ਇਸ ਲੁਦਿਹਾਣਾ ਮਿਸ਼ਨ ਪ੍ਰੈਸ ਵਲੋਂ ਇਕ ਪੰਜਾਬੀ-ਅੰਗਰੇਜ਼ੀ ਕੋਸ਼ ਛਪਿਆ। ਗੁਰਮੁਖੀ ਅੱਖਰਾਂ ਦਾ ਨਵਾਂ ਟਾਈਪ ਢਾਲਿਆ ਗਿਆ ਤੇ ਹੋਰ ਧਰਮ ਪੁਸਤਕਾਂ ਦੇ ਨਾਲ ਹੀ ਪਰਚਾਰ ਵਾਸਤੇ ਇਕ ਪੰਜਾਬੀ ਪੱਤਰ ਵੀ ਕੱਢਿਆ ਗਿਆ। ਪੰਜਾਬੀ ਬੋਲੀ ਦਾ ਇਹ ਪਹਿਲਾ ਅਖ਼ਬਾਰ ਸੀ।

ਇਸ ਤੋਂ ਪਿਛੋਂ ਸੰਨ ੧੮੬੭ ਈ· ਵਿਚ ਇਕ ਸਮਾਚਾਰ ਪੱਤਰ 'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਅੰਮ੍ਰਿਤਸਰ ਤੋਂ ਆਰੰਭ ਹੋਇਆ। ਇਸ ਅਖ਼ਬਾਰ ਦੀ ਬੋਲੀ ਪੰਜਾਬੀ ਨਾਲੋਂ ਹਿੰਦੀ ਦੇ ਵਧੇਰੀ ਨੇੜੇ ਸੀ। ਇਸ ਦਾ ਕਾਰਣ ਇਹ ਸੀ ਕਿ ਇਸ ਦੇ ਐਡੀਟਰ ਤੇ ਪਰਬੰਧਕ ਮੁਨਸ਼ੀ ਹਰਿਨਾਰਾਇਣ ਅਤੇ ਫਿਰਾਇਆ ਲਾਲ ਦੋਵੇਂ ਹਿੰਦੀ ਦੇ ਵੱਡੇ ਪਰੇਮੀ ਸਨ ਤੇ ਉਹ ਇਸ ਪੱਤਰ ਰਾਹੀਂ ਹਿੰਦੂ ਧਰਮ ਦਾ ਪਰਚਾਰ ਕਰਨਾ ਚਾਹੁੰਦੇ ਸਨ।

'ਅਖਬਾਰ ਸ੍ਰੀ ਦਰਬਾਰ ਸਾਹਿਬ' ਦਾ ਨਾਮ ਤਾਂ ਸਿੱਖਾਂ ਵਾਲਾ ਸੀ, ਪਰ ਆਦਰਸ਼ ਸੀ ਹਿੰਦੂ ਧਰਮ ਦਾ ਪਰਚਾਰ। ਜਿਨ੍ਹਾਂ ਦਿਨਾਂ ਵਿਚ ਇਹ ਅਖ਼ਬਾਰ ਦਾ ਛਪਦਾ ਸੀ, ਉਨ੍ਹਾਂ ਦਿਨਾਂ ਵਿਚ ਪੰਜਾਬ ਅੰਦਰ ਕੂਕਾ ਲਹਿਰ ਚਲ ਰਹੀ ਸੀ। ਇਸ ਲਹਿਰ ਦਾ ਮੰਤਵ ਸਿਖ ਪੰਥ ਵਿਚ ਨਿਰੋਲ ਸਿੱਖੀ ਸਿੱਧਾਂਤ ਤੇ ਮਰਯਾਦਾ ਦਾ ਪਰਚਾਰ ਕਰਨਾ ਤੇ ਕੌਮ ਵਿਚ ਦੇਸ ਭਗਤੀ ਦਾ ਜਜ਼ਬਾ ਪੈਦਾ ਕਰਨਾ ਸੀ। ਕੂਕਾ ਲਹਿਰ, ਜਿਸ ਨੂੰ ਦੂਜੇ ਸ਼ਬਦਾਂ ਵਿਚ ਨਾਮਧਾਰੀ ਲਹਿਰ ਵੀ ਕਿਹਾ ਜਾਂਦਾ ਹੈ, ਦੇ ਮੋਢੀ ਬਾਬਾ ਰਾਮ ਸਿੰਘ ਜੀ ਪਿੰਡ ਭੈਣੀ, ਜ਼ਿਲਾ ਲੁਦਿਹਾਣਾ, ਦੇ ਵਸਨੀਕ ਸਨ। ਸੰਨ ੧੮੭੨ ਈ· ਵਿਚ ਕੁਝ ਕੂਕੇ ਸਿਖਾਂ ਨੇ ਰਾਇਕੋਟ, ਮਾਲੇਰ ਕੋਟਲਾ ਆਦਿ

ਥਾਵਾਂ ਦੇ ਬੁਚੜਾਂ ਤੇ ਧਾਵਾ ਕਰ ਕੇ ਉਨ੍ਹਾਂ ਨੂੰ ਕਤਲ ਕੀਤਾ ਜਿਸ ਕਾਰਣ ਮਿਸਟਰ ਕੋਵਨ, ਡਿਪਟੀ ਕਮਿਸ਼ਨਰ, ਲੁਦਿਹਾਨਾ ਦੇ ਹੁਕਮ ਨਾਲ ਉਹ ਮਾਲੇਰ ਕੋਟਲੇ ਦੇ ਮੁਕਾਮ ਤੇ ਤੋਪਾਂ ਅਗੇ ਰਖ ਕੇ ਉਡਾਏ ਗਏ। ਬਾਬਾ ਰਾਮ ਸਿੰਘ ਜੀ ਨੂੰ ਦੇਸ ਨਿਕਾਲਾ ਦਿਤਾ ਗਿਆ। ਕੂਕਾ ਲਹਿਰ ਨੇ ਪੰਜਾਬ ਵਿਚ ਕੌਮੀ ਜਾਗਰਿਤ ਪੈਦਾ ਕੀਤੀ। ਇਸ ਰਾਜਸੀ ਚੇਤੰਨਤਾ ਵਿਚੋਂ ਨਵਾਂ ਸਾਹਿਤਕ ਸ਼ੌਕ ਉਪਜਿਆ।

'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਜੋ ਇਸ ਲਹਿਰ ਦੇ ਸਮੇ ਚਲਦਾ ਰਿਹਾ, ਪੱਕਾ ਰਾਜ ਭਗਤ ਸੀ। ਇਸ ਵਿਚ ਅਦਾਲਤਾਂ ਦੇ ਇਸ਼ਤਿਹਾਰ ਤੇ ਹੋਰ ਸਰਕਾਰੀ ਸੂਚਨਾ-ਪਤਰ ਛਪਦੇ ਰਹਿੰਦੇ ਸਨ। ਕੂਕਾ ਲਹਿਰ ਤੋਂ ਹਿੰਦੂਆਂ ਦੀ ਰਾਜ ਭਗਤੀ ਤਾਂ ਬਣੀ ਰਹੀ, ਪਰ ਸਿੱਖ ਇਨਕਲਾਬੀ ਸਮਝੇ ਜਾਣ ਕਰਕੇ ਸਰਕਾਰ ਦੀ ਨਿਗਾਹ ਵਿਚ ਰੜਕਣ ਲਗ ਪਏ। ਕੂਕਿਆਂ ਦੇ ਸਾਕੇ ਤੋਂ ਦੂਜੇ ਸਾਲ ਸੰਨ ੧੮੭੩ ਵਿਚ ਅੰਮ੍ਰਿਤਸਰ ਸਿੰਘ ਸਭਾ ਦੀ ਨੀਂਹ ਰਖੀ ਗਈ। ਸਿੰਘ ਸਭਾ ਲਹਿਰ ਦੇ ਨਾਲ ਪੰਜਾਬੀ ਪੱਤਰਕਾਰੀ ਦਾ ਨਵਾਂ ਦੌਰ ਸ਼ੁਰੂ ਹੋਇਆ।

ਪੰਜਾਬ ਵਿਚ ਇਸ ਸਮੇ ਵਿਦਿਵਾਨਾਂ ਦੇ ਦੋ ਜੁੱਟ ਸਨ। ਇਕ ਪਾਸੇ ਪੁਰਾ-ਤਨ ਖ਼ਿਆਲਾਂ ਦੇ ਗਿਆਨੀ ਅਤੇ ਸੰਤ ਮਹਾਤਮਾ ਸਨ ਜੋ ਗੁਰਮੁਖੀ ਅੱਖਰਾਂ ਵਿਚ ਹਿੰਦੀ ਵਰਗੀ ਪੰਜਾਬੀ ਲਿਖਦੇ ਸਨ ਤੇ ਵਖਿਆਨਾਂ ਵਿਚ ਵਿਚਾਰ ਸਾਗਰ, ਦੇ ਢੰਗ ਦੀ ਹਿੰਦੀ ਵਰਗੀ ਪੰਜਾਬੀ ਹੀ ਬੋਲਦੇ ਸਨ। ਦੂਜੇ ਪਾਸੇ ਨਵੇਂ ਢੰਗ ਦੇ ਅੰਗਰੇਜ਼ੀ ਪੜ੍ਹੇ ਲਿਖੇ ਸਜਨ ਸਨ, ਜੋ ਨਵੀਆਂ ਸਿਖੀਆਂ ਸਾਹਿਤਕ ਕੀਮਤਾਂ ਅਨੁਸਾਰ ਸ਼ੁੱਧ ਪੰਜਾਬੀ ਲਿਖਣ ਅਤੇ ਪੜ੍ਹਨ ਦੇ ਚਾਹਵਾਨ ਸਨ। ਜਨਮ ਸਾਖੀਆਂ ਦੀ ਪੁਰਾਣੀ ਪੰਜਾਬੀ ਤੋਂ ਪਿਛੋਂ ਸ਼ੁੱਧ ਪੰਜਾਬੀ ਲਿਖਣ ਦਾ ਸਿਲਸਿਲਾ ਲੁਦਿਹਾਨਵੀ ਈਸਾਈਆਂ ਨੇ ਅਪਣਾਇਆ। ਪਰ ਪੰਜਾਬੀ ਦਿਲਾਂ ਉਤੇ ਪੁਰਾਤਨ ਖ਼ਿਆਲਾਂ ਦੇ ਪਰਭਾਵ ਹੇਠਾਂ ਸੰਨ ੧੮੯੦ ਤਕ ਠੇਠ ਪੰਜਾਬੀ ਵਾਰਤਕ ਕੋਈ ਖ਼ਾਸ ਉੱਨਤੀ ਨਾ ਕਰ ਸਕੀ ਤੇ ਨਾ ਹੀ ਇਸ ਦੇ ਲਿਖਣ ਦੇ ਢੰਗ ਵਿਚ ਕੋਈ ਸੁਧਾਰ ਹੋ ਸਕਿਆ। ਲੁਦਿਹਾਣੇ ਦੇ ਮਿਸ਼ਨ ਪ੍ਰੈਸ ਤੋਂ ਪਿਛੋਂ ਬਹੁਤ ਸਮੇ ਤਕ ਗੁਰਮੁਖੀ ਅੱਖਰਾਂ ਦਾ ਟਾਈਪ ਵੀ ਹੋਰ ਕਿਸੇ ਨੇ ਨਾ ਬਣਵਾਇਆ। ਇਸ ਲਈ ਜੋ ਪੰਜਾਬੀ ਲਿਖਤਾਂ ਗੁਰਮੁਖੀ ਅੱਖਰਾਂ ਵਿਚ ਛਪਦੀਆਂ ਸਨ ਉਹ ਪੱਥਰ ਦੇ ਛਾਪੇਖ਼ਾਨਿਓਂ ਹੀ ਪਰਕਾਸ਼ਤ ਹੁੰਦੀਆਂ ਸਨ।

'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਤੋਂ ਪਿਛੋਂ ਅਤੇ ਸੰਨ ੧੮੮੦ ਤੋਂ ਪਹਿਲਾਂ ਦੋ ਹੋਰ ਪੰਜਾਬੀ ਪਤਰ ਨਿਕਲੇ ਜੋ ਪੱਥਰ ਦੇ ਛਾਪੇ ਰਾਹੀਂ ਛਪਦੇ ਸਨ। ਉਹ ਪੱਤਰ ਸਨ 'ਸੁਕਬਿ ਸੰਬੋਧਨੀ' ਅਤੇ 'ਅਖ਼ਬਾਰ ਕਾਬ ਜ ਚੰਦ੍ਰੋਦਯ'। ਇਨ੍ਹਾਂ ਦੋਹਾਂ ਪਤਰਾਂ ਦੀ ਬੋਲੀ ਦਾ ਨਮੂਨਾ ਇਨ੍ਹਾਂ ਦੇ ਹਿੰਦੀ ਨਾਮਾਂ ਤੋਂ ਹੀ ਪਰਗਟ ਹੈ। ਪਹਿਲਾ ਪੱਤਰ ਸੰਨ ੧੮੭੫ ਵਿਚ ਤੇ ਦੂਜਾ ਸੰਨ ੧੮੭੬ ਵਿਚ ਨਿਕਲਿਆ।

ਇਨ੍ਹਾਂ ਪੱਤਰਾਂ ਦੇ ਪਿਛੋਂ ਠੇਠ ਜਾਂ ਸ਼ੁੱਧ ਪੰਜਾਬੀ ਦਾ ਜੁਗ ਸ਼ੁਰੂ ਹੁੰਦਾ ਹੈ। ਇਸ ਜੁਗ ਦੇ ਮੋਢੀ ਭਾਈ ਗੁਰਮੁਖ ਸਿੰਘ ਜੀ, ਪਰੋਫ਼ੈਸਰ ਓਰੀਐਂਟਲ ਕਾਲਜ, ਲਾਹੌਰ ਸਨ। ਉਨ੍ਹਾਂ ਸਿੰਘ ਸਭਾ ਦੇ ਪਰਚਾਰ ਦਾ ਕੰਮ ਆਪਣੇ ਹੱਥ ਵਿਚ ਲਿਆ ਤੇ ਆਪਣੇ ਮਤਲਬ ਲਈ ਠੇਠ ਪੰਜਾਬੀ ਬੋਲੀ ਦੀ ਵਰਤੋਂ ਸ਼ੁਰੂ ਕੀਤੀ। ਸੰਨ ੧੮੮੦ ਵਿਚ ਉਨ੍ਹਾਂ 'ਗੁਰਮੁਖੀ ਅਖ਼ਬਾਰ' ਜਾਰੀ ਕੀਤਾ। ਪੰਜਾਬੀ ਪੱਤਰ ਕਲਾ ਦੇ ਮੈਦਾਨ ਵਿਚ ਸ਼ੁਧ ਪੰਜਾਬੀ ਦਾ ਇਹ ਪਹਿਲਾ ਪਰਚਾ ਸੀ। ਭਾਈ ਗੁਰਮੁਖ ਸਿੰਘ ਜੀ ਨਵੀਂ ਪੰਜਾਬੀ ਵਾਰਤਕ ਦੇ ਪਹਿਲੇ ਲਿਖਾਰੀ ਸਨ। ਉਨ੍ਹਾਂ ਤੋਂ ਪਿਛੋਂ ਗਿਆਨੀ ਝੰਡਾ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਲਾਹੌਰਾ ਸਿੰਘ, ਬਸੰਤ ਸਿੰਘ, ਮਈਆ ਸਿੰਘ, ਰਾਜਿੰਦਰ ਸਿੰਘ ਸਿਆਲਕੋਟੀ, ਡਾਕਟਰ ਚਰਨ ਸਿੰਘ ਆਦਿ ਲਿਖਾਰੀ ਤੇ ਪੱਤਰਕਾਰ ਇਸ ਨਵੀਂ ਲਹਿਰ ਦੇ ਪਰਭਾਵ ਹੇਠਾਂ ਸਾਹਿਤਕ ਸੇਵਾ ਲਈ ਮੈਦਾਨ ਵਿਚ ਆਏ।

ਸਿੰਘ ਸਭਾ ਲਹਿਰ ਦੇ ਦਿਨਾਂ ਵਿਚ ਲਾਹੌਰ, ਅੰਮ੍ਰਿਤਸਰ ਆਦਿ ਸ਼ਹਿਰਾਂ ਵਿਚ ਛਾਪੇਖ਼ਾਨੇ ਖੁਲ੍ਹੇ, ਗੁਰਮੁਖੀ ਅੱਖਰਾਂ ਦੇ ਨਵੇਂ ਟਾਈਪ ਢਾਲੇ ਗਏ ਅਤੇ ਪੰਜਾਬੀ ਸਮਾਚਾਰ ਪੱਤਰ ਆਮ ਛਪਣ ਲਗੇ। ਰੇਲ, ਤਾਰ ਤੇ ਡਾਕ ਦੇ ਚੰਗੇ ਪਰਬੰਧ ਨੇ ਇਸ ਕਾਰਜ ਵਿਚ ਹੋਰ ਵੀ ਸਹਾਇਤਾ ਕੀਤੀ।

ਅਕਾਲੀ ਲਹਿਰ ਨੇ ਜੋ ਸੰਨ ੧੯੨੦ ਵਿਚ ਸ਼ੁਰੂ ਹੋਈ, ਪੰਜਾਬੀ ਪੱਤਰਕਾਰੀ ਨੂੰ ਰਾਜਸੀ ਤਾਅ ਦਿੱਤਾ। 'ਅਕਾਲੀ' ਅਖ਼ਬਾਰ ਜੋ ਬਦੇਸ਼ੀ ਹਕੂਮਤ ਵਿਰੁਧ ਧੂੰਆਂਧਾਰ ਲੇਖ ਲਿਖਦਾ ਸੀ, ਪੰਜਾਬੀਆਂ ਦਾ ਹਰਮਨ ਪਿਆਰਾ ਪੱਤਰ ਬਣ ਗਿਆ। ਹਕੂਮਤ ਵੱਲੋਂ ਇਸ ਨੂੰ ਦਬਾਉਣ ਦੇ ਯਤਨ ਹੋਏ। ਜੁਰਮਾਨੇ ਕੀਤੇ ਗਏ ਤੇ ਜ਼ਮਾਨਤਾਂ ਜ਼ਬਤ ਹੋਈਆਂ। ਅਖ਼ੀਰ ਇਸ ਨੂੰ ਬੰਦ ਕਰਨ ਦਾ ਹੁਕਮ

ਕੱਢਿਆ ਗਿਆ, ਫਿਰ ਭੀ 'ਅਕਾਲੀ' ਇੱਕ ਭਠਿਆਰੇ ਦੀ ਕੋਠੜੀ ਵਿਚ ਛੋਟੀ ਜੇਹੀ ਮਸ਼ੀਨ ਤੇ ਛਪ ਕੇ ਆਪਣੇ ਪ੍ਰੇਮੀਆਂ ਪਾਸ ਪੁਜਦਾ ਰਿਹਾ।

'ਪ੍ਰੀਤ ਲੜੀ' ਦੇ ਨਿਕਲਨ ਨਾਲ ਪੰਜਾਬੀ ਪੱਤਰਕਾਰੀ ਦਾ ਵਰਤਮਾਨ ਦੌਰ ਸ਼ੁਰੂ ਹੁੰਦਾ ਹੈ। ਇਸ ਮਾਹਵਾਰੀ ਰਸਾਲੇ ਦੇ ਪਰਭਾਵ ਹੇਠਾਂ ਪੁਰਾਣੇ ਅਖ਼ਬਾਰਾਂ ਦੀ ਬੋਲੀ ਤੇ ਛਪਾਈ ਵਿਚ ਵਧੇਰੇ ਸਵੱਛਤਾ ਆਈ। ਅਗਾਂਹ-ਵਧੂ ਸਮਾਜਕ ਤੇ ਰਾਜਨੀਤਕ ਵਿਚਾਰ, ਸਾਹਿਤਕ ਸੋਝ ਤੇ ਸੂਖਮ ਭਾਵ ਇਨ੍ਹਾਂ ਦਾ ਸ਼ਿੰਗਾਰ ਬਣਨ ਲੱਗੇ।

ਪੰਜਾਬ ਦੀ ਰਾਜਸੀ ਵੰਡ ਨਾਲ ਪੰਜਾਬੀ ਪੱਤਰਕਾਰੀ ਨੂੰ ਤਕੜੀ ਸੱਟ ਵੱਜੀ। ਲਾਹੌਰ ਤੋਂ ਛਪਣ ਵਾਲੇ ਅਖਬਾਰਾਂ ਤੇ ਰਸਾਲਿਆਂ ਨੂੰ ਨਵੇਂ ਸਿਰਿਓਂ ਪੂਰਬੀ ਪੰਜਾਬ ਵਿਚ ਆਪਣਾ ਜੀਵਨ ਸ਼ੁਰੂ ਕਰਨਾ ਪਿਆ। ਅਜ ਕਲ੍ਹ ਅੰਮ੍ਰਿਤਸਰ, ਜਲੰਧਰ, ਲੁਦਿਹਾਣਾ, ਪਟਿਆਲਾ ਤੇ ਦਿੱਲੀ ਪੰਜਾਬੀ ਪੱਤਰਕਾਰੀ ਦੇ ਵੱਡੇ ਕੇਂਦਰ ਹਨ। ਕਲਕੱਤੇ ਤੋਂ ਵੀ ਇਕ ਰੋਜ਼ਾਨਾ ਪੰਜਾਬੀ ਅਖ਼ਬਾਰ 'ਦੇਸ਼ ਦਰਪਣ' ਨਿਕਲਦਾ ਹੈ।

ਪੰਜਾਬੀ ਦੇ ਅਖ਼ਬਾਰ ਬੜੀ ਘੱਟ ਗਿਣਤੀ ਵਿਚ ਛਪਦੇ ਹਨ। ਪੰਜਾਬੀ ਬੋਲੀ ਨੂੰ ਅਜੇ ਉਹ ਰਾਜਸੀ ਵਿਸ਼ੇਸ਼ਤਾ ਪਰਾਪਤ ਨਹੀਂ ਹੋਈ ਜਿਸ ਦੀ ਕਿ ਇਹ ਹੱਕਦਾਰ ਹੈ। ਇਸੇ ਲਈ ਪੰਜਾਬੀ ਪੱਤਰਕਾਰੀ ਬਹੁਤੀ ਉੱਨਤੀ ਨਹੀਂ ਕਰ ਸਕੀ ਤੇ ਪੰਜਾਬੀ ਅਖ਼ਬਾਰ ਨਵੇਂ ਖ਼ਿਆਲਾਂ ਤੇ ਨਵੀਆਂ ਕਾਢਾਂ ਤੋਂ ਬਹੁਤਾ ਫ਼ਾਇਦਾ ਨਹੀਂ ਉਠਾ ਸਕੇ। ਅਖ਼ਬਾਰਾਂ ਦੀ ਇਸ਼ਾਇਤ ਬਾਰੇ ਅਗੇ ਦਿੱਤੇ ਅੰਕੜੇ ਆਪਣੀ ਕਹਾਣੀ ਆਪ ਦੱਸਦੇ ਹਨ :—

'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਤੋਂ ਪਿਛੋਂ ਅਤੇ ਸੰਨ ੧੮੮੦ ਤੋਂ ਪਹਿਲਾਂ ਦੋ ਹੋਰ ਪੰਜਾਬੀ ਪਤਰ ਨਿਕਲੇ ਜੋ ਪੱਥਰ ਦੇ ਛਾਪੇ ਰਾਹੀਂ ਛਪਦੇ ਸਨ। ਉਹ ਪੱਤਰ ਸਨ 'ਸੁਕਬਿ ਸੰਬੋਧਨੀ' ਅਤੇ 'ਅਖ਼ਬਾਰ ਕਾਬਜ਼ ਚੰਦ੍ਰੋਦਯ'। ਇਨ੍ਹਾਂ ਦੋਹਾਂ ਪਤਰਾਂ ਦੀ ਬੋਲੀ ਦਾ ਨਮੂਨਾ ਇਨ੍ਹਾਂ ਦੇ ਹਿੰਦੀ ਨਾਮਾਂ ਤੋਂ ਹੀ ਪਰਗਟ ਹੈ। ਪਹਿਲਾ ਪੱਤਰ ਸੰਨ ੧੮੭੫ ਵਿਚ ਤੇ ਦੂਜਾ ਸੰਨ ੧੮੭੬ ਵਿਚ ਨਿਕਲਿਆ।

ਇਨ੍ਹਾਂ ਪੱਤਰਾਂ ਦੇ ਪਿਛੋਂ ਠੇਠ ਜਾਂ ਸ਼ੁੱਧ ਪੰਜਾਬੀ ਦਾ ਜੁਗ ਸ਼ੁਰੂ ਹੁੰਦਾ ਹੈ। ਇਸ ਜੁਗ ਦੇ ਮੋਢੀ ਭਾਈ ਗੁਰਮੁਖ ਸਿੰਘ ਜੀ, ਪਰੋਫ਼ੈਸਰ ਓਰੀਐਂਟਲ ਕਾਲਜ, ਲਾਹੌਰ ਸਨ। ਉਨ੍ਹਾਂ ਸਿੰਘ ਸਭਾ ਦੇ ਪਰਚਾਰ ਦਾ ਕੰਮ ਆਪਣੇ ਹੱਥ ਵਿਚ ਲਿਆ ਤੇ ਆਪਣੇ ਮਤਲਬ ਲਈ ਠੇਠ ਪੰਜਾਬੀ ਬੋਲੀ ਦੀ ਵਰਤੋਂ ਸ਼ੁਰੂ ਕੀਤੀ। ਸੰਨ ੧੮੮੦ ਵਿਚ ਉਨ੍ਹਾਂ 'ਗੁਰਮੁਖੀ ਅਖ਼ਬਾਰ' ਜਾਰੀ ਕੀਤਾ। ਪੰਜਾਬੀ ਪੱਤਰ ਕਲਾ ਦੇ ਮੈਦਾਨ ਵਿਚ ਸ਼ੁਧ ਪੰਜਾਬੀ ਦਾ ਇਹ ਪਹਿਲਾ ਪਰਚਾ ਸੀ। ਭਾਈ ਗੁਰਮੁਖ ਸਿੰਘ ਜੀ ਨਵੀਂ ਪੰਜਾਬੀ ਵਾਰਤਕ ਦੇ ਪਹਿਲੇ ਲਿਖਾਰੀ ਸਨ। ਉਨ੍ਹਾਂ ਤੋਂ ਪਿਛੋਂ ਗਿਆਨੀ ਝੰਡਾ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਲਾਹੌਰਾ ਸਿੰਘ, ਬਸੰਤ ਸਿੰਘ, ਮਈਆ ਸਿੰਘ, ਰਾਜਿੰਦਰ ਸਿੰਘ ਸਿਆਲਕੋਟੀ, ਡਾਕਟਰ ਚਰਨ ਸਿੰਘ ਆਦਿ ਲਿਖਾਰੀ ਤੇ ਪੱਤਰਕਾਰ ਇਸ ਨਵੀਂ ਲਹਿਰ ਦੇ ਪਰਭਾਵ ਹੇਠਾਂ ਸਾਹਿਤਕ ਸੇਵਾ ਲਈ ਮੈਦਾਨ ਵਿਚ ਆਏ।

ਸਿੰਘ ਸਭਾ ਲਹਿਰ ਦੇ ਦਿਨਾਂ ਵਿਚ ਲਾਹੌਰ, ਅੰਮ੍ਰਿਤਸਰ ਆਦਿ ਸ਼ਹਿਰਾਂ ਵਿਚ ਛਾਪੇਖ਼ਾਨੇ ਖੁਲ੍ਹੇ, ਗੁਰਮੁਖੀ ਅੱਖਰਾਂ ਦੇ ਨਵੇਂ ਟਾਈਪ ਢਾਲੇ ਗਏ ਅਤੇ ਪੰਜਾਬੀ ਸਮਾਚਾਰ ਪੱਤਰ ਆਮ ਛਪਣ ਲਗੇ। ਰੇਲ, ਤਾਰ ਤੇ ਡਾਕ ਦੇ ਚੰਗੇ ਪਰਬੰਧ ਨੇ ਇਸ ਕਾਰਜ ਵਿਚ ਹੋਰ ਵੀ ਸਹਾਇਤਾ ਕੀਤੀ।

ਅਕਾਲੀ ਲਹਿਰ ਨੇ ਜੋ ਸੰਨ ੧੯੨੦ ਵਿਚ ਸ਼ੁਰੂ ਹੋਈ, ਪੰਜਾਬੀ ਪੱਤਰਕਾਰੀ ਨੂੰ ਰਾਜਸੀ ਤਾਅ ਦਿੱਤਾ। 'ਅਕਾਲੀ' ਅਖ਼ਬਾਰ ਜੋ ਬਦੇਸ਼ੀ ਹਕੂਮਤ ਵਿਰੁਧ ਧੂੰਆਂਧਾਰ ਲੇਖ ਲਿਖਦਾ ਸੀ, ਪੰਜਾਬੀਆਂ ਦਾ ਹਰਮਨ ਪਿਆਰਾ ਪੱਤਰ ਬਣ ਗਿਆ। ਹਕੂਮਤ ਵੱਲੋਂ ਇਸ ਨੂੰ ਦਬਾਉਣ ਦੇ ਯਤਨ ਹੋਏ। ਜੁਰਮਾਨੇ ਕੀਤੇ ਗਏ ਤੇ ਜ਼ਮਾਨਤਾਂ ਜ਼ਬਤ ਹੋਈਆਂ। ਅਖ਼ੀਰ ਇਸ ਨੂੰ ਬੰਦ ਕਰਨ ਦਾ ਹੁਕਮ

ਕੱਢਿਆ ਗਿਆ, ਫਿਰ ਭੀ 'ਅਕਾਲੀ' ਇੱਕ ਭਠਿਆਰੇ ਦੀ ਕੋਠੜੀ ਵਿਚ ਛੋਟੀ ਜੇਹੀ ਮਸ਼ੀਨ ਤੇ ਛਪ ਕੇ ਆਪਣੇ ਪ੍ਰੇਮੀਆਂ ਪਾਸ ਪੁਜਦਾ ਰਿਹਾ।

'ਪ੍ਰੀਤ ਲੜੀ' ਦੇ ਨਿਕਲਨ ਨਾਲ ਪੰਜਾਬੀ ਪੱਤਰਕਾਰੀ ਦਾ ਵਰਤਮਾਨ ਦੌਰ ਸ਼ੁਰੂ ਹੁੰਦਾ ਹੈ। ਇਸ ਮਾਹਵਾਰੀ ਰਸਾਲੇ ਦੇ ਪਰਭਾਵ ਹੇਠਾਂ ਪੁਰਾਣੇ ਅਖ਼ਬਾਰਾਂ ਦੀ ਬੋਲੀ ਤੇ ਛਪਾਈ ਵਿਚ ਵਧੇਰੇ ਸਵੱਛਤਾ ਆਈ। ਅਗਾਂਹ-ਵਧੂ ਸਮਾਜਕ ਤੇ ਰਾਜਨੀਤਕ ਵਿਚਾਰ, ਸਾਹਿਤਕ ਸੋਝ ਤੇ ਸੂਖਮ ਭਾਵ ਇਨ੍ਹਾਂ ਦਾ ਸ਼ੰਗਾਰ ਬਣਨ ਲੱਗੇ।

ਪੰਜਾਬ ਦੀ ਰਾਜਸੀ ਵੰਡ ਨਾਲ ਪੰਜਾਬੀ ਪੱਤਰਕਾਰੀ ਨੂੰ ਤਕੜੀ ਸੱਟ ਵੱਜੀ। ਲਾਹੌਰ ਤੋਂ ਛਪਣ ਵਾਲੇ ਅਖਬਾਰਾਂ ਤੇ ਰਸਾਲਿਆਂ ਨੂੰ ਨਵੇਂ ਸਿਰਿਓਂ ਪੂਰਬੀ ਪੰਜਾਬ ਵਿਚ ਆਪਣਾ ਜੀਵਨ ਸ਼ੁਰੂ ਕਰਨਾ ਪਿਆ। ਅਜ ਕਲ੍ਹ ਅੰਮ੍ਰਿਤਸਰ, ਜਲੰਧਰ, ਲੁਦਿਹਾਣਾ, ਪਟਿਆਲਾ ਤੇ ਦਿੱਲੀ ਪੰਜਾਬੀ ਪੱਤਰਕਾਰੀ ਦੇ ਵੱਡੇ ਕੇਂਦਰ ਹਨ। ਕਲਕੱਤੇ ਤੋਂ ਵੀ ਇਕ ਰੋਜ਼ਾਨਾ ਪੰਜਾਬੀ ਅਖ਼ਬਾਰ 'ਦੇਸ਼ ਦਰਪਣ' ਨਿਕਲਦਾ ਹੈ।

ਪੰਜਾਬੀ ਦੇ ਅਖ਼ਬਾਰ ਬੜੀ ਘੱਟ ਗਿਣਤੀ ਵਿਚ ਛਪਦੇ ਹਨ। ਪੰਜਾਬੀ ਬੋਲੀ ਨੂੰ ਅਜੇ ਉਹ ਰਾਜਸੀ ਵਿਸ਼ੇਸ਼ਤਾ ਪਰਾਪਤ ਨਹੀਂ ਹੋਈ ਜਿਸ ਦੀ ਕਿ ਇਹ ਹੱਕਦਾਰ ਹੈ। ਇਸੇ ਲਈ ਪੰਜਾਬੀ ਪੱਤਰਕਾਰੀ ਬਹੁਤੀ ਉੱਨਤੀ ਨਹੀਂ ਕਰ ਸਕੀ ਤੇ ਪੰਜਾਬੀ ਅਖ਼ਬਾਰ ਨਵੇਂ ਖ਼ਿਆਲਾਂ ਤੇ ਨਵੀਆਂ ਕਾਢਾਂ ਤੋਂ ਬਹੁਤਾ ਫ਼ਾਇਦਾ ਨਹੀਂ ਉਠਾ ਸਕੇ। ਅਖ਼ਬਾਰਾਂ ਦੀ ਇਸ਼ਾਇਤ ਬਾਰੇ ਅਗੇ ਦਿੱਤੇ ਅੰਕੜੇ ਆਪਣੀ ਕਹਾਣੀ ਆਪ ਦੱਸਦੇ ਹਨ :—

| *ਅੰਗਰੇਜ਼ੀ | *ਉਰਦੂ | *ਹਿੰਦੀ | *ਗੁਜਰਾਤੀ | †ਪੰਜਾਬੀ |
|---|---|---|---|---|
| ਰੋਜ਼ਾਨਾ ਟ੍ਰਿਬਿਊਨ | ਰੋਜ਼ਾਨਾ ਹਿੰਦ | ਵਿਸ਼ਵਾਮਿਤ੍ਰ | ਗੁਜਰਾਤ ਸਮਾਚਾਰ | ਖਾਲਸਾ ਸੇਵਕ, (ਰੋਜ਼ਾਨਾ) |
| ਅੰਬਾਲਾ | ਕਲਕੱਤਾ | ਕਲਕੱਤਾ | ਬੰਬਈ | ਅੰਮ੍ਰਿਤਸਰ |
| ੩੦,੦੦੦ | ੧੦,੦੦੦ | ੪੯,੦੦੦ | ੧੬,੦੦੦ | ੯੦੫੦ |
| | ਰੋਜ਼ਾਨਾ ਮਿਲਾਪ | ਭਾਰਤ | | ਅਕਾਲੀ (ਰੋਜ਼ਾਨਾ) |
| | ਦਿੱਲੀ | ਅਲਾਹਾਬਾਦ | | ਅੰਮ੍ਰਿਤਸਰ–ਜਲੰਧਰ |
| | ੨੪,੦੦੦ | ੧੭,੦੦੦ | | ੬੮੦੦ |
| | ਰੋਜ਼ਾਨਾ ਤੇਜ | ਨਵ ਭਾਰਤ | | ਸਿੱਖ (ਰੋਜ਼ਾਨਾ) |
| | ਦਿੱਲੀ | ੧੦,੦੦੦ | | ਅੰਮ੍ਰਿਤਸਰ |
| | ੨੩,੦੦੦ | ਹਿੰਦੀ ਮਿਲਾਪ | | ੫੦੨੪ |
| | | ਦਿੱਲੀ | | ਫਤਹ (ਸਪਤਾਹਕ) |
| | | ੧੧,੦੦੦ | | ਦਿੱਲੀ |
| | | ਆਜ | | ੬੩੫੭ |
| | | ਬਨਾਰਸ | | ਸੁਖ ਜੀਵਨ (ਸਪਤਾਹਕ) |
| | | ੧੫,੦੦੦ | | ਮੋਗਾ |
| | | | | ੩੦੦੦ |
| | | | | ਪੰਜਾਬੀ ਪੰਚ (ਸਪਤਾਹਕ) |
| | | | | ਅੰਮ੍ਰਿਤਸਰ |
| | | | | ੫੦੦੦ |
| | | | | ਪੰਜਾਬੀ ਪਤਰਕਾ (ਸਪਤਾਹਕ) |
| | | | | ਲੁਦਿਆਨਾ |
| | | | | ੮੦੦੦ |
| | | | | ਆਸ਼ਾ, ਜਲੰਧਰ (ਸਪਤਾਹਕ) |
| | | | | ੬੨੯੯ |

* ਹਿੰਦੁਸਤਾਨੀ ਕਮਰਸ਼ਲ ਡਾਇਰੈਕਟਰੀ ੧੯੪੯ ।  † ਮਹਿਕਮਾ ਪੰਜਾਬੀ ਵਲੋਂ ਇਕਤ੍ਰ ਕੀਤੇ ਅੰਕੜੇ ।

| | |
|---|---|
| ਖਾਲਸਾ ਸਮਾਚਾਰ<br>ਅੰਮ੍ਰਿਤਸਰ<br>੨੦੦੦ | (ਸਪਤਾਹਕ) |
| ਖਾਲਸਾ ਐਡਵੋਕੇਟ<br>ਅੰਮ੍ਰਿਤਸਰ<br>੨੭੫੦ | (ਸਪਤਾਹਕ) |
| ਪ੍ਰੀਤ ਲੜੀ<br>ਪ੍ਰੀਤ ਨਗਰ (ਅੰਮ੍ਰਿਤਸਰ)<br>੫੫੦੦ | (ਮਾਸਕ) |
| ਸਾਹਿੱਤ ਸਮਾਚਾਰ<br>ਲੁਧਿਆਣਾ<br>੧੧੦੦ | (ਮਾਸਕ) |
| ਬਾਲ ਦਰਬਾਰ<br>ਲੁਧਿਆਣਾ<br>੧੨੫੦ | (ਮਾਸਕ) |
| ਫੁਲਵਾੜੀ<br>ਜਲੰਧਰ<br>੫੦੦੦ | (ਮਾਸਕ) |
| ਪੰਜਾਬੀ ਸਾਹਿੱਤ<br>ਜਲੰਧਰ<br>੪੭੯੧ | (ਮਾਸਕ) |
| ਕੰਵਲ<br>ਅੰਮ੍ਰਿਤਸਰ<br>੫੦੦੦ | |

# ਅਖ਼ਬਾਰੀ ਕਰਮਚਾਰੀ

ਸੰਪਾਦਕ ਅਥਵਾ ਐਡੀਟਰ ਕਿਸੇ ਸਮਾਚਾਰ-ਪੱਤਰ ਜਾਂ ਰਸਾਲੇ ਦੇ ਅਮਲੇ ਦਾ ਸਭ ਤੋਂ ਵੱਡਾ ਅਧਿਕਾਰੀ ਹੁੰਦਾ ਹੈ। ਉਹ ਪਰਚੇ ਦੀ ਪਾਲਿਸੀ ਲਈ ਜ਼ਿਮੇਵਾਰ ਹੁੰਦਾ ਹੈ। ਪਰਚੇ ਦਾ ਆਮ ਪਰਬੰਧ ਉਸ ਦੇ ਹੱਥ ਵਿਚ ਹੀ ਹੁੰਦਾ ਹੈ ਤੇ ਸਾਰਾ ਅਮਲਾ ਉਸ ਦੀ ਆਗਿਆ ਵਿਚ ਕੰਮ ਕਰਦਾ ਹੈ। ਉਹ ਅਖ਼ਬਾਰ ਦਾ ਮੁਖ ਲੇਖ ਲਿਖਦਾ ਹੈ ਤੇ ਇਸ ਤਰ੍ਹਾਂ ਜ਼ਰੂਰੀ ਮਾਮਲਿਆਂ ਬਾਰੇ ਆਪਣੇ ਖ਼ਿਆਲਾਂ ਅਤੇ ਪਰਚੇ ਦੀ ਪਾਲਿਸੀ ਅਨੁਸਾਰ ਲੋਕ-ਰਾਇ ਬਣਾਉਂਦਾ ਹੈ। ਸੰਪਾਦਕ ਦੀ ਸਹਾਇਤਾ ਲਈ ਅਖ਼ਬਾਰ ਵਿਚ ਕਈ ਸਹਾਇਕ ਸੰਪਾਦਕ ਤੇ ਉਪ ਸੰਪਾਦਕ ਹੁੰਦੇ ਹਨ। ਜਿੱਡਾ ਵੱਡਾ ਤੇ ਬਹੁਤੀ ਗਿਣਤੀ ਵਿਚ ਛਪਣ ਵਾਲਾ ਅਖ਼ਬਾਰ ਹੋਵੇ ਓਨਾਂ ਵੱਡਾ ਹੀ ਉਸ ਦਾ ਅਮਲਾ ਹੁੰਦਾ ਹੈ।

ਆਪਣੀ ਉੱਚੀ ਜ਼ਿਮੇਵਾਰੀ ਨੂੰ ਪੂਰੀ ਤਰ੍ਹਾਂ ਨਿਭਾਉਣ ਲਈ ਇਕ ਸੰਪਾਦਕ ਦਾ ਉੱਤਮ ਦਿਮਾਗੀ ਤੇ ਸਭਿਆਚਾਰਕ ਗੁਣਾਂ ਦਾ ਮਾਲਕ ਹੋਣਾ ਜ਼ਰੂਰੀ ਹੈ। ਬਹੁਮੁਖੀ ਗਿਆਨ, ਤਿੱਖੀ ਸੂਝ, ਗੰਭੀਰ ਵਿਚਾਰ, ਇਨਸਾਫ਼ ਪਸੰਦੀ ਤੇ ਆਪਣੀ ਜ਼ਿਮੇਵਾਰੀ ਦਾ ਅਹਿਸਾਸ ਇਹ ਇਕ ਸੁਚੱਜੇ ਸੰਪਾਦਕ ਦੀਆਂ ਸਿਫ਼ਤਾਂ ਹਨ। ਕਿਸੇ ਮਸਲੇ ਬਾਰੇ ਠੀਕ ਰਾਇ ਕਾਇਮ ਕਰਨ ਦੀ ਯੋਗਤਾ ਤੇ ਇਸ ਨੂੰ ਬਿਨਾ ਡਰ ਜਾਂ ਲਾਲਚ ਬਿਆਨ ਕਰਨਾ ਇਕ ਚੰਗੇ ਐਡੀਟਰ ਦੇ ਅਵੱਸ਼ਕ ਗੁਣ ਹਨ। ਸੰਪਾਦਕ ਦੇ ਹੱਥ ਵਿਚ ਮੌਜੂਦਾ ਸਮੇ ਦਾ ਪ੍ਰਾਪੇਗੰਡੇ ਦਾ ਸਭ ਤੋਂ ਤਕੜਾ ਸਾਧਨ ਹੁੰਦਾ ਹੈ। ਇਸ ਦੀ ਠੀਕ ਵਰਤੋਂ ਨਾਲ ਉਹ ਜਨਤਾ ਦੀ ਸਹੀ ਸੇਵਾ ਤੇ ਅਗਵਾਈ ਕਰ ਸਕਦਾ ਹੈ। ਇਸ ਦੀ ਅਯੋਗ ਵਰਤੋਂ ਕਈ ਸਮਾਜਕ ਔਗਣਾਂ

ਦਾ ਕਾਰਨ ਬਣਦੀ ਹੈ। ਸੰਪਾਦਕ ਨੂੰ ਆਪਣੇ ਕਰਤੱਵ ਦੀ ਮਹੱਤਤਾ ਤੇ ਪਵਿੱਤਰਤਾ ਕਦੇ ਅੱਖੋਂ ਉਹਲੇ ਨਹੀਂ ਕਰਨੀ ਚਾਹੀਦੀ ਤੇ ਉਸ ਦਾ ਅਖ਼ੀਰੀ ਨਿਸ਼ਾਨਾ ਸਦਾ ਲੋਕ-ਭਲਾਈ ਹੋਣਾ ਚਾਹੀਦਾ ਹੈ।

ਉਪ ਸੰਪਾਦਕ ਦੀ ਜ਼ਿਮੇਵਾਰੀ ਏਡੀ ਨਹੀਂ ਹੁੰਦੀ। ਉਸ ਦਾ ਕੰਮ ਵੀ ਵਧੇਰੇ ਦਫ਼ਤਰੀ ਹੁੰਦਾ ਹੈ। ਫਿਰ ਵੀ ਉਸ ਦਾ ਚੁਸਤ ਤੇ ਚੌਕਸ ਹੋਣਾ ਜ਼ਰੂਰੀ ਹੈ। ਉਸ ਦਾ ਬੋਲੀ ਉਪਰ ਪੂਰਾ ਕਾਬੂ ਹੋਣਾ ਚਾਹੀਦਾ ਹੈ। ਰਾਜਨੀਤੀ, ਵਪਾਰ, ਖੇਡਾਂ, ਵਿਗਿਆਨ, ਲੜਾਈ ਆਦਿ ਵਿਸ਼ਿਆਂ ਨਾਲ ਸਬੰਧਤ ਅਣਗਿਣਤ ਤਾਰਾਂ ਹਰ ਘੜੀ ਉਸ ਦੀ ਮੇਜ਼ ਤੇ ਪਹੁੰਚਦੀਆਂ ਰਹਿੰਦੀਆਂ ਹਨ। ਉਨ੍ਹਾਂ ਦੀ ਕਾਂਟ ਛਾਂਟ ਕਰ ਕੇ ਉਨ੍ਹਾਂ ਨੂੰ ਫਬਵੀਂ ਨੁਹਾਰ ਦੇਣੀ, ਬੋਲੀ ਨੂੰ ਸੋਧਣਾ, ਸਿਰਲੇਖ ਪਾਉਣੇ, ਇਹ ਸਭ ਉਪ ਸੰਪਾਦਕ ਦਾ ਕੰਮ ਹੈ। ਸਪਸ਼ਟ ਹੈ ਕਿ ਖ਼ਬਰਾਂ ਨੂੰ ਚੁਣਨ, ਛਾਂਟਣ ਤੇ ਰੰਗ ਦੇਣ ਵਿਚ ਉਪ ਸੰਪਾਦਕ ਬਹੁਤ ਹੱਦ ਤਕ ਆਪਣੀ ਮਰਜ਼ੀ ਵਰਤ ਸਕਦਾ ਹੈ।

ਸਹਾਇਕ ਸੰਪਾਦਕਾਂ ਵਿਚੋਂ ਕਈ ਅੱਡ ਅੱਡ ਵਿਸ਼ਿਆਂ ਦੇ ਮਾਹਿਰ ਹੁੰਦੇ ਹਨ ਤੇ ਉਹ ਲੋੜ ਅਨੁਸਾਰ ਆਪਣੇ ਆਪਣੇ ਵਿਸ਼ੇ ਉਪਰ ਅਖ਼ਬਾਰ ਵਿਚ ਮੁਖ ਲੇਖ ਜਾਂ ਨੋਟ ਲਿਖਦੇ ਹਨ। ਸਾਹਿੱਤ ਦੇ ਪਾਰਖੂ ਨਵੀਆਂ ਛਪੀਆਂ ਪੁਸਤਕਾਂ ਦੀ ਸਮਾਲੋਚਨਾ ਕਰਦੇ ਹਨ। ਅਰਥ ਵਿਗਿਆਨ ਦੇ ਮਾਹਰ ਦੇਸ ਦੇ ਬਜਟ ਤੇ ਹੋਰ ਮਾਇਕ ਤੇ ਵਪਾਰਕ ਮਸਲਿਆਂ ਤੇ ਆਪਣੇ ਉਚੇਰੇ ਗਿਆਨ ਦੀ ਲੋਅ ਵਿਚ ਟੀਕਾ ਟਿੱਪਣੀ ਕਰਦੇ ਹਨ। ਇਸੇ ਤਰ੍ਹਾਂ ਫ਼ੌਜੀ, ਰਾਜਸੀ, ਦੇਸੀ ਤੇ ਬਦੇਸੀ ਮਾਮਲਿਆਂ ਵਿਚ ਖ਼ਾਸ ਮਹਾਰਤ ਰਖਣ ਵਾਲੇ ਸਮੇ ਸਮੇ ਆਪਣੇ ਵਿਸ਼ਿਆਂ ਪੁਰ ਲਿਖਦੇ ਰਹਿੰਦੇ ਹਨ। ਪਰ ਏਡੇ ਉਚੇਰੇ ਪਰਬੰਧ ਕੇਵਲ ਵਡੇ ਅਖ਼ਬਾਰ ਹੀ ਕਰ ਸਕਦੇ ਹਨ। ਸਾਡੇ ਦੇਸ਼ ਵਿਚ ਅਖ਼ਬਾਰ ਬਹੁਤ ਘਟ ਗਿਣਤੀ ਵਿਚ ਛਪਦੇ ਹਨ। ਦੇਸੀ ਬੋਲੀਆਂ ਦੇ ਅਖ਼ਬਾਰ ਤਾਂ ਅਜੇ ਬਹੁਤ ਪਿਛੇ ਹਨ। ਉਨ੍ਹਾਂ ਵਿਚੋਂ ਕਈ ਇਕ ਦੋ ਸੰਪਾਦਕਾਂ ਨਾਲ ਹੀ ਝਟ ਟਪਾਉਂਦੇ ਹਨ। ਅੰਗਰੇਜ਼ੀ ਦੇ ਕੁਝ ਅਖ਼ਬਾਰ ਬਾਹਰਲੇ ਅਖ਼ਬਾਰਾਂ ਨਾਲ ਟਾਕਰਾ ਖਾ ਸਕਦੇ ਹਨ।

ਆਮ ਲੋਕੀ ਸੰਪਾਦਕ ਨੂੰ ਕੇਵਲ ਸਮਾਜਕ ਆਗੂ ਹੀ ਨਹੀਂ ਸਮਝਦੇ; ਉਹ ਉਸ ਨੂੰ ਆਪਣਾ ਨਿੱਜੀ ਮਿੱਤਰ ਵੀ ਖਿਆਲ ਕਰਦੇ ਹਨ। ਉਹ ਉਸ ਨੂੰ ਆਪਣਾ ਖ਼ਿਆਲ ਤੇ ਵਿਸ਼ਵਾਸ਼ ਦਿੰਦੇ ਹਨ। ਉਸ ਦੇ ਕਹੇ ਤੇ ਲਿਖੇ ਨੂੰ ਰਬੀ

ਕਲਾਮ ਮੰਨਦੇ ਹਨ ਤੇ ਉਸ ਨੂੰ ਸਭ ਗਿਆਨ ਦਾ ਸੋਮਾ ਤੇ ਸਭ ਔਕੜਾਂ ਦੇ ਹਲ ਕਰਨ ਵਾਲਾ ਸਮਝਦੇ ਹਨ। ਇਕ ਆਮ ਸੰਪਾਦਕ ਦੇ ਤਜਰਬੇ ਵਿਚ ਲੋਕਾਂ ਦੇ ਕਿੰਨੇ ਨਿਜੀ ਭੇਤ ਤੇ ਮਸਲੇ ਹੋਣਗੇ ਇਸ ਦਾ ਅੰਦਾਜ਼ਾ ਉਸਦੀ ਰੋਜ਼ਾਨਾ ਡਾਕ ਤੇ ਉਸ ਦੇ ਮੁਲਾਕਾਤੀਆਂ ਦੀਆਂ ਗੱਲਾਂ ਤੋਂ ਲਾਇਆ ਜਾ ਸਕਦਾ ਹੈ । ਇਹ ਲੋਕ ਬਿਨਾ ਸੰਕੋਚ ਆਪਣੇ ਹਰ ਪਰਕਾਰ ਦੇ ਮਸਲੇ ਉਸਦੇ ਸਾਹਮਣੇ ਰਖਦੇ ਹਨ। ਨਿਜੀ ਤੋਂ ਨਿਜੀ ਗਲਾਂ ਬਾਰੇ ਉਸ ਅੱਗੇ ਆਪਣਾ ਦਿਲ ਖੋਲ੍ਹਦੇ ਹਨ। ਇਸ ਤਰ੍ਹਾਂ ਲੋਕਾਂ ਦੇ ਵਿਸ਼ਵਾਸ਼ ਦਾ ਪਾਤਰ ਹੋਣ ਕਾਰਣ ਸੰਪਾਦਕ ਵਿਚ ਨਿੱਘੀ ਮਨੁਖੀ ਹਮਦਰਦੀ ਤੇ ਧੀਰਜ ਦਾ ਹੋਣਾ ਜ਼ਰੂਰੀ ਹੈ।

ਸੰਪਾਦਕ ਦਾ ਸਮੁੱਚੀ ਜਨਤਾ ਨਾਲ ਮੇਲ ਜੋਲ ਹੋਣਾ ਚਾਹੀਦਾ ਹੈ ਤਾਂ ਜੋ ਉਹ ਜਨਤਕ ਰੁਚੀਆਂ ਤੇ ਲੋੜਾਂ ਤੋਂ ਅਣਜਾਣ ਨਾ ਰਹੇ। ਆਪਣੀ ਦੰਦ-ਖੰਡ ਦੀ ਦੁਨੀਆ ਵਿਚ ਵਸਣ ਵਾਲਾ ਸੰਪਾਦਕ ਜਨਤਕ ਲਹਿਰਾਂ ਤੇ ਦੇਸ ਦੀਆਂ ਸਮੱਸਿਆਵਾਂ ਨੂੰ ਪੂਰੀ ਹਮਦਰਦੀ ਨਾਲ ਵਿਚਾਰਨ ਤੋਂ ਅਸਮਰੱਥ ਰਹਿੰਦਾ ਹੈ, ਇਸ ਲਈ ਉਸਦਾ ਦਾਇਰਾ ਸੌੜਾ ਤੇ ਇਕ-ਪਾਸੜ ਹੋਵੇਗਾ। ਜਨਤਾ ਦੀ ਠੀਕ ਅਗਵਾਈ ਕਰਨ ਲਈ ਸੁਘੜ ਦ੍ਰਿਸ਼ਟੀ-ਕੋਣ ਤੇ ਹਮਦਰਦੀ ਦੋ ਲੋੜੀਂਦੀਆਂ ਚੀਜ਼ਾਂ ਹਨ।

ਅਖ਼ੀਰ ਵਿਚ ਸੰਪਾਦਕ ਨੂੰ ਇਹ ਵੀ ਦੇਖਣਾ ਪੈਂਦਾ ਹੈ ਕਿ ਉਸ ਦਾ ਪਰਚਾ ਵੇਖਣ ਵਿਚ ਦਿਲ-ਖਿੱਚਵਾਂ ਹੋਵੇ। ਸੁੰਦਰ ਤੇ ਆਸਾਨੀ ਨਾਲ ਪੜ੍ਹੇ ਜਾਣ ਵਾਲੇ ਟਾਈਪ ਵਰਤੇ ਹੋਣ। ਖ਼ਬਰਾਂ ਦੀ ਤਰਤੀਬ ਸੋਹਣੀ ਹੋਵੇ ਕਿ ਕਿਸੇ ਖਾਸ ਵਿਸ਼ੇ ਦੀ ਖ਼ਬਰ ਕਿਥੇ ਹੋਵੇਗੀ। ਸਿਰਲੇਖ ਸੁਚੱਜੇ ਹੋਣ ਜਿਨ੍ਹਾਂ ਤੋਂ ਪੜ੍ਹਨ ਵਾਲਾ ਪਹਿਲੀ ਨਜ਼ਰ ਵਿਚ ਹੀ ਖ਼ਬਰ ਦਾ ਸਾਰਾ ਮੁੱਦਾ ਸਮਝ ਜਾਵੇ। ਛਪਾਈ ਵਿਚ ਕੋਈ ਉਕਾਈ ਨਾ ਹੋਵੇ। ਪਰੂਫ਼ ਬੜੇ ਗਹੁ ਨਾਲ ਪੜ੍ਹੇ ਹੋਣ। ਇਸ਼ਤਿਹਾਰ ਵੀ ਕਿਸੇ ਖਾਸ ਢੰਗ ਅਨੁਸਾਰ ਛਾਪੇ ਜਾਣ। ਅਖ਼ਬਾਰ ਵਿਚ ਕੋਈ ਅਜੇਹੀ ਗੱਲ ਨਾ ਛਪੇ ਜਿਸ ਨਾਲ ਕਿਸੇ ਵਿਅਕਤੀ ਦੀ ਹੇਠੀ ਜਾਂ ਨਿਰਾਦਰੀ ਹੋਵੇ। ਦੇਸ ਦੇ ਕਾਨੂੰਨ ਦਾ ਸਤਿਕਾਰ ਕਾਇਮ ਰੱਖਿਆ ਜਾਵੇ। ਹਾਂ, ਸੰਪਾਦਕ ਨੂੰ ਆਪਣੀ ਰਾਇ ਦੀ ਆਜ਼ਾਦੀ ਦੇ ਹੱਕ ਦੀ ਰਖਿਆ ਕਰਨ ਲਈ ਸਦਾ ਤਤਪਰ ਰਹਿਣਾ ਚਾਹੀਦਾ ਹੈ।

ਪਛਮੀ ਦੇਸਾਂ ਵਿਚ ਵੱਧ ਤੋਂ ਵੱਧ ਪੜ੍ਹੇ ਲਿਖੇ ਤੇ ਗੁਣੀ ਲੋਕ ਪੱਤਰਕਾਰੀ ਨੂੰ

ਆਪਣੀ ਉਪਜੀਵਕਾ ਦਾ ਵਸੀਲਾ ਤੇ ਜੀਵਨਦਾ ਆਦਰਸ਼ ਬਣਾਉਂਦੇ ਹਨ। ਉਨ੍ਹਾਂ ਦੇਸਾਂ ਵਿਚ ਇਕ ਸੰਪਾਦਕ ਦਾ ਦਰਜਾ ਕਿਸੇ ਵੱਡੇ ਰਾਜਸੀ ਨੇਤਾ ਜਾਂ ਸਰਕਾਰੀ ਕਰਮਚਾਰੀ ਤੋਂ ਕਿਸੇ ਗੱਲੋਂ ਘਟ ਨਹੀਂ ਸਮਝਿਆ ਜਾਂਦਾ। ਸੰਨ ੧੯੫੦ ਈ. ਵਿਚ ਜਦ ਕਿ ਪੰਜਾਬ ਵਿਚ ਪੱਤਰ ਕਲਾ ਦਾ ਜਨਮ ਵੀ ਨਹੀਂ ਸੀ ਹੋਇਆ ਵਿਲਾਇਤ ਦੇ ਸੰਪਾਦਕਾਂ ਦਾ ਸਪਤਾਹਕ ਵੇਤਨ ੧੮ ਪਾਊਂਡ ੧ ਸ਼ਲਿੰਗ ਸੀ। ਉਪ ਸੰਪਾਦਕਾਂ ਨੂੰ ੧੨ ਪਾਉਂਡ ੧੨ ਸ਼ਲਿੰਗ ਮਿਲਦੇ ਸਨ ਤੇ ਲਿਖਾਰੀਆਂ ਨੂੰ ਇਸ ਤੋਂ ਵਖਰੇ ੪ ਪਾਉਂਡ ੪ ਸ਼ਲਿੰਗ ਰੋਜ਼ਾਨਾ ਖਰਚ ਲਈ ਦਿਤੇ ਜਾਂਦੇ ਸਨ। ਅਜ ਕਲ੍ਹ ਸੰਪਾਦਕ ਤੇ ਪੱਤਰਕਾਰ ਇਸ ਤੋਂ ਕਈ ਗੁਣਾ ਵਧ ਲੈਂਦੇ ਹਨ। ਸਾਡੇ ਦੇਸ ਵਿਚ ਇਕ ਪੱਤਰਕਾਰ ਦੀ ਤਲਬ ਇਸ ਦੇ ਮੁਕਾਬਲੇ ਬੜੀ ਤੁੱਛ ਹੈ। ਇਸੇ ਲਈ ਏਥੇ ਇਸ ਕਸਬ ਦੀ ਅਜੇ ਓਨੀ ਕਦਰ ਨਹੀਂ।

ਅਖ਼ਬਾਰੀ ਕਰਮਚਾਰੀਆਂ ਵਿਚੋਂ ਸਭ ਤੋਂ ਸੁਆਦੀ ਪਰ ਕਠਨ ਕੰਮ ਪੱਤਰ ਪਰੇਰਕ ਦਾ ਹੈ। ਅਸਲ ਵਿਚ ਸਾਡਾ ਰੋਜ਼ਾਨਾ ਪਰਚਾ ਬਹੁਤਾ ਉਸੇ ਦੀ ਘਾਲ ਦਾ ਸਿਟਾ ਹੁੰਦਾ ਹੈ। ਦੁਨੀਆ ਦੇ ਦੂਰ ਦੁਰਾਡੇ ਹਿੱਸਿਆਂ ਵਿਚੋਂ ਆਈਆਂ ਜੋ ਖ਼ਬਰਾਂ ਅਸੀਂ ਆਪਣੇ ਪਰਚੇ ਵਿਚ ਦੇਖਦੇ ਹਾਂ ਉਹ ਸਭ ਪੱਤਰ ਪਰੇਰਕ ਦੇ ਉੱਦਮ ਤੇ ਚੁਸਤੀ ਦੀ ਉਪਜ ਹਨ। ਪੱਤਰ ਪਰੇਰਕ ਦਾ ਕੰਮ ਆਪਣੇ ਚੁਗਿਰਦੇ ਦੀਆਂ ਖ਼ਬਰਾਂ ਇਕੱਠੀਆਂ ਕਰ ਕੇ ਆਪਣੇ ਅਖ਼ਬਾਰ ਜਾਂ ਏਜੰਸੀ ਨੂੰ ਭੇਜਣਾ ਹੁੰਦਾ ਹੈ। ਹਰ ਉਹ ਘਟਨਾ ਜਿਸ ਦੀ ਕੋਈ ਮਨੁੱਖੀ ਜਾਂ ਸਮਾਜਕ ਮਹੱਤਤਾ ਹੈ ਤੇ ਜਿਸ ਦਾ ਬਿਆਨ ਲੋਕਾਂ ਦੀ ਦਿਲਚਸਪੀ ਦਾ ਕਾਰਣ ਹੋ ਸਕਦਾ ਹੈ, ਖ਼ਬਰ ਹੈ। ਪਤਰ ਪਰੇਰਕ ਸਦਾ ਅਜੇਹੀਆਂ ਘਟਨਾਵਾਂ ਦੀ ਤਾੜ ਵਿਚ ਰਹਿੰਦਾ ਹੈ। ਕਈ ਵਾਰੀ ਉਹ ਆਪ ਆਪਣੀ ਹਿੰਮਤ ਤੇ ਸੂਝ ਨਾਲ ਅਜੇਹੇ ਮੌਕੇ ਪੈਦਾ ਕਰ ਲੈਂਦਾ ਹੈ। ਕਿਸੇ ਵੱਡੇ ਰਾਜਸੀ ਨੇਤਾ ਨਾਲ ਕਿਸੇ ਜ਼ਰੂਰੀ ਮਸਲੇ ਤੇ ਕੀਤੀ ਗੱਲ ਬਾਤ, ਕਿਸੇ ਸਰਕਾਰੀ ਅਧਿਕਾਰੀ, ਕਾਰਖ਼ਾਨੇਦਾਰ, ਫ਼ਿਲਾਸਫ਼ਰ, ਫ਼ਿਲਮਸਟਾਰ ਜਾਂ ਖਿਡਾਰੀ ਨਾਲ ਲਿਆ ਇੰਟਰਵੀਊ ਬੜੀ ਭੜਕੀਲੀ ਤੇ ਦਿਲਚਸਪ ਖ਼ਬਰ ਦਾ ਕਾਰਣ ਬਣ ਸਕਦਾ ਹੈ। ਚਤੁਰ ਪੱਤਰ ਪਰੇਰਕ ਅਜੇਹੇ ਮੌਕਿਆਂ ਤੋਂ ਪੂਰਾ ਪੂਰਾ ਫ਼ਾਇਦਾ ਉਠਾਉਂਦੇ ਹਨ। ਮਹਾਤਮਾ ਗਾਂਧੀ, ਆਗ਼ਾ ਖ਼ਾਨ, ਬਰਨਾਰਡ ਸ਼ਾ, ਸਟਾਲਿਨ, ਹੈਨਰੀ ਫ਼ੋਰਡ, ਬਰੈਡਮੈਨ, ਇਲਿਜ਼ਬੈਥ, ਟੇਲਰ ਆਦਿ ਨਾਲ ਸਿਆਣੇ ਪੱਤਰ

ਪਰੇਰਕਾਂ ਦੇ ਇੰਟਰਵੀਊ ਦੁਨੀਆ ਭਰ ਵਿਚ ਬੜੀ ਚਾਹ ਨਾਲ ਪੜ੍ਹੇ ਜਾਂਦੇ ਰਹੇ ਹਨ।

ਆਪਣੇ ਨੇੜੇ ਵਸਦੀ ਰੋਜ਼ ਦੀ ਦੁਨੀਆ ਵਿਚ ਵੀ ਪੱਤਰ ਪਰੇਰਕ ਨੂੰ ਖ਼ਬਰਾਂ ਲਈ ਕਾਫ਼ੀ ਮਸਾਲਾ ਮਿਲ ਜਾਂਦਾ ਹੈ। ਛੋਟੀ ਤੋਂ ਛੋਟੀ ਘਟਨਾ ਵੀ ਉਸ ਦੇ ਕੰਮ ਆ ਸਕਦੀ ਹੈ। ਸ਼ਹਿਰ ਵਿਚ ਮਨਾਇਆ ਗਿਆ ਕੋਈ ਤਿਉਹਾਰ, ਕੋਈ ਰਾਜਸੀ ਜਾਂ ਧਾਰਮਕ ਜਲਸਾ, ਕਿਸੇ ਸਰਕਾਰੀ ਕਰਮਚਾਰੀ ਦਾ ਦੌਰਾ, ਮੌਸਮ ਦਾ ਹਾਲ, ਮੰਡੀ ਦੇ ਭਾ, ਸਕੂਲ ਜਾਂ ਕਾਲਜ ਵਿਚ ਹੋਈਆਂ ਖੇਡਾਂ, ਕਾਰਖ਼ਾਨੇ ਦੇ ਮਜ਼ਦੂਰਾਂ ਦੀ ਹੜਤਾਲ, ਕਿਸੇ ਕਤਲ ਜਾਂ ਡਾਕੇ ਦੀ ਵਾਰਦਾਤ, ਕਚਹਿਰੀ ਵਿਚ ਦਿਤਾ ਗਿਆ ਕੋਈ ਫ਼ੈਸਲਾ, ਫ਼ਸਲਾਂ ਦੀ ਹਾਲਤ, ਕੋਈ ਹਾਦਸਾ ਜਾਂ ਅਜ਼ਲੀ ਬਿੱਜ, ਕੋਈ ਅਜੇਹੀ ਗੱਲ ਨਹੀਂ ਜੋ ਪੱਤਰ ਪਰੇਰਕ ਦੇ ਧਿਆਨ ਗੋਚਰੀ ਨਾ ਹੋਵੇ। ਇਨ੍ਹਾਂ ਸਭ ਘਟਨਾਵਾਂ ਤੇ ਖ਼ਬਰਾਂ ਨਾਲ ਸਾਂਵਾਂ ਉਤਰਨ ਲਈ ਪੱਤਰ ਪਰੇਰਕ ਨੂੰ ਬੜਾ ਚੈਤੰਨ ਹੋਣ ਦੀ ਲੋੜ ਹੈ। ਨਾਲ ਹੀ ਉਸ ਨੂੰ ਤਕੜੀ ਮੇਹਨਤ ਤੇ ਹੀਲੇ ਤੋਂ ਕੰਮ ਲੈਣਾ ਪੈਂਦਾ ਹੈ।

ਕਈ ਉੱਦਮੀ ਪੱਤਰ ਪਰੇਰਕ ਆਪਣੇ ਚਤੁਰ ਟੁੱਲਾਂ ਨਾਲ ਸਾਰੀ ਦੁਨੀਆ ਨੂੰ ਚਕ੍ਰਿਤ ਕਰ ਦਿੰਦੇ ਹਨ। ਮਸ਼ਹੂਰ ਵਿਅਕਤੀਆਂ ਦੇ ਗੁੱਝੇ ਭੇਦ, ਖ਼ਬਰਾਂ ਦਾ ਲੁਕਾ ਛਪਾ ਤੇ ਹਕੂਮਤ ਦੇ ਗੁਪਤ ਇਰਾਦੇ ਪੱਤਰ ਪਰੇਰਕ ਦੀ ਜਾਣਕਾਰ ਤੇ ਖੋਜੀ ਅੱਖ ਤੋਂ ਉਹਲੇ ਨਹੀਂ ਰਹਿ ਸਕਦੇ। ਅਮਰੀਕਾ ਵਿਚ ਕਈ ਅਜੇਹੇ ਪੱਤਰ ਪਰੇਰਕ ਹਨ ਜ਼ੋ ਉਥੋਂ ਦੀ ਗੌਰਮਿੰਟ ਦੇ ਭੇਤ ਕੱਢਣ ਤੇ ਛਾਪਣ ਵਿਚ ਖ਼ਾਸ ਮਹਾਰਤ ਰਖਦੇ ਹਨ। ਉਨ੍ਹਾਂ ਸਾਹਮਣੇ ਪੱਕੇ ਸੂਹੀਏ ਵੀ ਮਾਤ ਹਨ। ਜੰਗ ਜਾਂ ਕਿਸੇ ਹੋਰ ਭਿਆਨਕ ਘਟਨਾ ਦੀ ਸਹੀ ਖ਼ਬਰ ਪਰਾਪਤ ਕਰਨ ਲਈ ਪੱਤਰ ਪਰੇਰਕ ਆਪਣੀ ਜ਼ਿੰਦਗੀ ਨੂੰ ਖ਼ਤਰੇ ਵਿਚ ਪਾਉਣ ਤੋਂ ਵੀ ਸੰਕੋਚ ਨਹੀਂ ਕਰਦੇ। ਪਿਛਲੇ ਦੋ ਮਹਾਨ ਯੁੱਧਾਂ ਵਿਚ ਪੱਤਰ ਪਰੇਰਕਾਂ ਦੇ ਕਾਰਨਾਮੇ ਬਹਾਦਰੀ ਤੇ ਨਿਰਭੈਤਾ ਵਿਚ ਯੋਧਿਆਂ ਦੀਆਂ ਘਾਲਾਂ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸਨ।

ਜਿਸ ਤਰ੍ਹਾਂ ਖ਼ਬਰਾਂ ਪਰਾਪਤ ਕਰਨ ਲਈ ਪੱਤਰ ਪਰੇਰਕ ਨੂੰ ਬੜੇ ਉੱਦਮ ਤੇ ਚੋਕਸੀ ਦੀ ਲੋੜ ਹੈ ਉਸੇ ਤਰ੍ਹਾਂ ਖ਼ਬਰਾਂ ਲਿਖਣ ਵਿਚ ਉਸ ਨੂੰ ਬੜੀ ਸੋਚ ਤੇ ਢੰਗ ਤੋਂ ਕੰਮ ਲੈਣਾ ਪੈਂਦਾ ਹੈ। ਖ਼ਬਰ ਨੂੰ ਸੁਚੱਜਤਾ ਨਾਲ ਲਿਖਣਾ ਵੀ ਇਕ

ਹੁਨਰ ਹੈ ਤੇ ਇਸ ਵਿਚ ਨਿਪੁਣਤਾ ਪਰਾਪਤ ਕਰਨ ਲਈ ਪੱਤਰ ਪਰੇਰਕ ਨੂੰ ਤਕੜੀ ਸ਼ਗਿਰਦੀ ਤੇ ਮਿਹਨਤ ਕਰਨੀ ਪੈਂਦੀ ਹੈ। ਖ਼ਬਰਾਂ ਹਾਸਲ ਕਰਨ ਵਿਚ ਪੱਤਰ ਪਰੇਰਕ ਦੀ ਸੁਭਾਵਕ ਸੂਹ, ਹਿੰਮਤ, ਸਵੈਵਿਸ਼ਵਾਸ਼ ਜਾਂ ਸੰਜੋਗ ਬੜੇ ਸਹਾਇਕ ਹੁੰਦੇ ਹਨ। ਪਰ ਖ਼ਬਰ ਦੀ ਰੀਪੋਰਟ ਤਿਆਰ ਕਰਨ ਦਾ ਢੰਗ ਉਸ ਨੂੰ ਸਿੱਖਣਾ ਪੈਂਦਾ ਹੈ। ਬਿਆਨ ਦਾ ਸੰਜਮ ਤੇ ਯਥਾਰਥ ਪਹਿਲੀ ਸ਼ਰਤ ਹੈ। ਖ਼ਬਰ ਸੱਚੀ ਹੋਵੇ ਤੇ ਇਸ ਦੇ ਬਿਆਨ ਵਿਚ ਸੰਕੋਚ ਤੇ ਸਚਿਆਈ ਤੋਂ ਕੰਮ ਲਿਆ ਜਾਵੇ। ਪੱਤਰ ਪਰੇਰਕ ਦਾ ਨਿਰਪੱਖ ਹੋਣਾ ਜ਼ਰੂਰੀ ਹੈ। ਆਪਣੇ ਕਿਸੇ ਗਿਣੇ ਮਿਥੇ ਖ਼ਿਆਲ ਜਾਂ ਪ੍ਰਯੋਜਨ ਦੀ ਖ਼ਾਤਰ ਉਸ ਨੂੰ ਖ਼ਬਰ ਵਿਚ ਕੋਈ ਵਾਧ ਘਾਟ ਨਹੀਂ ਕਰਨੀ ਚਾਹੀਦੀ।, ਨਾ ਹੀ ਉਸ ਲਈ ਖ਼ਬਰ ਨੂੰ ਵਾਧੂ ਰੰਗ ਦੇਣ ਲਈ ਇਸ ਨੂੰ ਤੋੜਨਾ ਮਰੋੜਨਾ ਉਚਿਤ ਹੈ। ਜਿੰਨਾ ਕੋਈ ਪੱਤਰ ਪਰੇਰਕ ਆਪਣੇ ਖਿਆਲਾਂ ਤੇ ਆਪਣੇ ਆਪ ਨੂੰ ਆਪਣੀ ਖ਼ਬਰ ਤੋਂ ਨਿਖੇੜ ਸਕੇ ਓਨਾ ਹੀ ਉਹ ਆਪਣੇ ਕਾਰਜ ਵਿਚ ਸਫ਼ਲ ਹੈ। ਖ਼ਬਰ ਦਾ ਬਿਆਨ ਫੁੱਲਵਾਂ ਨਹੀਂ ਚਾਹੀਦਾ। ਅਜੇਹਾ ਬਿਆਨ ਸਾਹਿਤਕ ਨੁਕਤੇ ਤੋਂ ਕੋਝਾ ਹੋਣ ਤੋਂ ਇਲਾਵਾ ਖ਼ਬਰ ਦੀ ਆਤਮਾ ਨੂੰ ਵੀ ਘਿਰਣਾ ਦਿੰਦਾ ਹੈ। ਉਸ ਤਰ੍ਹਾਂ ਵੀ ਅਖ਼ਬਾਰਾਂ ਪਾਸ ਥਾਂ ਦੀ ਥੁੜ ਹੁੰਦੀ ਹੈ ਤੇ ਅਜ ਕਲ੍ਹ ਲੋਕਾਂ ਪਾਸ ਬਹੁਤੇ ਲੰਮੇ ਲੰਮੇ ਬਿਆਨ ਪੜ੍ਹਨ ਲਈ ਸਮਾ ਨਹੀਂ ਹੁੰਦਾ। ਅਖ਼ਬਾਰ ਦੇ ਦਫਤਰ ਵਿਚ ਉਪ ਸੰਪਾਦਕ ਲਾਲ ਕਲਮ ਦੀ ਖੁੱਲ੍ਹੇ ਦਿਲ ਨਾਲ ਵਰਤੋਂ ਕਰਦੇ ਹਨ ਤੇ ਪੰਦਰਾਂ ਵੀਹ ਸਤਰਾਂ ਦੀ ਖ਼ਬਰ ਨੂੰ ਝਬਦੇ ਹੀ ਪੰਜਾਂ ਸੱਤਾਂ ਸਤਰਾਂ ਵਿਚ ਸੰਕੋਚ ਕੇ ਰੱਖ ਦਿੰਦੇ ਹਨ। ਫਿਰ ਵੀ ਪੱਤਰ ਪਰੇਰਕ ਨੂੰ ਵਾਧੂ ਪਸਾਰ ਤੋਂ ਸੰਕੋਚ ਕਰਨਾ ਚਾਹੀਦਾ ਹੈ। ਹਾਂ, ਉਸ ਦੇ ਬਿਆਨ ਵਿਚ ਖ਼ਬਰ ਦਾ ਪਿਛੋਕੜ, ਚੇਹਰਾ ਮੋਹਰਾ ਤੇ ਪਰਭਾਵ ਚੰਗੀ ਤਰ੍ਹਾਂ ਉਜਾਗਰ ਹੋਣਾ ਚਾਹੀਦਾ ਹੈ। ਕਈ ਬਾਹਰ ਮੁਖੀ ਹੁਨਰ, ਜਿਵੇਂ ਟਾਈਪ, ਸ਼ਾਰਟ-ਹੈਂਡ ਆਦਿ ਦੀ ਜਾਚ, ਪੱਤਰ ਪਰੇਰਕ ਦੇ ਕੰਮ ਵਿਚ ਸਹਾਈ ਹੁੰਦੇ ਹਨ।

ਪੱਤਰ ਪਰੇਰਕ ਸਮਾਜ ਦੀ ਇਕ ਬੜੀ ਜ਼ਰੂਰੀ ਸੇਵਾ ਨਿਭਾਉਂਦਾ ਹੈ। ਉਹ ਲੋਕਾਂ ਦੇ ਆਪਣੇ ਆਲੇ ਦੁਆਲੇ ਦੇ ਗਿਆਨ ਵਿਚ ਵਾਧਾ ਕਰਦਾ ਹੈ। ਉਸਦੇ ਹੱਥ ਵਿਚ ਵਿਅਕਤੀਆਂ ਅਤੇ ਚਲੰਤ ਮਾਮਲਿਆਂ ਨੂੰ ਪਰਤਿਸ਼ਟਤਾ ਦੇਣ ਦੀ ਸ਼ਕਤੀ ਹੁੰਦੀ ਹੈ।ਇਹ ਅਖ਼ਤਿਆਰ ਉਸ ਨੂੰ ਸਮਾਜਕ ਵਡਿਆਈ ਦਿੰਦਾ ਹੈ।ਆਪਣੇ

ਕਸਬੀ ਵਰਤਵਾਰੇ ਵਿਚ ਉਸ ਨੂੰ ਕਈ ਸਹੂਲਤਾਂ ਪਰਾਪਤ ਹਨ। ਵਡੀਆਂ ਵਡੀਆਂ ਸਰਕਾਰਾ ਤੇ ਰਾਜਸੀ ਹਸਤੀਆਂ ਤਕ ਉਸ ਦੀ ਪਹੁੰਚ ਹੁੰਦੀ ਹੈ। ਕਿਸੇ ਉਚੇਰੀ ਰਾਜਸੀ ਜਾਂ ਪਾਰਲੀਮੈਂਟਰੀ ਬੈਠਕ ਜਾਂ ਹੋਰ ਅਜੇਹੀਆਂ ਥਾਵਾਂ ਤੇ, ਜਿਥੇ ਕਿ ਆਮ ਲੋਕੀ ਨਹੀਂ ਜਾ ਸਕਦੇ, ਪੱਤਰ ਪਰੇਰਕ ਨੂੰ ਜਾਣ ਦੀ ਪੂਰੀ ਖੁਲ੍ਹ ਹੁੰਦੀ ਹੈ। ਕਈ ਪਰਕਾਰ ਦੇ ਮਨੁੱਖਾਂ ਤੇ ਘਟਨਾਵਾਂ ਨਾਲ ਵਾਹ ਪੈਣ ਕਾਰਣ ਉਸ ਦੇ ਤਜਰਬੇ ਦਾ ਘੇਰਾ ਬੜਾ ਮੋਕਲਾ ਹੋ ਜਾਂਦਾ ਹੈ। ਉਸ ਦੇ ਜੀਵਨ ਵਿਚ ਕਈ ਮਨੁੱਖੀ ਹਿਰਦਿਆਂ ਦੇ ਨਿਕਟਵਰਤੀ ਹੋਣ ਦਾ ਨਿੱਘ ਹੁੰਦਾ ਹੈ। ਨਿੱਤ ਨਵੀਂ ਚੀਜ਼ ਲੱਭਣ ਦੀ ਰੀਝ ਉਸ ਨੂੰ ਸਾਹਸ ਤੇ ਉਤਸ਼ਾਹ ਦਿੰਦੀ ਹੈ।

ਸਰਕਾਰ ਵੱਲੋਂ ਕਈ ਵੇਰ ਪੱਤਰ ਪਰੇਰਕਾਂ ਉਤੇ ਬੜੀ ਕਰੜੀ ਨਿਗਾਹ ਰੱਖੀ ਜਾਂਦੀ ਹੈ ਤੇ ਅਖ਼ਬਾਰਾਂ ਵਾਂਗੂੰ ਉਨ੍ਹਾਂ ਉੱਪਰ ਵੀ ਕਈ ਪਾਬੰਦੀਆਂ ਲਾਗੂ ਹੁੰਦੀਆਂ ਹਨ। ਵਿਲਾਇਤ ਵਿਚ ਵੀ ਅਖ਼ਬਾਰਾਂ ਤੇ ਉਨ੍ਹਾਂ ਦੇ ਪੱਤਰ ਪਰੇਰਕਾਂ ਉਤੇ ਸਰਕਾਰ ਵਲੋਂ ਬਥੇਰੀਆਂ ਬੰਦਸ਼ਾਂ ਰਹੀਆਂ ਹਨ। ਸੰਨ ੧੭੭੪ ਤੋਂ ਪਹਿਲਾਂ ਪ੍ਰੈਸ ਨੂੰ ਪਾਰਲੀਮੈਂਟ ਦੀਆਂ ਰਪੋਰਟਾਂ ਲੈਣ ਤੇ ਛਾਪਣ ਦਾ ਅਧਿਕਾਰ ਨਹੀਂ ਸੀ ਤੇ ਜੇ ਕੋਈ ਅਜੇਹੀ ਕਾਰਰਵਾਈ ਛਾਪ ਦਿੰਦਾ ਤਾਂ ਉਸ ਦੇ ਵਿਰੁਧ ਸਖਤ ਕਾਰਰਵਾਈ ਕੀਤੀ ਜਾਂਦੀ ਸੀ। ਪਿਛੋਂ ਹੌਲੀ ਹੌਲੀ ਜਨਤਾ ਦੀ ਆਵਾਜ਼ ਦੇ ਬਲਵਾਨ ਹੋਣ ਨਾਲ ਇਹ ਰੋਕਾਂ ਹਟਦੀਆਂ ਗਈਆਂ।

ਅਖ਼ਬਾਰ ਦੇ ਨਿਰੋਲ ਵਪਾਰਕ ਤੇ ਪਰਬੰਧਕ ਪੱਖ ਨੂੰ ਸੰਭਾਲਣ ਲਈ ਮੈਨੇਜਰ ਤੇ ਉਸ ਦਾ ਅਮਲਾ ਹੁੰਦਾ ਹੈ। ਮੈਨੇਜਰ ਦਾ ਕੰਮ ਵੀ ਬੜੀ ਜ਼ਿਮੇਵਾਰੀ ਦਾ ਹੈ। ਜੋ ਅਖ਼ਬਾਰ ਵਪਾਰਕ ਤੌਰ ਤੇ ਸਫ਼ਲ ਨਹੀਂ ਉਹ ਬਹੁਤ ਚਿਰ ਕਾਇਮ ਨਹੀਂ ਰਹਿ ਸਕਦਾ। ਮੈਨੇਜਰ ਦੇ ਹੇਠਾਂ ਹਿਸਾਬ ਕਿਤਾਬ ਤੇ ਇਸ਼ਤਿਹਾਰ ਇਕੱਠੇ ਕਰਨ ਦੇ ਮਹਿਕਮੇ ਹੁੰਦੇ ਹਨ। ਇਸ਼ ਤਿਹਾਰ ਅਖ਼ਬਾਰਾਂ ਦੀ ਜਿੰਦ ਜਾਨ ਹਨ। ਕੋਈ ਅਖ਼ਬਾਰ ਇਸ਼ਤਿਹਾਰਾਂ ਦੀ ਆਮਦਨੀ ਤੋਂ ਬਿਨਾ ਮਾਲੀ ਨੁਕਤੇ ਤੋਂ ਬੇਮਹੁਤਾਜ ਨਹੀਂ ਹੋ ਸਕਦਾ। ਇਨ੍ਹਾਂ ਗੱਲਾਂ ਤੋਂ ਬਿਨਾ ਮੈਨੇਜਰ ਨੂੰ ਪਰਚੇ ਦੀ ਛਪਾਈ, ਬਿਕਰੀ ਤੇ ਇਸ ਨੂੰ ਵਕਤ ਸਿਰ ਥਾਉਂ ਥਾਈਂ ਪੁਚਾਉ ਦੇ ਕੰਮਾਂ ਵਲ ਵੀ ਧਿਆਨ ਦੇਣਾ ਪੈਂਦਾ ਹੈ।

ਪਹਿਲੇ ਪਹਿਲ ਜਦ ਕਿ ਪੱਤਰਕਲਾ ਆਪਣੀ ਉੱਨਤੀ ਦੀ ਮੁੱਢਲੀ

ਅਵਸਥਾ ਵਿਚ ਹੀ ਸੀ ਤਾਂ ਅਖ਼ਬਾਰਾਂ ਦਾ ਕੁਲ ਪਰਬੰਧ ਐਡੀਟਰਾਂ ਦੇ ਹੱਥ ਹੀ ਹੁੰਦਾ ਸੀ। ਮਜ਼ਮੂਨ ਤੇ ਖਬਰਾਂ ਤਾਂ ਐਡੀਟਰ ਲਿਖਦੇ ਹੀ ਸਨ ; ਕਈ ਵਾਰ ਉਨ੍ਹਾਂ ਮਜ਼ਮੂਨਾਂ ਜਾਂ ਖ਼ਬਰਾਂ ਨੂੰ ਛਾਪੇਖ਼ਾਨੇ ਵਿਚ ਕੰਪੋਜ਼ ਕਰ ਕੇ ਛਾਪਣਾ ਵੀ ਉਨ੍ਹਾਂ ਦਾ ਹੀ ਕੰਮ ਹੁੰਦਾ ਸੀ। ਇਸੇ ਤਰ੍ਹਾਂ ਅਖ਼ਬਾਰ ਦੇ ਗਾਹਕਾਂ ਨੂੰ ਪਰਚੇ ਭੇਜਣ ਭਿਜਵਾਉਣ ਦਾ ਕੰਮ ਵੀ ਉਨ੍ਹਾਂ ਦੇ ਜ਼ਿਮੇ ਹੀ ਹੁੰਦਾ ਸੀ। ਪਿਛੋਂ ਜਿਉਂ ਜਿਉਂ ਕੰਮ ਵਧਿਆ ਤੇ ਅਖਬ਼ਾਰਾਂ ਨੇ ਛਾਪੇਖ਼ਾਨੇ ਤੇ ਡਾਕ ਦੇ ਇੰਤਜ਼ਾਮ ਸੁਚੱਜੇ ਹੋਣ ਕਰਕੇ ਤਰੱਕੀ ਕੀਤੀ ਤਾਂ ਐਡੀਟਰਾਂ ਤੋਂ ਪਰਬੰਧਕਾਂ ਦੀ ਵੱਖਰੀ ਮਦ ਕਾਇਮ ਹੋ ਗਈ। ਅਖਬਾਰਾਂ ਦੀ ਆਮਦਨੀ ਤੇ ਖ਼ਰਚ ਦਾ ਹਿਸਾਬ ਤੇ ਹੋਰ ਕਾਰੋਬਾਰੀ ਕੰਮ ਐਡੀਟਰ ਦੇ ਹੱਥੋਂ ਨਿਕਲ ਕੇ ਮੈਨੇਜਰ ਦੇ ਹੱਥ ਆ ਗਿਆ।

ਕਈ ਦੇਸਾਂ ਵਿਚ ਪੂੰਜੀਵਾਦ ਦੇ ਫੈਲਣ ਨਾਲ ਅਖ਼ਬਾਰੀ ਮੈਨੇਜਰ ਦੀ ਹੈਸੀਅਤ ਤੇ ਤਾਕਤ ਵਿਚ ਬਹੁਤ ਵਾਧਾ ਹੋਇਆ ਹੈ। ਅਖ਼ਬਾਰ ਨੂੰ ਵਪਾਰਕ ਉੱਨਤੀ ਦੇਣ ਲਈ ਉਸ ਨੂੰ ਬੜੇ ਅਧਿਕਾਰ ਪਰਾਪਤ ਹਨ ਤੇ ਕਈ ਵਾਰ ਐਡੀਟਰ ਨੂੰ ਵੀ ਉਸ ਦੇ ਮਗਰ ਚੱਲਣਾ ਪੈਂਦਾ ਹੈ। ਅਖ਼ਬਾਰ ਦਾ ਸਹੀ ਆਦਰਸ਼ ਤਾਂ ਸਮਾਜ ਦੀ ਸੇਵਾ ਹੀ ਹੈ। ਪਰ ਕਈ ਕਰੋੜਪਤੀਆਂ ਲਈ ਇਹ ਆਦਰਸ਼ ਵੱਡੀ ਆਮਦਨੀ ਪੈਦਾ ਕਰਨ ਦੇ ਮਨੋਰਥ ਵਿਚ ਬਦਲ ਜਾਂਦਾ ਹੈ। ਵਿਲਾਇਤ ਤੇ ਅਮਰੀਕਾ ਵਿਚ ਕਈ ਅਜੇਹੇ ਪੂੰਜੀਦਾਰ ਹਨ ਜਿਨ੍ਹਾਂ ਦੇ ਕਬਜ਼ੇ ਵਿਚ ਦਰਜਨਾਂ ਅਖ਼ਬਾਰ ਹਨ। ਇਨ੍ਹਾਂ ਅਖ਼ਬਾਰਾਂ ਵਿਚੋਂ ਉਹ ਲੱਖਾਂ ਰੁਪਏ ਕਮਾਉਂਦੇ ਹਨ। ਮੈਨੇਜਰ ਸਿੱਧੇ ਤੌਰ ਤੇ ਇਸ ਕੰਮ ਵਿਚ ਸਹਾਈ ਹੁੰਦਾ ਹੈ, ਇਸ ਲਈ ਉਸ ਦੀ ਵਧੇਰੇ ਕਦਰ ਹੁੰਦੀ ਹੈ।

# ਮੁੱਢਲਾ ਜੁਗ

[੧੮੮੦–੧੯੦੦]

ਪੰਜਾਬੀ ਪੱਤਰਕਾਰੀ ਦਾ ਮੁੱਢਲਾ ਜੁਗ ਅਸਲ ਵਿਚ ਸਿੰਘ ਸਭਾ ਲਹਿਰ ਦੇ ਨਾਲ ਸ਼ੁਰੂ ਹੁੰਦਾ ਹੈ। ਸਿੰਘ ਸਭਾ ਦੇ ਪਰਚਾਰ ਲਈ ਇਸ ਦੇ ਮੋਢੀਆਂ ਨੂੰ ਅਖਬਾਰਾਂ ਚਲਾਉਣ ਦੀ ਲੋੜ ਪਈ ਜਿਸ ਲਈ ਪਹਿਲਾਂ ਸੰਨ ੧੮੮੦ ਵਿਚ 'ਗੁਰਮੁਖੀ ਅਖਬਾਰ' ਤੇ ਫੇਰ ਸੰਨ ੧੮੮੫ ਵਿਚ 'ਖਾਲਸਾ ਅਖਬਾਰ' ਸ਼ੁਰੂ ਕੀਤਾ ਗਿਆ। ਭਾਈ ਗੁਰਮੁਖ ਸਿੰਘ, ਪਰੋਫ਼ੈਸਰ ਓਰੀਐਂਟਲ ਕਾਲਜ, ਇਸ ਕੰਮ ਦੇ ਮੋਢੀ ਸਨ। ਇਨ੍ਹਾਂ ਤੋਂ ਬਿਨਾ ਉਨ੍ਹਾਂ ਨੇ ਦੋ ਪੱਤਰ ਹੋਰ ਸੁਤੰਤਰ ਤੌਰ ਤੇ ਵੀ ਜਾਰੀ ਕੀਤੇ ਜਿਨ੍ਹਾਂ ਵਿਚੋਂ ਪਹਿਲਾ 'ਖਾਲਸਾ ਗਜ਼ਟ' ਸੀ ਤੇ ਦੂਜਾ 'ਸੁਧਾਰਾਰਕ'। ਪੰਜਾਬੀ ਦੇ ਪਰਸਿੱਧ ਵਿਦਵਾਨ ਤੇ ਲਿਖਾਰੀ ਗਿਆਨੀ ਦਿੱਤ ਸਿੰਘ ਵੀ ਭਾਈ ਗੁਰਮੁਖ ਸਿੰਘ ਦੀ ਪਰੇਰਣਾ ਨਾਲ ਹੀ ਇਸ ਮੈਦਾਨ ਵਿਚ ਆਏ।

ਲਾਹੌਰ ਅਤੇ ਅੰਮ੍ਰਿਤਸਰ ਉਸ ਸਮੇ ਪੰਜਾਬ ਵਿਚ ਵਿਦਿਆ ਦੇ ਦੋ ਵੱਡੇ ਕੇਂਦਰ ਸਨ। ਛਾਪੇਖ਼ਾਨੇ ਭੀ ਇਨ੍ਹਾਂ ਸ਼ਹਿਰਾਂ ਵਿਚ ਕਾਫੀ ਗਿਣਤੀ ਵਿਚ ਲਗ ਚੁੱਕੇ ਸਨ। ਅੰਗਰੇਜ਼ੀ, ਉਰਦੂ ਤੇ ਹਿੰਦੀ ਵਿਚ ਬਹੁਤ ਸਾਰੇ ਅਖ਼ਬਾਰ ਛਪਦੇ ਸਨ। ਪੰਜਾਬੀ ਬੋਲੀ ਦੇ ਪਰਚਾਰ ਲਈ ਸਿੰਘ ਸਭੀਆਂ ਨੇ ਵੀ ਇਥੋਂ ਹੀ ਆਪਣੇ ਪਤਰ ਕੱਢਣੇ ਸ਼ੁਰੂ ਕੀਤੇ। ਇਸ ਸਮੇ ਦੇ ਪਰਸਿੱਧ ਪੰਜਾਬੀ ਸਮਾਚਾਰ ਪੱਤਰਾਂ ਤੇ ਰਸਾਲਿਆਂ ਦੇ ਨਾਮ ਇਹ ਹਨ—'ਗੁਰਮੁਖੀ ਅਖਬਾਰ', 'ਖਾਲਸਾ ਅਖ਼ਬਾਰ', 'ਖ਼ਾਲਸਾ ਪ੍ਰਕਾਸ਼ਕ', 'ਗੁਰਮਤ ਪ੍ਰਕਾਸ਼ਕ', 'ਸਿੰਘ ਸਭਾ ਗਜ਼ਟ', 'ਲਾਇਲ ਖ਼ਾਲਸਾ

ਗਜ਼ਟ', 'ਸਤਧਰਮ ਪ੍ਰਚਾਰਕ', 'ਖ਼ਾਲਸਾ ਸਮਾਚਾਰ', 'ਵਿਦਯਾਰਕ ਪੰਜਾਬ', 'ਸੁਧਾਰਾਰਕ', 'ਸੁਧਾਰ ਪਤ੍ਰਿਕਾ', 'ਸੁਧਾ ਸਾਗਰ', 'ਨਿਰਗੁਣਿਆਰਾ', 'ਭਾਰਤ ਸੁਧਾਰ', 'ਧਰਮ ਪਰਚਾਰ', 'ਸ਼ੁਧੀ ਪਤ੍ਰ', 'ਅਮਰ ਪਤ੍ਰਿਕਾ' ਅਰਥਾਤ ਅਮਰ ਕੁੰਡ' ਅਤੇ 'ਖਾਲਸਾ ਨੌਜਵਾਨ ਬਹਾਦੁਰ'।

ਇਹ ਸਾਰੇ ਪੱਤਰ, ਜਿਸ ਤਰ੍ਹਾਂ ਕਿ ਇਨ੍ਹਾਂ ਦੇ ਨਾਮਾਂ ਤੋਂ ਹੀ ਪਰਗਟ ਹੈ, ਧਾਰਮਕ ਜਾਂ ਸੁਧਾਰਕ ਸਨ। ਸਾਹਿੱਤ ਜਾਂ ਕਿਸੇ ਹੋਰ ਉਚੇਰੇ ਵਿਸ਼ੇ ਨਾਲ ਸਬੰਧਤ ਕੋਈ ਅਖ਼ਬਾਰ ਅਜੇ ਚਾਲੂ ਨਹੀਂ ਸੀ ਹੋਇਆ। ਅੰਗਰੇਜ਼ੀ ਰਾਜਭਗਤੀ ਇਸ ਸਮੇ ਜ਼ੋਰਾਂ ਤੇ ਸੀ। ਸਿਖ ਧਰਮ ਦਾ ਪਰਚਾਰ ਤੇ ਹੋਰ ਧਾਰਮਕ ਬਹਿਸ ਮੁਬਾਹਸੇ ਇਨ੍ਹਾਂ ਸਮਾਚਾਰ ਪੱਤਰਾਂ ਦੇ ਪਰਧਾਨ ਵਿਸ਼ੇ ਸਨ। ਕਈ ਵੇਰ ਸਾਹਿਤਕ ਜਾਂ ਫਿਲਾਸਫੀ ਦੀ ਰੰਗਣ ਵਿਚ ਰੰਗੇ ਹੋਏ ਲੇਖ ਵੀ ਇਨ੍ਹਾਂ ਪਤਰਾਂ ਵਿਚ ਛਪਦੇ ਸਨ। ਵਰਤਮਾਨ ਪੰਜਾਬੀ ਵਾਰਤਕ ਰਚਨਾ ਦਾ ਮੁੱਢ ਇਥੋਂ ਹੀ ਬੱਝਿਆ। ਇਸ ਸਮੇ ਦੇ ਪਤਰਕਾਰਾਂ ਤੇ ਪੰਜਾਬੀ ਵਾਰਤਕ ਦੇ ਲਿਖਾਰੀਆਂ ਵਿਚੋਂ ਭਾਈ ਗੁਰਮੁਖ ਸਿੰਘ ਜੀ, ਪਰੋਫ਼ੈਸਰ ਓਰੀਐਂਟਲ ਕਾਲਜ ਲਾਹੌਰ, ਗਿਆਨੀ ਝੰਡਾ ਸਿੰਘ ਫ਼ਰੀਦ ਕੋਟੀ, ਬਾਬਾ ਖੇਮ ਸਿੰਘ ਬੇਦੀ, ਭਾਈ ਲਹਿਣਾ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਅਵਤਾਰ ਸਿੰਘ ਵਹੀਰੀਆ, ਭਾਈ ਲਾਹੌਰਾ ਸਿੰਘ, ਸਰਦਾਰ ਬਸੰਤ ਸਿੰਘ, ਡਾਕਟਰ ਚਰਨ ਸਿੰਘ, ਬਾਬੂ ਰਾਜਿੰਦਰ ਸਿੰਘ ਸਿਆਲਕੋਟੀ ਅਤੇ ਭਾਈ ਮਈਆ. ਸਿੰਘ ਪਰਸਿੱਧ ਸਨ।

## ਅਠ ਰੋਜ਼ੇ ਤੇ ਸਪਤਾਹਕ

### ਗੁਰਮੁਖੀ ਅਖ਼ਬਾਰ–

ਇਹ ਪੰਜਾਬੀ ਬੋਲੀ ਦਾ ਪਹਿਲਾ ਸਪਤਾਹਕ ਸਮਾਚਾਰ ਪੱਤਰ ਸੀ ਜੋ ੧੦ ਨਵੰਬਰ, ਸੰਨ ੧੮੮੦ ਨੂੰ ਭਾਈ ਗੁਰਮੁਖ ਸਿੰਘ, ਪਰੋਫ਼ੈਸਰ, ਓਰੀਐਂਟਲ ਕਾਲਜ ਲਾਹੌਰ, ਦੀ ਐਡੀਟਰੀ ਹੇਠ ਨਿਕਲਿਆ।

ਇਸ ਦਾ ਆਕਾਰ ੨੦×੩੦/੮ ਤੇ ਸਾਲਾਨਾ ਚੰਦਾ ਦਸ ਰੁਪਏ ਸੀ। ਸਫੇ ਵਧ ਤੋਂ ਵਧ ੧੦–੧੨ ਹੁੰਦੇ ਸਨ ਤੇ ਲਿਥੋ ਪ੍ਰੈਸ ਵਿਚ ਛਪਦਾ ਸੀ। ਤਿੰਨ

ਸਾਲ ਦੇ ਕਰੀਬ ਇਹ ਪੱਤਰ ਲਾਹੌਰ ਤੋਂ ਨਿਕਲਦਾ ਰਿਹਾ। ਸੰਨ ੧੮੮੩ ਵਿਚ ਇਹ ਸਿੰਘ ਸਭਾ, ਅੰਮ੍ਰਿਤਸਰ ਦੇ ਹੱਥਾਂ ਵਿਚ ਚਲਿਆ ਗਿਆ ਤੇ ਉਥੋਂ ਗਿਆਨੀ ਅਵਤਾਰ ਸਿੰਘ ਵਹੀਰੀਏ ਦੀ ਐਡੀਟਰੀ ਹੇਠ ਸੰਨ ੧੮੮੮ ਦੇ ਅੰਤ ਤੱਕ ਪਰਕਾਸ਼ਤ ਹੁੰਦਾ ਰਿਹਾ।

ਇਸ ਅਖ਼ਬਾਰ ਦਾ ਆਦਰਸ਼ ਸਿੱਖਾਂ ਵਿਚ ਸਿੰਘ ਸਭਾ ਲਹਿਰ ਦਾ ਪਰਚਾਰ ਕਰਨਾ ਸੀ। ਇਸ ਤੋਂ ਬਿਨਾ ਸਿੱਖ ਕੌਮ ਨੂੰ ਵਿਦਿਆ ਵਲ ਪਰੇਰਨ ਵਾਸਤੇ ਵੀ ਇਸ ਅਖ਼ਬਾਰ ਨੇ ਬੜੀ ਸਰਗਰਮੀ ਨਾਲ ਕੰਮ ਕੀਤਾ।

ਜਦ ਇਹ ਅਖ਼ਬਾਰ ਸ਼ੁਰੂ ਹੋਇਆ ਤਾਂ ਅੰਮ੍ਰਿਤਸਰ ਤੇ ਲਾਹੌਰ ਵਿਚ ਕੇਵਲ ਦੋ ਸਿੰਘ ਸਭਾਵਾਂ ਸਨ। ਪਰ ਪਿਛੋਂ ਥੋੜੇ ਚਿਰ ਵਿਚ ਹੀ ਸਾਰੇ ਪੰਜਾਬ ਵਿਚ ਸਿੰਘ ਸਭਾਵਾਂ ਕਾਇਮ ਹੋ ਗਈਆਂ ਤੇ ਇਸ ਤਰ੍ਹਾਂ ਸਿੰਘ ਸਭਾ ਲਹਿਰ ਜ਼ੋਰ ਸ਼ੋਰ ਨਾਲ ਚੱਲ ਪਈ। ਸਾਰੀਆਂ ਸਿੰਘ ਸਭਾਵਾਂ ਨੂੰ ਸਮਿਲਤ ਕਰਨ ਲਈ ਖਾਲਸਾ ਦੀਵਾਨ, ਅੰਮ੍ਰਿਤਸਰ (੧੮੮੩), ਅਤੇ ਖਾਲਸਾ ਦੀਵਾਨ, ਲਾਹੌਰ (੧੮੮੫), ਕਾਇਮ ਕੀਤੇ ਗਏ।

ਇਸ ਅਖ਼ਬਾਰ ਦੀ ਬੋਲੀ ਠੇਠ ਪੰਜਾਬੀ ਸੀ ਤੇ ਲਿਖਣ-ਢੰਗ ਚੰਗਾ ਸੁਚੱਜਾ ਅਤੇ ਠੁਕ ਬੱਝਵਾਂ ਸੀ।

**ਖ਼ਾਲਸਾ ਅਖ਼ਬਾਰ**—

ਭਾਈ ਗੁਰਮੁਖ ਸਿੰਘ ਦੇ ਯਤਨ ਨਾਲ ੧੨ ਜੂਨ, ੧੮੮੬, ਨੂੰ ਲਾਹੌਰ ਤੋਂ ਜਾਰੀ ਹੋਇਆ। ਇਹ ਖਾਲਸਾ ਦੀਵਾਨ, ਲਾਹੌਰ, ਦਾ ਹਫ਼ਤੇਵਾਰੀ ਪਰਚਾ ਸੀ ਜੋ ਲਿਥੋ ਪ੍ਰੈਸ ਵਿਚ ਛਪਦਾ ਸੀ। ਇਸ ਦੇ ਪਹਿਲੇ ਐਡੀਟਰ ਗਿਆਨੀ ਝੰਡਾ ਸਿੰਘ ਫਰੀਦਕੋਟੀ ਤੇ ਸਰਦਾਰ ਬਸੰਤ ਸਿੰਘ ਸਨ। ਪਿਛੋਂ ਇਹ ਅਖ਼ਬਾਰ ਗਿਆਨੀ ਦਿੱਤ ਸਿੰਘ ਦੇ ਸਪੁਰਦ ਹੋਇਆ। ਇਹ ਪੱਤਰ ਸੰਨ ੧੮੮੯ ਦੇ ਅੱਧ ਤਕ ਚਲਦਾ ਰਿਹਾ ਤੇ ਫੇਰ ਅੰਮ੍ਰਿਤਸਰੀ ਪਾਰਟੀ ਵੱਲੋਂ ਸ੍ਵਪਨ ਨਾਟਕ ਬਾਰੇ ਮੁਕਦਮਾ ਚੱਲਣ ਦੇ ਕਾਰਣ ਕੁਝ ਚਿਰ ਲਈ ਬੰਦ ਕਰ ਦਿੱਤਾ ਗਿਆ।

੧ ਮਈ ਸੰਨ ੧੮੯੨ ਨੂੰ ਇਹ ਪਰਚਾ ਨਵੇਂ ਸਿਰਿਓਂ ਸ਼ੁਰੂ ਹੋਇਆ। ਹੁਣ ਇਹ ਅਖਬਾਰ ਟਾਈਪ ਦੇ ਛਾਪੇ ਵਿਚ ਛਪਣ ਲੱਗਾ। ਗਿਆਨੀ ਦਿੱਤ ਸਿੰਘ

ਇਸ ਦੇ ਐਡੀਟਰ ਸਨ, ਜੋ ਬਹਿਸ ਮੁਬਾਹਸੇ ਵਿਚ ਬੜੇ ਤਜਰਬਾਕਾਰ ਸਨ। ਆਰੀਆ ਸਮਾਜੀਆਂ ਨਾਲ ਉਨ੍ਹਾਂ ਦੀਆਂ ਖ਼ੂਬ ਝੜਪਾਂ ਹੁੰਦੀਆਂ ਸਨ।

ਗਿਆਨੀ ਦਿੱਤ ਸਿੰਘ ਪੰਜਾਬੀ ਵਾਰਤਕ ਦੇ ਬੜੇ ਚੰਗੇ ਲਿਖਾਰੀ ਸਨ। ਆਪ ਕਵੀ ਵੀ ਸਨ ਤੇ ਅਖਬਾਰ ਦੇ ਕਈ ਲੇਖ ਤੇ ਸੰਪਾਦਕੀ ਨੋਟ ਕਵਿਤਾ ਵਿਚ ਹੀ ਲਿਖਿਆ ਕਰਦੇ ਸਨ। ਸਿੰਘ ਸਭਾ, ਲਾਹੌਰ ਦੇ ਆਪ ਥੰਮ੍ਹ ਤੇ ਭਾਈ ਗੁਰਮੁਖ ਸਿੰਘ ਦੀ ਸੱਜੀ ਬਾਂਹ ਸਨ। ਸੰਨ ੧੯੦੧ ਵਿਚ ਆਪ ਸਵਰਗਵਾਸ ਹੋਏ। ਇਨ੍ਹਾਂ ਤੋਂ ਪਿਛੋਂ 'ਖ਼ਾਲਸਾ ਅਖ਼ਬਾਰ' ਸਰਦਾਰ ਮਈਆ ਸਿੰਘ ਆਹਲੂਵਾਲੀਏ ਦੇ ਸਪੁਰਦ ਹੋਇਆ ਜੋ ਇਸ ਨੂੰ ਸੰਨ ੧੯੦੫ ਤਕ ਚਲਾਉਂਦੇ ਰਹੇ। ਪਿੱਛੋਂ ਸਿੰਘ ਸਭਾ, ਲਾਹੌਰ ਦੀ ਜਥੇਬੰਦੀ ਟੁਟਣ ਤੇ ਕਈ ਹੋਰ ਕਾਰਣਾਂ ਕਰਕੇ ਇਹ ਅਖਬਾਰ ਬੰਦ ਹੋ ਗਿਆ।

**ਗੁਰਮਤ ਪਰਕਾਸ਼ਕ—**

੧ ਵਿਸਾਖ ਸੰਮਤ ੧੯੪੨ ਬਿ., ਮੁਤਾਬਿਕ ੧੩ ਅਪ੍ਰੈਲ, ਸੰਨ ੧੮੮੫ ਨੂੰ ਸ਼ੁਰੂ ਹੋਇਆ। ਗਿਆਨੀ ਅਵਤਾਰ ਸਿੰਘ ਵਹੀਰੀਏ ਇਸ ਦੇ ਐਡੀਟਰ ਸਨ। ਸਰਦਾਰ ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝੁਬਾਲੀਏ ਦੇ ਕਥਨ ਅਨੁਸਾਰ ਇਹ ਪੱਤਰ ਸੰਨ ੧੮੯੬ ਵਿਚ ਬੰਦ ਹੋ ਗਿਆ।

ਬਾਬਾ ਖੇਮ ਸਿੰਘ ਬੇਦੀ ਦੇ ਧੜੇ ਦੀ ਮਦਦ ਕਰਨਾ ਇਸ ਅਖ਼ਬਾਰ ਦਾ ਨਿਸ਼ਾਨਾ ਸੀ। ਪਹਿਲਾਂ ਇਹ ਪੱਤਰ ਮਾਹਵਾਰੀ ਤੇ ਫੇਰ ਪੰਦਰਾਂ-ਰੋਜ਼ਾ ਚਲਦਾ ਰਿਹਾ। ਸਾਲਾਨਾ ਚੰਦਾ ਸਵਾ ਰੁਪਿਆ ਸੀ। ਪੰਜਾਬੀ (ਗੁਰਮੁਖੀ) ਤੇ ਉਰਦੂ ਵਿਚ ਅੱਧੋ ਅੱਧੀ ਸਫੇ ਛਪਦੇ ਸਨ। ਇਹ ਪਤਰ ਸ੍ਰੀ ਗੁਰੂ ਸਿੰਘ ਸਭਾ, ਰਾਵਲਪਿੰਡੀ ਦੀ ਮਲਕੀਅਤ ਸੀ।

**ਖ਼ਾਲਸਾ—**

ਭਾਈ ਲਹਿਣਾ ਸਿੰਘ ਗਿਆਨੀ ਨੇ ਸੰਨ ੧੮੯੬ ਵਿਚ ਜਾਰੀ ਕੀਤਾ ਜੋ

ਪਹਿਲਾਂ ਲਾਹੌਰ ਤੋਂ ਤੇ ਪਿੱਛੋਂ ਅੰਮ੍ਰਿਤਸਰ ਤੋਂ ਨਿਕਲਦਾ ਰਿਹਾ। ਮਾਲੀ ਔਕੜਾਂ ਦੇ ਕਾਰਣ ਬਹੁਤਾ ਚਿਰ ਨਾ ਚਲ ਸਕਿਆ।

**ਖ਼ਾਲਸਾ ਪ੍ਰਕਾਸ਼–**

ਲਾਹੌਰ ਤੋਂ ਸੰਨ ੧੮੮੬ ਵਿਚ ਸਰਦਾਰ ਆਇਆ ਸਿੰਘ ਨੇ ਜਾਰੀ ਕੀਤਾ। ਛੇਤੀ ਹੀ ਘਾਟਾ ਪਾ ਕੇ ਬੰਦ ਕਰ ਦਿੱਤਾ ਗਿਆ।

**ਸਿੰਘ ਸਭਾ ਗਜ਼ਟ–**

ਇਹ ਪੱਤਰ ਸੰਨ ੧੮੯੦ ਤੋਂ ਸੰਨ ੧੯੦੧ ਤਕ ਚੱਲਿਆ। ਸਰਦਾਰ ਲਾਹੌਰਾ ਸਿੰਘ ਇਸ ਦੇ ਐਡੀਟਰ ਸਨ। ਚਸ਼ਮਾ ਨੂਰ ਪ੍ਰੈਸ ਵਿਚੋਂ ਛਪ ਕੇ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਸਿੰਘ ਸਭਾ ਦਾ ਪਰਚਾਰ ਕਰਨਾ ਇਸ ਦਾ ਮੁੱਖ ਮੰਤਵ ਸੀ।

**ਲਾਇਲ ਖ਼ਾਲਸਾ ਗਜ਼ਟ–**

ਅਪਰੈਲ ਸੰਨ ੧੮੯੧, ਵਿਚ ਬਾਬੂ ਰਾਜਿੰਦਰ ਸਿੰਘ ਦੀ ਐਡੀਟਰੀ ਹੇਠ ਸਿਆਲਕੋਟ ਤੋਂ ਨਿਕਲਿਆ। ਇਹ ਪੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਲਿਥੋ ਪ੍ਰੈਸ, ਸਿਆਲਕੋਟ ਵਿਚੋਂ ਅੱਧਾ ਪੰਜਾਬੀ (ਗੁਰਮੁਖੀ) ਤੇ ਅੱਧਾ ਉਰਦੂ ਵਿਚ ਛਪਦਾ ਸੀ ਤੇ ਹਰੇਕ ਅੰਗਰੇਜ਼ੀ ਮਹੀਨੇ ਦੀ ੧, ੮, ੧੬, ਤੇ ੨੪ ਤਾਰੀਖ਼ ਨੂੰ ਪਰਕਾਸ਼ਤ ਹੁੰਦਾ ਸੀ। ਇਸ ਵਿਚ ਬਹੁਤੇ ਸੁਧਾਰਕ ਲੇਖ ਹੀ ਛਪਦੇ ਸਨ। ਬੋਲੀ ਇਸਦੀ ਰਲੀ ਮਿਲੀ ਪੰਜਾਬੀ ਹੁੰਦੀ ਸੀ।

**ਗੁਰਮੁਖੀ ਅਖ਼ਬਾਰ–**

੧੩ ਅਪਰੈਲ ਸੰਨ ੧੮੯੩ ਨੂੰ ਉਹੋ ਪੁਰਾਣਾ 'ਗੁਰਮੁਖੀ ਅਖ਼ਬਾਰ' ਫੇਰ ਨਵੇਂ ਸਿਰਿਓਂ ਦਸ-ਰੋਜ਼ੇ ਦੇ ਰੂਪ ਵਿਚ ਅੰਮ੍ਰਿਸਰ ਤੋਂ ਜਾਰੀ ਹੋਇਆ। ਇਸ ਸਮੇ ਭਾਈ ਗੁਰਮੁਖ ਸਿੰਘ ਦੀ ਥਾਵੇਂ ਇਸ ਦਾ ਪਰਬੰਧ ਗਿਆਨੀ ਅਵਤਾਰ ਸਿੰਘ ਵਹੀਰੀਏ ਦੇ ਹੱਥ ਵਿਚ ਸੀ ਤੇ ਉਹੋ ਹੀ ਇਸ ਨੂੰ ਵਜ਼ੀਰ ਹਿੰਦ

ਪ੍ਰੈਸ ਵਿਚੋਂ ਛਾਪ ਕੇ ਪਰਕਾਸ਼ਤ ਕਰਦੇ ਸਨ। ਗਿਆਨੀ ਅਵਤਾਰ ਸਿੰਘ, ਸਿੰਘ ਸਭਾ ਲਾਹੌਰ ਤੋਂ ਵਿਰੁੱਧ ਅੰਮ੍ਰਿਤਸਰੀ ਧੜੇ ਨਾਲ ਸਬੰਧ ਰਖਦੇ ਸਨ। ਤਿੰਨਕੁ ਸਾਲ ਚਲ ਕੇ ਇਹ ਪੱਤਰ ਬੰਦ ਹੋ ਗਿਆ।

ਗੁਰਮੁਖੀ ਅਖ਼ਬਾਰ ਆਫ਼ਿਤਾਬ ਪੰਜਾਬ ਤੇ ਖ਼ਾਲਸਾ ਪ੍ਰਕਾਸ਼-

ਇਸ ਨਾਮ ਹੇਠ ਇਹ ਪੱਤਰ ਪੰਜਾਬੀ ਵਿਚ ਹਫਤੇਵਾਰ ਛਪਦਾ ਸੀ। ਸੰਨ ੧੮੯੦-੯੧ ਵਿਚ ਛਪੀ ਪੰਜਾਬ ਦੀ ਰਾਜ ਪਰਬੰਧ ਰਪੋਟ ਵਿਚ ਇਸਦਾ ਜ਼ਿਕਰ ਉਰਦੂ ਅਖਬਾਰਾਂ ਵਿਚ ਆਇਆ ਹੈ। ਇਹ ਪੱਤਰ ਦੀਵਾਨ ਬੂਟਾ ਸਿੰਘ ਦੇ 'ਮਤਬਾ ਆਫਿਤਾਬਿ ਪੰਜਾਬ' ਵਿਚੋਂ ਪਰਕਾਸ਼ਤ ਹੁੰਦਾ ਸੀ। ਸੰਨ ੧੮੯੫ ਦੇ ਇਕ ਪਰਚੇ ਤੋਂ ਪਤਾ ਲਗਦਾ ਹੈ ਕਿ ਉਸ ਸਮੇ ਇਸ ਦੀ ੧੩ਵੀਂ ਜਿਲਦ ਸੀ। ਚੰਦਾ ਇਸ ਦਾ ਤਿੰਨ ਰੁਪਏ ਸਾਲਾਨਾ ਸੀ ਤੇ ਲਿਥੋ ਪ੍ਰੈਸ ਵਿਚ ਛਪਦਾ ਸੀ।

ਖ਼ਾਲਸਾ ਗਜ਼ਟ-

ਸਪਤਾਹਕ ਪੱਤਰ ਦਾ ਰੂਪ ਧਾਰ ਕੇ ਸੰਨ ੧੮੯੪ ਵਿਚ ਸ਼ੁਰੂ ਹੋਇਆ। ਪਹਿਲਾਂ ਇਸ ਦੇ ਐਡੀਟਰ ਭਾਈ ਗੁਰਮੁਖ ਸਿੰਘ ਸਨ। ਪਿੱਛੋਂ ਇਹ ਸਰਦਾਰ ਬਸੰਤ ਸਿੰਘ ਦੀ ਸੰਭਾਲ ਵਿਚ ਆਇਆ। ਇਹ ਪੱਤਰ ਲਾਹੌਰ ਤੋਂ ਪਰਕਾਸ਼ਤ ਹੁੰਦਾ ਸੀ ਤੇ ਸਿੰਘ ਸਭਾ ਲਾਹੌਰ ਦਾ ਪੱਖੀ ਸੀ। ਸੰਨ ੧੯੦੦ ਤਕ ਚਲਦਾ ਰਿਹਾ ਤੇ ਫੇਰ ਸਰਦਾਰ ਬਸੰਤ ਸਿੰਘ ਦੇ ਸੁਰਗਵਾਸ ਹੋਣ ਤੇ ਬੰਦ ਹੋ ਗਿਆ।

ਸਤਧਰਮ ਪ੍ਰਚਾਰਕ -

ਸੰਨ ੧੮੯੫ ਵਿਚ ਸ਼ੁਰੂ ਹੋਇਆ। ਛੇਤੀ ਹੀ ਬੰਦ ਹੋ ਗਿਆ।

ਖ਼ਾਲਸਾ ਸਮਾਚਾਰ -

ਸੰਨ ੧੮੯੯ ਵਿਚ ਡਾਕਟਰ ਚਰਨ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਜਾਰੀ ਹੋਇਆ। ਡਾਕਟਰ ਸਾਹਿਬ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਤੇ ਸੰਨ ੧੯੦੧ ਵਿਚ ਬਣਨ ਵਾਲੇ ਚੀਫ ਖ਼ਾਲਸਾ ਦੀਵਾਨ ਦੇ ਮੋਢੀ ਮੈਂਬਰਾਂ ਵਿਚੋਂ

ਸਨ, ਤੇ ਪੰਜਾਬੀ ਦੇ ਮੰਨੇ ਪ੍ਰਮੰਨੇ ਲਿਖਾਰੀ ਸਨ। ਆਪ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਿਤਾ ਸਨ। ਪਿਤਾ ਦੇ ਨਾਲ ਇਸ ਪੱਤਰ ਨੂੰ ਐਡਿਟ ਕਰਨ ਵਿਚ ਭਾਈ ਵੀਰ ਸਿੰਘ ਜੀ ਵੀ ਕਾਫੀ ਹਿੱਸਾ ਲੈਂਦੇ ਸਨ। ਉਨ੍ਹਾਂ ਦੀਆਂ ਕਵਿਤਾਵਾਂ ਇਸ ਵਿਚ ਛਪਦੀਆਂ ਰਹਿੰਦੀਆਂ ਸਨ।

ਡਾਕਟਰ ਚਰਨ ਸਿੰਘ ਦਾ ਦੇਹਾਂਤ ਸੰਨ ੧੯੧੦ ਵਿਚ ਹੋਇਆ। ਉਨ੍ਹਾਂ ਤੋਂ ਪਿਛੋਂ ਕੁਝ ਚਿਰ ਇਸ ਪੱਤਰ ਦਾ ਸੰਪਾਦਨ ਲਾਲਾ ਧਨੀ ਰਾਮ ਚਾਤ੍ਰਿਕ ਕਰਦੇ ਰਹੇ ਤੇ ਫੇਰ ਭਾਈ ਸੇਵਾ ਸਿੰਘ ਨੇ ਇਹ ਸੇਵਾ ਸੰਭਾਲੀ। ਸੰਨ ੧੯੪੨ ਵਿਚ ਭਾਈ ਸੇਵਾ ਸਿੰਘ ਦਾ ਦੇਹਾਂਤ ਹੋਣ ਤੇ ਗਿਆਨੀ ਮਹਾਂ ਸਿੰਘ ਐਡੀਟਰ ਥਾਪੇ ਗਏ।

ਭਾਈ ਸਾਹਿਬ ਵੀਰ ਸਿੰਘ ਜੀ 'ਖਾਲਸਾ ਸਮਾਚਾਰ' ਦੇ ਮੁਖ ਪਰਬੰਧਕ ਹਨ ਤੇ ਇਸ ਪੱਤਰ ਦੇ ਗੁਰਪੁਰਬ ਅੰਕ ਆਮ ਤੌਰ ਤੇ ਉਨ੍ਹਾਂ ਦੀ ਹੀ ਕਲਮ ਤੋਂ ਹੁੰਦੇ ਹਨ ਜੋ ਚੰਗੇ ਖੋਜ ਪੂਰਤ ਹੋਣ ਕਰਕੇ ਸਿਖ ਜਨਤਾ ਵਿਚ ਬੜੀ ਦਿਲ ਚਸਪੀ ਨਾਲ ਪੜ੍ਹੇ ਜਾਂਦੇ ਹਨ। ਧਾਰਮਕ ਅਤੇ ਇਤਿਹਾਸਕ ਵਿਸ਼ਿਆਂ ਉਤੇ ਭਾਈ ਸੇਵਾ ਸਿੰਘ ਦੀ ਕ਼ਲਮ ਵਿਚੋਂ ਨਿਕਲੀਆਂ ਹੋਈਆਂ ਨੁਕਤਾ ਚੀਨੀਆਂ ਲਾਜਵਾਬ ਹੁੰਦੀਆਂ ਸਨ। ਇਸ ਪੱਤਰ ਦੇ ਅਛੂਤ ਉਧਾਰ, ਸੰਤ ਗਾਥਾ, ਨੀਤੀ ਸਿਖਿਆ ਆਦਿ ਵਿਸ਼ਿਆਂ ਸਬੰਧੀ ਲੇਖ ਖਾਸ ਤੌਰ ਤੇ ਪੜ੍ਹਣ ਜੋਗ ਹੁੰਦੇ ਹਨ। ਲਿਖਣ-ਸ਼ੈਲੀ ਦੀ ਠੁੱਕ ਤੇ ਵਿਚਾਰਾਂ ਦੀ ਗੰਭੀਰਤਾ ਲਈ ਇਹ ਪੱਤਰ ਆਪਣੀ ਮਿਸਾਲ ਆਪ ਹੈ।

ਪੰਜਾਬੀ ਅਖ਼ਬਾਰਾਂ ਵਿਚ 'ਖਾਲਸਾ ਸਮਾਚਾਰ' ਸਭ ਤੋਂ ਵੱਡੀ ਉਮਰ ਦਾ ਸਪਤਾਹਕ ਪੱਤਰ ਹੈ ਜੋ ਇੰਨੇ ਸਾਲਾਂ ਤੋਂ ਇਕ ਰਸ ਚੱਲ ਰਿਹਾ ਹੈ। ਸਿਵਾਏ ਅਗਸਤ ਸੰਨ ੧੯੪੭ ਦੇ ਝਗੜਿਆਂ ਵਿਚ ਥੋੜਾ ਕੁ ਚਿਰ ਬੰਦ ਰਹਿਣ ਦੇ ਇਸ ਨੇ ਕਦੇ ਨਾਗਾ ਨਹੀਂ ਪਾਇਆ। ਸਾਲਾਨਾ ਚੰਦਾ ਛੇ ਰੁਪਏ ਹੈ।

# ਮਾਸਕ ਪੱਤਰ

## ਵਿਦਿਆਰਕ ਪੰਜਾਬ–

ਇਹ ਪੱਤਰ 'ਗੁਰਮੁਖੀ ਅਖ਼ਬਾਰ' ਤੋਂ ਅਗਲੇ ਸਾਲ ਸੰਨ ੧੮੮੧ ਵਿਚ ਸਿੰਘ ਸਭਾ, ਲਾਹੌਰ ਵਲੋਂ ਆਰੰਭ ਹੋਇਆ। 'ਵਿਦਿਆਰਕ' ਅਰਥਾਤ – ਵਿਦਿਆ ਦੇ ਅਰਕ (ਸੂਰਜ) ਨਾਮੀ ਇਸ ਰਸਾਲੇ ਦਾ ਮੰਤਵ ਵਿਦਿਆ ਪਰਚਾਰ ਕਰਨਾ ਸੀ। ਇਸ ਦੇ ਐਡੀਟਰ ਸਿੰਘ ਸਭਾ ਲਹਿਰ ਦੇ ਮੋਢੀ ਭਾਈ ਗੁਰਮੁਖ ਸਿੰਘ ਸਨ। ਇਹ ਪੱਤਰ ਥੋੜਾ ਹੀ ਚਿਰ ਚੱਲਿਆ।

## ਸੁਧਾਰਾਰਕ–

ਭਾਈ ਗੁਰਮੁਖ ਸਿੰਘ ਦਾ ਇਹ ਤੀਜਾ ਪੱਤਰ ਸੀ ਜੋ ਸੰਨ ੧੮੮੬ ਵਿਚ ਲਾਹੌਰ ਤੋਂ ਨਿਕਲਿਆ। ਇਸ ਵਿਚ ਸਿਖ ਧਰਮ, ਫ਼ਿਲਾਸਫ਼ੀ ਤੇ ਸਾਹਿੱਤ ਬਾਰੇ ਬੜੇ ਸੋਹਣੇ ਲੇਖ ਛਪਦੇ ਸਨ। ਸਿੰਘ ਸਭਾ ਲਹਿਰ ਦੇ ਅੰਮ੍ਰਿਤਸਰੀ ਧੜੇ ਨੂੰ ਇਸ ਪੱਤਰ ਦੀ ਖਰੀ ਖਰੀ ਆਲੋਚਨਾ ਚੰਗੀ ਨਾ ਲੱਗੀ। ਨਾਲੇ ਭਾਈ ਗੁਰਮੁਖ ਸਿੰਘ ਅਗਾਂਹ ਵਧੂ ਸੁਧਾਰਕ ਖ਼ਿਆਲਾਂ ਦੇ ਵਿਦਵਾਨ ਸਨ। ਪਿਛਾਂਹ ਖਿੱਚੂ ਲੋਕਾਂ ਲਈ ਉਨ੍ਹਾਂ ਦੇ ਕਦਮ ਨਾਲ ਕਦਮ ਮੇਲ ਕੇ ਚੱਲਣਾ ਅਸੰਭਵ ਸੀ। ਅਖੀਰ ਭਾਈ ਸਾਹਿਬ ਨੂੰ ਅਕਾਲ ਤਖ਼ਤ ਤੋਂ ਖਾਰਜ ਕੀਤਾ ਗਿਆ ਤੇ ਇਸ ਰੌਲੇ ਰੱਪੇ ਵਿਚ ਹੀ ਇਹ ਪੱਤਰ ਸੰਨ ੧੮੮੮ ਵਿਚ ਬੰਦ ਹੋ ਗਿਆ।

'ਸੁਧਾਰਾਰਕ' ਲਿਥੋ ਪ੍ਰੈਸ ਵਿਚ ਛਪਦਾ ਸੀ ਤੇ ਇਸ ਵਿਚ ਦੇਵਤਾਵਾਦ ਦਾ ਮਖੌਲ ਉਡਾਉਣ ਲਈ ਕੁਝ ਕੁ ਦੇਵਤਿਆਂ ਦੇ ਕਾਰਟੂਨ (ਬਿਲਾਸੀ ਚਿੱਤਰ) ਵੀ ਹੁੰਦੇ ਸਨ।

## ਸੁਧਾਰ ਪਤ੍ਰੀਕਾ–

ਅਪ੍ਰੈਲ ਸੰਨ ੧੮੯੧ ਈ. ਵਿਚ ਹੈਦਰਾਬਾਦ (ਸਿੰਧ) ਤੋਂ ਨਿਕਲੀ। ਮਿਸਤਰੀ ਗਿੱਦੂ ਮੱਲ ਅਤੇ ਸੰਤ ਦਾਸ ਇਸ ਦੇ ਐਡੀਟਰ ਸਨ। ਪਹਿਲਾਂ

ਇਹ ਪਤਿਰਕਾ ਪੱਥਰ ਦੇ ਛਾਪੇ ਵਿਚ ਤੇ ਫੇਰ ਟਾਈਪ ਵਿਚ ਸੰਨ ੧੯੧੦ ਤਕ ਛਪਦੀ ਰਹੀ । ਸਿੱਖ ਧਰਮ ਦੇ ਪਰਚਾਰ ਤੇ ਸਮਾਜਕ ਰੀਤਾਂ-ਰਸਮਾਂ ਦੇ ਸੁਧਾਰ ਵਾਸਤੇ ਉੱਚ ਪਾਏ ਦੇ ਲੇਖ ਲਿਖਣੇ ਇਸ ਦਾ ਮੁਖ ਕਰਤੱਵ ਸੀ।

**ਸੁਧਾ ਸਾਗਰ–**

ਸੰਨ ੧੮੯੨ ਵਿਚ ਨਾਭਿਓਂ ਅਰੰਭ ਹੋਇਆ। ਇਸ ਰਸਾਲੇ ਦੇ ਸੰਪਾਦਕ ਭਾਈ ਪ੍ਰੇਮ ਸਿੰਘ ਅਤੇ ਸਰਪਰਸਤ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਸਨ। ਲੇਖਾਂ ਦੀ ਥਾਵੇਂ ਇਸ ਵਿਚ ਬਹੁਤੇ ਪੁਰਾਤਨ ਕਵੀਆਂ ਦੇ ਬਾਰਾਂ ਮਾਹੇਂ ਹੀ ਛਪਦੇ ਸਨ। ਅੱਖਰ ਭਾਵੇਂ ਗੁਰਮੁਖੀ ਹੁੰਦੇ ਸਨ ਪਰ ਬੋਲੀ ਚੋਖੇ ਹਿੰਦੀ ਰੰਗ ਵਿਚ ਰੰਗੀ ਹੁੰਦੀ ਸੀ। ਇਹ ਰਸਾਲਾ ਪੱਥਰ ਦੇ ਛਾਪੇ ਵਿਚ ਛਪਦਾ ਸੀ। ਇਸ ਦੇ ਸੰਪਾਦਕ ਭਾਈ ਪ੍ਰੇਮ ਸਿੰਘ ਦੁਰਗਾ ਪ੍ਰੈਸ ਦੇ ਮਾਲਕ ਸਨ । ਉਨ੍ਹਾਂ ਦੇ ਪਰਕਾਸ਼ਤ ਕੀਤੇ ਹੋਏ 'ਬੁੱਧਿ ਵਾਰਿਧਿ' ਆਦਿ ਕਈ ਗ੍ਰੰਥ ਪਰਸਿੱਧ ਹਨ। ਮਹਾਰਾਜਾ ਹੀਰਾ ਸਿੰਘ ਜੀ ਉਨ੍ਹਾਂ ਦਾ ਚੰਗਾ ਮਾਣ ਕਰਦੇ ਸਨ। ਉਨ੍ਹਾਂ ਦਾ ਦੇਹਾਂਤ ਸੰਨ ੧੯੩੪ ਵਿਚ ਹੋਇਆ।

**ਨਿਰਗੁਣਿਆਰਾ–**

ਇਸ ਮਾਸਕ ਪੱਤਰ ਨਾਲ ਖਾਲਸਾ ਟ੍ਰੈਕਟ ਸੁਸਾਇਟੀ ਦਾ ਮੁੱਢ ਬੱਝਿਆ। ਸੰਨ ੧੮੯੨ ਵਿਚ ਇਹ ਪੱਤਰ ਡਾਕਟਰ ਚਰਨ ਸਿੰਘ ਦੀ ਕਲਮ ਤੋਂ ਮਾਹਵਾਰ ਟ੍ਰੈਕਟ ਦੀ ਸ਼ਕਲ ਵਿਚ ਨਿਕਲਨਾ ਸ਼ੁਰੂ ਹੋਇਆ। ਇਸ ਤੋਂ ਚਾਰ ਸਾਲ ਪਿਛੋਂ ਸੰਨ ੧੮੯੬ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਭਾਈ ਸਾਹਿਬ ਭਾਈ ਵੀਰ ਸਿੰਘ, ਹਕੀਮ ਹਰਨਾਮ ਸਿੰਘ ਆਦਿ ਸੱਜਣਾਂ ਦੇ ਯਤਨ ਨਾਲ ਕਾਇਮ ਹੋਈ। ਇਸ ਸੁਸਾਇਟੀ ਨੇ ਉਸ ਸਮੇ ਤੋਂ ਲੈ ਕੇ ਹੁਣ ਤਕ ਇਕ ਹਜ਼ਾਰ ਤੋਂ ਉਪਰ ਟ੍ਰੈਕਟ ਛਾਪੇ ਹਨ ਤੇ ਸਿੱਖ ਪੰਥ ਅਤੇ ਪੰਜਾਬੀ ਬੋਲੀ ਦੀ ਬੜੀ ਭਾਰੀ ਸੇਵਾ ਕੀਤੀ ਹੈ ।

ਇਸ਼ ਪੱਤਰ ਦਾ ਸਾਲਾਨਾ ਚੰਦਾ ਤਿੰਨ ਰੁਪਏ ਹੈ।

ਭ ਰਤ ਸੁਧਾਰ—

ਜਨਵਰੀ ਸੰਨ ੧੮੯੩ ਵਿਚ ਲਾਲਾ ਸਾਲਗ ਰਾਮ ਦੀ ਐਡੀਟਰੀ ਹੇਠ ਅਰੋੜ ਬੰਸ ਪ੍ਰੈਸ, ਲਾਹੌਰ ਤੋਂ ਜਾਰੀ ਹੋਇਆ। ਸਾਲਾਨਾ ਚੰਦਾ ਇਕ ਰੁਪਿਆ ਸੀ। ਕੌਮੀ ਸੁਧਾਰ ਤੋਂ ਬਿਨਾ ਇਸ ਵਿਚ ਪੰਜਾਬੀ ਬੋਲੀ ਦੇ ਵਾਧੇ ਉਪਰ ਵੀ ਕਾਫੀ ਜ਼ੋਰ ਦਿਤਾ ਜਾਂਦਾ ਸੀ।

ਖ਼ਾਲਸਾ ਧਰਮ ਪ੍ਰਚਾਰਕ—

ਭਾਈ ਲਾਹੌਰਾ ਸਿੰਘ ਦੀ ਐਡੀਟਰੀ ਹੇਠ ੧੭ ਮਈ ਸੰਨ ੧੮੯੩ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਪੱਥਰ ਦੇ ਛਾਪੇ ਉਤੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਚ ਛਪ ਕੇ ਪਰਕਾਸ਼ਤ ਹੁੰਦਾ ਸੀ। ਚੰਦਾ ਇਕ ਰੁਪਿਆ ਸਾਲਾਨਾ ਸੀ। ਦੇਸ ਪਰਦੇਸ ਦੀਆਂ ਸੰਖੇਪ ਖਬਰਾਂ ਵੀ ਇਸ ਵਿਚ ਛਪਦੀਆਂ ਸਨ। ਲੇਖ ਬਹੁਤੇ ਧਾਰਮਕ ਵਿਸ਼ਿਆਂ ਉਪਰ ਹੀ ਹੁੰਦੇ ਸਨ।

ਇਹ ਰਸਾਲਾ ਸਿੰਘ ਸਭਾ, ਅੰਮ੍ਰਿਤਸਰ ਦਾ ਹਿਮੈਤੀ ਸੀ ਤੇ ਇਸ ਦੇ ਸੰਪਾਦਕ ਭਾਈ ਲਾਹੌਰਾ ਸਿੰਘ ਇਸ ਸਭਾ ਦੇ ਮੈਂਬਰ ਸਨ।

ਖ਼ਾਲਸਾ ਧਰਮ ਪ੍ਰਚਾਰਕ ਸ਼ੁੱਧੀ ਪੱਤਰ—

੧੩ ਅਪਰੈਲ ਸੰਨ ੧੮੯੮ ਨੂੰ ਲਾਹੌਰ ਤੋਂ ਨਿਕਲਿਆ। ਇਸ ਦੇ ਐਡੀਟਰ ਡਾਕਟਰ ਜੈ ਸਿੰਘ ਸਨ। ਸਰਦਾਰ ਉਤਮ ਸਿੰਘ ਨਿਹਕਲੰਕ ਵੀ ਕੁਝ ਚਿਰ ਲਈ ਇਸ ਵਿਚ ਕੰਮ ਕਰਦੇ ਰਹੇ। ਇਸ ਦਾ ਨਿਸ਼ਾਨਾ ਸਿਖਾਂ ਵਿਚੋਂ ਜ਼ਾਤ ਪਾਤ ਦਾ ਭੇਦ ਮਿਟਾਉਣਾ ਤੇ ਪੰਜਾਬ ਵਿਚ ਸ਼ੁਧੀ ਦਾ ਪਰਚਾਰ ਕਰਨਾ ਸੀ। ਇਹ ਪੱਤਰ ਅਰੋੜ ਬੰਸ ਪ੍ਰੈਸ ਵਿਚ ਛਪਦਾ ਸੀ। ਸਾਲਾਨਾ ਚੰਦਾ ਛੇ ਆਨੇ ਸੀ। ਮਸਾਂ ਦੋ ਕੁ ਸਾਲ ਹੀ ਚੱਲਿਆ।

ਅਮਰ ਪਤ੍ਰਕਾ ਅਰਥਾਤ ਅਮਰ ਕੁੰਡ—

ਸੰਨ ੧੮੯੭ ਵਿਚ ਭਾਈ ਨੱਥਾ ਸਿੰਘ ਦੀ ਐਡੀਟਰੀ ਥੱਲੇ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਥੋੜਾ ਸਮਾ ਚੱਲ ਕੇ ਹੀ ਬੰਦ ਹੋ ਗਿਆ।

## ਖ਼ਾਲਸਾ ਨੌਜਵਾਨ ਬਹਾਦੁਰ—

੫ ਅਕਤੂਬਰ, ਸੰਨ ੧੯੯੯ ਨੂੰ ਪੱਥਰ ਦੇ ਛਾਪੇ ਵਿਚ ਛਪ ਕੇ ਸਰਦਾਰ ਗੋਪਾਲ ਸਿੰਘ ਦੇ ਪਰਬੰਧ ਹੇਠ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਹ ਪੱਤਰ ਹਰੇਕ ਮਹੀਨੇ ਦੀ ੫ ਤੇ ੨੦ ਤਾਰੀਖ਼ ਨੂੰ ਚਸ਼ਮਾ ਨੂਰ ਪ੍ਰੈਸ ਵਿਚੋਂ ਛਪਦਾ ਸੀ। ਇਸ ਦੇ ਐਡੀਟਰ ਸਰਦਾਰ ਸੁੰਦਰ ਸਿੰਘ ਅਕਾਲੀ ਸਨ। ਉਨ੍ਹਾਂ ਤੋਂ ਪਿੱਛੋਂ ਸਰਦਾਰ ਜੈਮਲ ਸਿੰਘ ਇਸ ਦੇ ਐਡੀਟਰ ਸਨ।

## ਖ਼ਾਲਸਾ ਨੌਜਵਾਨ ਬਹਾਦੁਰ—

੫ ਅਕਤੂਬਰ, ਸੰਨ ੧੯੯੯ ਨੂੰ ਪੱਥਰ ਦੇ ਛਾਪੇ ਵਿਚ ਛਪ ਕੇ ਸਰਦਾਰ ਗੋਪਾਲ ਸਿੰਘ ਦੇ ਪਰਬੰਧ ਹੇਠ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਹ ਪੱਤਰ ਹਰੇਕ ਮਹੀਨੇ ਦੀ ੫ ਤੇ ੨੦ ਤਾਰੀਖ ਨੂੰ ਚਸ਼ਮਾ ਨੂਰ ਪ੍ਰੈਸ ਵਿਚੋਂ ਛਪਦਾ ਸੀ। ਇਸ ਦੇ ਐਡੀਟਰ ਸਰਦਾਰ ਸੁੰਦਰ ਸਿੰਘ ਅਕਾਲੀ ਸਨ। ਉਨ੍ਹਾਂ ਤੋਂ ਪਿੱਛੋਂ ਸਰਦਾਰ ਜੈਮਲ ਸਿੰਘ ਇਸ ਦੇ ਐਡੀਟਰ ਸਨ।

# ਜਾਗਰਿਤ ਦਾ ਸਮਾ

## (੧੯੦੧-੧੯੧੯)

ਵੀਹਵੀਂ ਸਦੀ ਦੇ ਆਰੰਭ ਵਿਚ ਟਾਈਪ ਦੇ ਅੱਖਰਾਂ ਵਾਲੇ ਛਾਪੇਖ਼ਾਨੇ ਆਮ ਪਰਚਲਤ ਹੋ ਗਏ । ਪੰਜਾਬੀ ਮੁਹਾਵਰੇ ਦੇ ਨੈਣ-ਨਕਸ਼ ਉੱਘੜ ਆਏ ਤੇ ਨਵੇਂ ਅਖਬਾਰ ਧੜਾ ਧੜ ਨਿਕਲਨੇ ਸ਼ੁਰੂ ਹੋਏ । ਸੰਨ ੧੯੦੨ ਵਿਚ 'ਉਪਕਾਰੀ', 'ਗੁਰਮਤ ਪ੍ਰਚਾਰ', 'ਰਾਮਗੜ੍ਹੀਆ ਪੱਤ੍ਰਿਕਾ', ਸੰਨ ੧੯੦੩ ਵਿਚ 'ਖਾਲਸਾ ਸੇਵਕ', ਸੰਨ ੧੯੦੪ ਵਿਚ 'ਮਾਸਕ ਪੱਤ੍ਰ' 'ਚੀਫ਼ ਖ਼ਾਲਸਾ ਦੀਵਾਨ', 'ਇਸਤ੍ਰੀ ਸਤਿ ਸੰਗ', 'ਪੰਥ ਮਿਤ੍ਰ', 'ਖਾਲਸਾ ਚਿਤ੍ਰ ਅਖਬਾਰ' ਅਤੇ ਸੰਨ ੧੯੦੫ ਵਿਚ 'ਅੰਮ੍ਰਿਤਸਰ ਪਤ੍ਰਿਕਾ', 'ਅਰੋੜ ਬੰਸ ਗਜ਼ਟ', 'ਆਹਲੂਵਾਲੀਆ ਗਜ਼ਟ', 'ਖਾਲਸਾ ਧਰਮ ਦੀਪਕ', 'ਖਾਲਸਾ ਯੰਗ ਮੈਨਜ਼ ਮੈਗਜ਼ੀਨ', 'ਪੰਜਾਬ', 'ਸੇਵਕ ਸਿੰਘ ਪਤ੍ਰਿਕਾ' ਆਦਿ ਸਮਾਚਾਰ ਪੱਤਰ ਤੇ ਰਸਾਲੇ ਜਾਰੀ ਹੋਏ ।

ਇਨ੍ਹਾਂ ਵਿਚੋਂ ਬਹੁਤੇ ਪੱਤਰ ਸਿੰਘ ਸਭਾ ਲਹਿਰ ਦੇ ਪਰਭਾਵ ਹੇਠਾਂ ਸ਼ੁਰੂ ਹੋਏ ਸਨ । ਹੋਰ ਕੋਈ ਰਾਜਨੀਤਕ ਸੰਸਥਾ ਜਨਤਾ ਦੀ ਅਗਵਾਈ ਲਈ ਅਜੇ ਤਾਈਂ ਹੋਂਦ ਵਿਚ ਨਹੀਂ ਸੀ ਆਈ। ਇਸ ਤੋਂ ਪਿਛੋਂ ਸੰਨ ੧੯੦੬ ਤੋਂ ਸੰਨ ੧੯੧੦ ਤਕ ਪੰਜਾਬ ਵਿਚ ਕੁਝ ਰਾਜਸੀ ਜਾਗਿਰਤ ਪੈਦਾ ਹੋਈ। ਪਰ ਇਸ ਸਮੇ ਵੀ 'ਦੁਖ ਨਿਵਾਰਨ' 'ਸਿਵਲ ਮਿਲਟਰੀ ਅਖਬਾਰ', 'ਮੁਫੀਦ ਆਮ', 'ਪੰਜਾਬ ਕੇਸਰੀ', 'ਪੰਥ', 'ਗ੍ਰੰਥੀ' 'ਪੰਜਾਬੀ ਭੈਣ', 'ਨੌਂ ਰਤਨ', 'ਇਸਤ੍ਰੀ ਸਮਾਚਾਰ', 'ਬੀਰ', 'ਨਿਰਮਲ ਪੱਤ੍ਰ', 'ਮੈਹਰਾ ਪਤ੍ਰਿਕਾ', 'ਵਿਸਕਰਮਾ', 'ਬੀਰ ਅਖਬਾਰ', 'ਸੱਚਾ ਢੰਡੋਰਾ', 'ਪੰਜਾਬੀ' 'ਪਰੇਮੀ', 'ਪਟਿਆਲਾ ਗਜ਼ਟ' ਅਤੇ 'ਦਿੱਤ ਸਿੰਘ

ਮੈਗਜ਼ੀਨ', ਨਾਮੀ ਜੋ ਪਤਰਕਾਵਾਂ ਨਿਕਲੀਆਂ ਉਨ੍ਹਾਂ ਵਿਚੋਂ ਰਾਜਨੀਤਕ ਇਕ ਵੀ ਨਹੀਂ ਸੀ।

ਫਿਰ ਵੀ ਪਰਸਿਧ ਦੇਸ ਭਗਤ ਮਹਾਤਮਾ ਤਿਲਕ ਦੇ ਜੇਲ੍ਹ ਜਾਣ ਤੇ ਸਰਦਾਰ ਅਜੀਤ ਸਿੰਘ ਨੂੰ ਦੇਸ ਨਿਕਾਲਾ ਦਿਤੇ ਜਾਣ ਕਾਰਨ ਪੰਜਾਬ ਵਿਚ ਕਾਫੀ ਰਾਜਸੀ ਗਹਿਮਾ ਗਹਿਮ ਪੈਦਾ ਹੋ ਗਈ। ਇਸ ਤੋਂ ਬਿਨਾ ਗੁਰਦਵਾਰਾ ਰਕਾਬ ਗੰਜ, ਦਿੱਲੀ ਦੀ ਕੰਧ ਢਾਹੀ ਜਾਣ ਕਰਕੇ ਸਿੱਖਾਂ ਵਿਚ ਹੋਰ ਵੀ ਜੋਸ਼ ਫੈਲ ਗਿਆ। ਉਪਰੋਂ ਕਿਰਪਾਨ ਉਤੇ ਪਾਬੰਦੀ ਲਾ ਦਿੱਤੀ ਤੇ ਅਮਰੀਕਾ ਤੋਂ ਮੁੜ ਕੇ ਆਏ ਸਿੱਖਾਂ ਉਤੇ ਕਲਕੱਤੇ ਦੇ ਬਜਬਜ ਘਾਟ ਤੇ ਗੋਲੀ ਚਲਾਈ ਗਈ।

ਸਿੱਖਾਂ ਨੇ ਕਿਰਪਾਨ ਦੀ ਆਜ਼ਾਦੀ ਅਤੇ ਗੁਰਦਵਾਰਾ ਰਕਾਬਗੰਜ ਬਾਰੇ ਜੱਦੋ ਜਹਿਦ ਸ਼ੁਰੂ ਕੀਤੀ। ਇਸੇ ਸਮੇ ਅਮਰੀਕਾ ਵਿਚ ਹਿੰਦੁਸਤਾਨੀਆਂ ਨੇ ਗਦਰ ਪਾਰਟੀ ਕਾਇਮ ਕੀਤੀ ਜਿਸ ਦੇ ਪਰਬੰਧ ਹੇਠ ਉਥੋਂ ਹੀ 'ਹਿੰਦੁਸਤਾਨ ਗਦਰ' ਨਾਮੀ ਸਮਾਚਾਰ ਪੱਤਰ ਨਿਕਲਿਆ। ਪੰਜਾਬ ਵਿਚ ਅਗਾਂਹ ਵਧੂ ਧੜੇ ਵਲੋਂ ਇਸ ਸਮੇ 'ਪੰਥ ਸੇਵਕ' 'ਸ਼ਹੀਦ' ਅਤੇ 'ਪੰਜਾਬੀ ਸੂਰਮਾ' ਨਾਮੀ ਪੱਤਰ ਅਰੰਭ ਹੋਏ। ਏਨੇ ਨੂੰ ਸੰਨ ੧੯੧੪ ਦਾ ਯੂਰਪ ਦਾ ਯੁੱਧ ਛਿੜ ਪਿਆ ਜਿਸ ਲਈ ਸਰਕਾਰ ਅੰਗ੍ਰੇਜ਼ੀ ਨੇ ਲੰਮੀ ਸੋਚ ਕੇ ਗੁਰਦਵਾਰਾ ਰਕਾਬਗੰਜ ਦੇ ਮਾਮਲੇ ਨੂੰ ਜਿਵੇਂ ਕਿਵੇਂ ਕਰ ਕੇ ਨਜੱਠਿਆ ਤੇ ਕਿਰਪਾਨ ਦੀ ਆਜ਼ਾਦੀ ਦੇ ਕੇ ਸਿੱਖਾਂ ਨੂੰ ਸ਼ਾਂਤ ਕੀਤਾ। ਫੌਜੀ ਭਰਤੀ ਦੇ ਪਰਚਾਰ ਲਈ ਇਸ ਸਮੇ ਸਰਕਾਰ ਵਲੋਂ ਸ਼ਿਮਲੇ ਤੋਂ 'ਫ਼ੌਜੀ' ਅਖਬਾਰ ਨਿਕਲਿਆ।

ਇਸ ਸਮੇ ਜੋ ਹੋਰ ਅਖਬਾਰ ਛਪਣੇ ਸ਼ੁਰੂ ਹੋਏ ਉਹ ਇਹ ਹਨ—'ਪੰਜਾਬ ਰੀਪੋਰਟਰ', 'ਵੈਦ ਰਾਜ', 'ਫੁਲਵਾੜੀ', 'ਨਾਮ ਦੇਵ ਪੱਤਰ', 'ਟੈਂਪ੍ਰੈਂਸ ਮੈਗਜ਼ੀਨ' 'ਜੀਵਨ ਸੁਧਾਰ', 'ਸੁਖਦਾਤਾ', 'ਇਸਤ੍ਰੀ ਸੁਧਾਰ-ਪੱਤਰ', 'ਗਿਆਨ', 'ਪੰਜਾਬ ਦਰਪਣ', 'ਸੱਚ 'ਖੰਡ' 'ਚੰਦ੍ਰ', 'ਸੁਖ ਜੀਵਨ', 'ਪੰਥ ਹਿਤਕਾਰੀ', 'ਚਕਿਤਸਾ ਦਰਪਣ', 'ਭੁਜੰਗਣ ਪੱਤ੍ਰ', 'ਵਿਦਿਆ', 'ਇਸਤ੍ਰੀ 'ਸੁਧਾਰ', 'ਸੁਘੜ ਸਹੇਲੀ' ਅਤੇ 'ਗੁਰਮਤ ਪ੍ਰਚਾਰ ਮੈਗਜ਼ੀਨ' ਆਦਿ।

# ਰੋਜ਼ਾਨਾ

## ਸ਼ਹੀਦ -

ਪੰਜਾਬੀ ਦਾ ਇਹ ਪਹਿਲਾ ਰੋਜ਼ਾਨਾ ਅਖਬਾਰ ਸੀ। ਪਰਸਿੱਧ ਲਿਖਾਰੀ ਐਸ. ਐਸ. ਚਰਨ ਸਿੰਘ 'ਸ਼ਹੀਦ' ਨੇ 'ਬੀਰ' ਅਖ਼ਬਾਰ ਦੀ ਐਡੀਟਰੀ ਛੱਡਣ ਪਿਛੋਂ ੪ ਦਸੰਬਰ ਸੰਨ ੧੯੧੪ ਨੂੰ ਇਹ ਅੰਮ੍ਰਿਤਸਰ ਤੋਂ ਜਾਰੀ ਕੀਤਾ। ਇਸ ਤੋਂ ਪਹਿਲਾਂ ਸਪਤਾਹਕ 'ਬੀਰ' ਅਖ਼ਬਾਰ ਥੋੜਾ ਚਿਰ ਲਈ ਰੋਜ਼ਾਨਾ ਹੋ ਕੇ ਚਲ ਚੁੱਕਾ ਸੀ। ਪਰ ਉਹ ਮੁੱਢ ਵਿਚ ਇਕ ਸਪਤਾਹਕ ਪੱਤਰ ਸੀ ਤੇ ਪਿੱਛੋਂ ਵੀ ਬਹੁਤ ਚਿਰ ਸਪਤਾਹਕ ਹੀ ਛਪਦਾ ਰਿਹਾ। ਇਸ ਲਈ 'ਸ਼ਹੀਦ' ਨੂੰ ਹੀ ਪੰਜਾਬੀ ਦਾ ਪਹਿਲਾ ਰੋਜ਼ਾਨਾ ਪੱਤਰ ਹੋਣ ਦਾ ਮਾਣ ਪਰਾਪਤ ਹੈ।

ਸਰਦਾਰ ਚਰਨ ਸਿੰਘ ਅਗਾਂਹ ਵਧੂ ਖਿਆਲਾਂ ਦੇ ਸੁਚੱਜੇ ਸਾਹਿਤਕਾਰ ਸਨ। 'ਬੀਰ' ਅਖਬਾਰ ਉਨ੍ਹਾਂ ਦੇ ਹੀ ਯਤਨ ਨਾਲ ਰੋਜ਼ਾਨਾ ਹੋਇਆ ਸੀ। ਪਿੱਛੋਂ ਉਨ੍ਹਾਂ ਨੇ ਆਪਣਾ ਸਾਹਿਤਕ ਚਸਕਾ ਪੂਰਾ ਕਰਨ ਲਈ ਰੋਜ਼ਾਨਾ 'ਸ਼ਹੀਦ' ਦੀ ਰਚਨਾ ਰਚੀ। ਚੰਗਾ ਸਾਹਿਤ ਪੈਦਾ ਕਰਨਾ ਤੇ ਸਿਖ ਧਰਮ ਨੂੰ ਪਰਚਾਰਨਾ ਇਸ ਅਖਬਾਰ ਦੇ ਮੁਖ ਮੰਤਵ ਸਨ।

ਧਾਰਮਕ ਬਹਿਸਾਂ ਦੇ ਉੱਤਰ ਦੇਣ ਵਿਚ ਗਿਆਨੀ ਦਿੱਤ ਸਿੰਘ ਤੋਂ ਉਤਰ ਕੇ ਦੂਜਾ ਨੰਬਰ ਸਰਦਾਰ ਚਰਨ ਸਿੰਘ ਦਾ ਸੀ। ਇਸ ਸਬੰਧ ਵਿਚ ਉਨ੍ਹਾਂ ਦੇ ਲਿਖੇ ਹੋਏ ਲੇਖ ਬੜੇ ਸੁਆਦਲੇ ਹੁੰਦੇ ਸਨ।

'ਸ਼ਹੀਦ' ਨੂੰ ਜਾਰੀ ਹੋਇਆਂ ਅਜੇ ਥੋੜਾ ਹੀ ਸਮਾ ਗੁਜ਼ਰਿਆ ਸੀ ਕਿ ਆਰੀਆ ਸਮਾਜੀਆਂ ਬਾਰੇ ਇਕ ਲੇਖ ਲਿਖਣ ਬਦਲੇ ਸਰਦਾਰ ਚਰਨ ਸਿੰਘ ਨੂੰ ਅਦਾਲਤ ਵਲੋਂ ੪੦੦੦ ਰੁਪਏ ਜੁਰਮਾਨਾ ਕੀਤਾ ਗਿਆ, ਜਿਸ ਕਰਕੇ ਅੰਮ੍ਰਿਤਸਰ ਦੇ ਪ੍ਰੈਸ ਇਸ ਪੱਤਰ ਦੇ ਛਾਪਣ ਤੋਂ ਇਨਕਾਰੀ ਹੋ ਗਏ।

ਕੁਝ ਦਿਨਾਂ ਪਿਛੋਂ ਜਦ ਸਰਦਾਰ ਚਰਨ ਸਿੰਘ ਇਸ ਦਾ ਦਫਤਰ ਲਾਹੌਰ ਲੈ ਗਏ ਤਾਂ ਇਕ ਲੇਖ ਉਤੇ ਇਤਰਾਜ਼ ਹੋਣ ਤੇ ਉਨ੍ਹਾਂ ਤੋਂ ਹੋਰ ਜ਼ਮਾਨਤ ਮੰਗੀ ਗਈ ਤੇ ਇਹ ਪੱਤਰ ਸਦਾ ਲਈ ਬੰਦ ਹੋ ਗਿਆ।

ਇਸ ਦਾ ਸਾਲਾਨਾ ਚੰਦਾ ਦਸ ਰੁਪਏ ਸੀ। ਇਸ ਦੇ ਮਾਲਕ ਸਰਦਾਰ ਸੁੰਦਰ ਸਿੰਘ ਰਈਸ ਵਡਾਲਾ ਜੋਹਲ, ਜ਼ਿਲਾ ਅੰਮ੍ਰਿਤਸਰ ਸਨ।

## ਤਿੰਨ-ਰੋਜ਼ਾ

### ਸੱਚਾ ਢੰਡੋਰਾ–

੩੧ ਅਗਸਤ, ਸੰਨ ੧੯੦੯ ਨੂੰ ਲਾਇਲਪੁਰ ਤੋਂ ਅਰੰਭ ਹੋਇਆ। ਇਹ ਪੱਤਰ ਹਫਤੇ ਵਿਚ ਦੋ ਵਾਰ ਛਪਦਾ ਸੀ। ਥੋੜਾ ਸਮਾ ਹੀ ਚਲਿਆ। ਇਸ ਦੇ ਐਡੀਟਰ ਮਾਸਟਰ ਤਾਰਾ ਸਿੰਘ ਸਨ।

## ਅਠ-ਰੋਜ਼ਾ

### ਅੰਮ੍ਰਿਤਸਰ ਪਤ੍ਰਿਕਾ–

ਇਸ ਪਤਰਕਾ ਦਾ ਪਹਿਲਾ ਪਰਚਾ ਹਕੀਮ ਨਰੈਣ ਦਾਸ ਨੇ ਅਪਰੈਲ ਸੰਨ ੧੯੦੫ ਵਿਚ ਅੰਮ੍ਰਿਤਸਰ ਤੋਂ ਕੱਢਿਆ। ਇਹ ਪੱਤਰ ਹਰੇਕ ਅੰਗਰੇਜ਼ੀ ਮਹੀਨੇ ਦੀ ੪,੧੨,੨੦, ਤੇ ੨੮ ਤਾਰੀਖ਼ ਨੂੰ ਅਰੋੜਬੰਸ ਪ੍ਰੈਸ ਵਿਚੋਂ ਛਪ ਕੇ ਪਰਕਾਸ਼ਤ ਹੁੰਦੀ ਸੀ। ਮੁਖ ਮੰਤਵ ਇਸ ਦਾ ਜਨਤਾ ਦਾ ਸੁਧਾਰ ਕਰਨਾ ਸੀ। ਥੋੜਾ ਚਿਰ ਚਲ ਕੇ ਹੀ ਇਹ ਪਤਰਕਾ ਬੰਦ ਹੋ ਗਈ।

### ਅਰੋੜ ਬੰਸ ਗਜ਼ਟ–

ਸੰਨ ੧੯੦੫ ਵਿਚ ਅਰੋੜ ਬੰਸ ਅੰਮ੍ਰਿਤਸਰ ਵਿਚੋਂ ਅੱਠ ਰੋਜ਼ਾ ਛਪਣਾ ਸ਼ੁਰੂ ਹੋਇਆ। ਐਡੀਟਰ ਹਕੀਮ ਨਰੈਣ ਦਾਸ ਸਨ। ਥੋੜਾ ਚਿਰ ਹੀ ਚਲਿਆ।

### ਆਹਲੂਵਾਲੀਆ ਗਜ਼ਟ

'ਅਰੋੜ ਬੰਸ ਗਜ਼ਟ' ਦੇ ਨਾਲ ਹੀ 'ਆਹਲੂਵਾਲੀਆ ਗਜ਼ਟ' ਅੰਮ੍ਰਿਤਸਰ ਤੋਂ ਨਿਕਲਿਆ। ਇਹ ਵੀ ਅਰੋੜ ਬੰਸ ਪ੍ਰੈਸ ਵਿਚੋਂ ਪੱਥਰ ਦੇ ਛਾਪੇ ਉਤੇ ਛਪਦਾ ਸੀ।

# ਸਪਤਾਹਕ

## ਪੰਜਾਬ ਕੇਸਰੀ-

ਭਾਈ ਰਲਾ ਸਿੰਘ ਦੇ ਪਰਬੰਧ ਹੇਠ ੨੦ ਅਪਰੈਲ, ਸੰਨ ੧੯੦੭ ਨੂੰ ਪੰਜਾਬ ਕੁਮਰਸ਼ਲ ਪ੍ਰੈਸ ਅੰਮ੍ਰਿਤਸਰ ਵਿਚ ਛਪਣਾ ਅਰੰਭ ਹੋਇਆ। ਇਹ ਪੱਤਰ ਬਹੁਤਾ ਚਿਰ ਨਹੀਂ ਚਲ ਸਕਿਆ।

## ਸਿਵਲ ਮਿਲਟਰੀ ਅਖਬਾਰ-

ਫ਼ਰਵਰੀ, ੧੯੦੬ ਵਿਚ ਕੋਇਟੇ ਤੋਂ ਨਿਕਲਿਆ। ਕਰਜ਼ਨ ਪ੍ਰੈਸ, ਕੋਇਟਾ ਵਿਚੋਂ ਭਾਈ ਸਰੂਪ ਸਿੰਘ ਦੀ ਐਡੀਟਰੀ ਹੇਠ ਹਰੇਕ ਅੰਗਰੇਜ਼ੀ ਮਹੀਨੇ ਦੀ ੧, ੮, ੧੬, ਤੇ ੨੪ ਤਾਰੀਖ਼ ਨੂੰ ਛਪਦਾ ਸੀ। ਇਸ ਦੇ ਮਾਲਕ ਭਾਈ ਪੋਹੂ ਸਿੰਘ ਸਨ। ਸੰਨ ੧੯੦੬ ਤੋਂ ਸੰਨ ੧੯੧੦ ਤਕ ਚਾਰ ਸਾਲ ਚੱਲਿਆ।

## ਪਰੇਮ -

ਭਾਈ ਪ੍ਰੇਮ ਸਿੰਘ ਦੀ ਐਡੀਟਰੀ ਹੇਠ ੨੦ ਜੇਠ, ਸੰਮਤ ੧੯੬੬ ਬਿਕ੍ਰਮੀ (ਸੰਨ ੧੯੦੯) ਨੂੰ ਫ਼ੀਰੋਜ਼ਪੁਰ ਤੋਂ ਆਰੰਭ ਹੋਇਆ। ਇਹ ਪੱਤਰ ਹਿਮਤ ਪ੍ਰੈਸ ਵਿਚ ਛਪਦਾ ਸੀ। ਸਾਲਾਨਾ ਚੰਦਾ ਤਿੰਨ ਰੁਪਏ ਸੀ।

## ਬੀਰ-

ਸੰਨ ੧੯੦੯ ਵਿਚ ਐਸ. ਐਸ. ਚਰਨ ਸਿੰਘ ਦੇ ਯਤਨ ਨਾਲ ਅੰਮ੍ਰਿਤਸਰ ਤੋਂ ਹਫ਼ਤਾਵਾਰ ਜਾਰੀ ਹੋਇਆ। ਸੰਨ ੧੯੧੦ ਵਿਚ ਪੰਦਰਾਂ ਰੋਜ਼ਾ ਸੰਨ ੧੯੧੧ ਵਿਚ ਮਹੀਨੇ ਵਿਚ ਤਿੰਨ ਵਾਰ, ਅਤੇ ੧੯੧੨ ਵਿਚ ਹਫ਼ਤੇਵਾਰ ਛਪਦਾ ਰਿਹਾ। ਸੰਨ ੧੯੧੩-੧੪ ਵਿਚ ਇਹ ਅਖ਼ਬਾਰ ਕੁਝ ਚਿਰ ਰੋਜ਼ਾਨਾ ਤੇ ਫੇਰ ਦਿਨ ਵਿਚ ਦੋ ਵਾਰ ਭੀ ਪਰਕਾਸ਼ਤ ਹੁੰਦਾ ਰਿਹਾ। ਥੋੜੇ ਚਿਰ ਪਿੱਛੋਂ ਮੁੜ ਹਫ਼ਤੇਵਾਰੀ ਛਪਣ ਲੱਗਾ।

ਸੰਨ ੧੯੧੪ ਵਿਚ ਕਾਮਾ ਗਾਟਾ ਮਾਰੂ ਜਹਾਜ਼ ਦੇ ਹੱਕ ਵਿਚ ਲੇਖ

ਲਿਖਣ ਕਰ ਕੇ ਇਸ ਅਖ਼ਬਾਰ ਦੇ ਐਡੀਟਰ ਤੋਂ ਇਕ ਹਜ਼ਾਰ ਰੁਪਏ ਦੀ ਜ਼ਮਾਨਤ ਮੰਗੀ ਗਈ ਜਿਸ ਕਰਕੇ ਇਹ ਬੰਦ ਹੋ ਗਿਆ। ਇਸੇ ਸਮੇ ਐਸ. ਐਸ. ਚਰਨ ਸਿੰਘ ਜੀ ਇਸ ਦੇ ਨਾਲੋਂ ਆਪਨਾ ਸਬੰਧ ਤੋੜ ਗਏ। ਸਰਦਾਰ ਮਤਾਬ ਸਿੰਘ 'ਬੀਰ' ਦੇ ਜਤਨ ਨਾਲ ਸੰਨ ੧੯੧੯ ਵਿਚ ਫੇਰ ਇਹ ਪੱਤਰ ਨਵੇਂ ਸਿਰੇ ਜਾਰੀ ਹੋਇਆ, ਪਰ ਇਕ ਗਰਮਾ ਗਰਮ ਲੇਖ ਲਿਖਣ ਬਦਲੇ ਹਕੂਮਤ ਵਲੋਂ ਜ਼ਮਾਨਤ ਮੰਗੀ ਗਈ ਤੇ ਪਰਚਾ ਬੰਦ ਹੋ ਗਿਆ।

ਇਸ ਤੋਂ ਪਿੱਛੋਂ ਪੂਰੇ ੨੮ ਸਾਲਾਂ ਬਾਅਦ ਸੰਨ ੧੯੪੭ ਵਿਚ ਇਹ ਅਖ਼ਬਾਰ ਫੇਰ ਛਪਣਾ ਆਰੰਭ ਹੋਇਆ। ਪਹਿਲਾਂ ਇਸ ਦੇ ਸੰਚਾਲਕ ਭਾਈ ਮਤਾਬ ਸਿੰਘ 'ਬੀਰ' ਸਨ ਤੇ ਪਿਛੋਂ ਉਨ੍ਹਾਂ ਦੇ ਪੁਤ੍ਰ ਸਰਦਾਰ ਗੁਰਚਰਨ ਸਿੰਘ 'ਸਾਖੀ' ਬੀ.ਏ. ਇਸ ਨੂੰ ਐਡਿਟ ਕਰਦੇ ਰਹੇ। ਇਹ ਅਖ਼ਬਾਰ ਉਨ੍ਹਾਂ ਦੇ ਆਪਣੇ ਨਰਿੰਦਰ ਪ੍ਰੈਸ ਨਾਮੀ ਛਾਪੇਖ਼ਾਨੇ ਵਿਚ ਛਪਦਾ ਸੀ। ਸਾਲਾਨਾ ਚੰਦਾ—ਛੇ ਰੁਪਏ ਦੇਸ ਤੇ ਅਠ ਰੁਪਏ ਪਰਦੇਸ ਸੀ। ਅਜ ਕਲ ਇਹ ਪੱਤਤ ਬੰਦ ਹੈ।

### ਪੰਜਾਬੀ—

੧ ਜਨਵਰੀ ਸੰਨ ੧੯੧੦ ਨੂੰ ਆਰੰਭ ਹੋਇਆ। ਐਡੀਟਰ ਸਰਦਾਰ ਨੱਥਾ ਸਿੰਘ ਸਨ। ਲੁਦਿਆਣੇ ਖਾਲਸਾ ਪ੍ਰੈਸ ਵਿਚ ਛਪਦਾ ਸੀ ਤੇ ਸਾਲਾਨਾ ਚੰਦਾ ਤਿੰਨ ਰੁਪਏ ਸੀ, ਦੋ ਸਾਲ ਚਲਦਾ ਰਿਹਾ।

### ਪਟਿਆਲਾ ਗਜ਼ਟ—

ਸਰਕਾਰ ਪਟਿਆਲਾ ਦੇ ਇਸ ਗਜ਼ਟ ਦਾ ਅਰੰਭ ੧੬ ਜੇਠ, ਸੰਮਤ ੧੯੬੭ ਨਾਨਕ ਸ਼ਾਹੀ ੪੪੧, ਮੁਤਾਬਿਕ ੨੯ ਮਈ ਸੰਨ ੧੯੦੧ ਨੂੰ ਹੋਇਆ। ਇਹ ਇਕ ਰਿਆਸਤ ਵੱਲੋਂ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਬੋਲੀ ਦਾ ਪਹਿਲਾ ਸਮਾਚਾਰ ਪੱਤਰ ਸੀ। ਇਸ ਦੀ ਪਾਲਿਸੀ ਦਾ ਪਤਾ ਇਸੇ ਗਜ਼ਟ ਦੇ ਪਹਿਲੇ ਪਰਚੇ ਦੇ ਨਿਮਨ ਲਿਖਤ ਸ਼ਬਦਾਂ ਵਿੱਚੋਂ ਲਗਦਾ ਹੈ :—

"ਊਂ ਤਾਂ ਹਰ ਦੇਸ਼ ਵਿਚ, ਪ੍ਰੰਤੂ ਹਿੰਦੁਸਤਾਨ ਵਿਚ ਵਿਸ਼ੇਸ਼ਤਾ ਨਾਲ ਏਸ ਗਲ ਦੀ ਵੱਡੀ ਭਾਰੀ ਲੋੜ ਹੈ ਕਿ ਰਾਜਾ ਦੇ ਓਹ ਸ਼ੁਭ ਭਾਵ ਜੋ ਉਸਦੇ ਦਿਲ

ਵਿਚ ਪ੍ਰਜਾ ਦੀ ਉਨਤੀ ਦੇ ਸਾਧਕ ਹੋਣ, ਅਤੇ ਜੋ ਜੋ ਉਪਾਵ ਰਾਜਾ ਆਪਣੀ ਪ੍ਰਜਾ ਦੇ ਸੁਖ ਅਤੇ ਉਧਾਰ ਤੇ ਸੁਧਾਰ ਵਾਸਤੇ ਕਰੇ, ਉਹ ਸਾਰੇ, ਪਰਜਾ ਨੂੰ ਮਲੂਮ ਹੁੰਦੇ ਰਹਿਣ, ਜੈਸਾ ਕੁਝ ਅਜ ਕਲ ਸਮਾ ਹੈ ਓਸਦਾ ਖਯਾਲ ਕਰ ਕੇ ਰਾਜਾ ਪ੍ਰਜਾ ਦੇ ਪਰਸਪਰ ਸਮਝੌਤੇ ਦੀ ਹੋਰ ਬੀ ਵੱਡੀ ਲੋੜ ਪ੍ਰਤੀਤ ਹੁੰਦੀ ਹੈ ਏਸ ਕੰਮ ਦੇ ਪੂਰਾ ਕਰਨ ਲਈ ਹਰ ਇਕ ਨੀਤੀ ਨਿਪੁਣ ਰਾਜਾ ਆਪਣੇ ਆਪਣੇ ਖਯਾਲ ਅਨੁਸਾਰ ਯਥਾ ਯੋਗ ਉਪਾਵ ਕਰਦਾ ਹੈ।"

"ਇਸ ਤੋਂ ਬਿਨਾ ਹਿੰਦੁਸਤਾਨ ਦੇ ਪਿੰਡਾਂ ਵਿਚ ਰਹਿਣ ਵਾਲੀ ਰਿਆਇਆ ਲਈ ਵਿਦਿਯਾ ਦੇ ਜਤਨਾਂ ਵਿਚੋਂ ਇਕ ਚੰਗਾ ਜਤਨ ਏਹ ਬੀ ਹੈ ਕਿ ਹਰ ਇਕ ਸੂਬੇ ਵਿਚ ਲੋਕਾਂ ਦੀ ਆਪਣੀ ਬੋਲੀ ਵਿਚ ਅਖ਼ਬਾਰ ਐਸੇ ਮਜ਼ਮੂਨ ਉਤੇ ਕਢੇ ਜਾਣ ਜੋ ਐਸੀਆਂ ਗਲਾਂ ਬਾਬਤ ਹੋਣ ਕਿ ਜਿਨ੍ਹਾਂ ਦਾ ਅਸਰ ਪ੍ਰਜਾ ਦੀ ਰੋਜ਼ਾਨਾ ਜ਼ਿੰਦਗੀ ਉਤੇ ਪੈਂਦਾ ਰਹੇ ਅਤੇ ਜਿਨ੍ਹਾਂ ਨੂੰ ਓਹ ਸੁਖੈਨ ਹੀ ਸਮਝ ਸਕਣ।

"ਇਸ ਲਈ ਸ੍ਰੀ ੧੦੮ ਹਜ਼ੂਰ ਮਹਾਰਾਜਾ ਸਾਹਿਬ ਬਹਾਦੁਰ, ਪਟਿਆਲਾ ਨੇ ਆਪਣੀ ਪ੍ਰਜਾ ਦੇ ਅਜੇਹੇ ਸੁਖ ਅਤੇ ਉਨਤੀ ਦੇ ਨਮਿਤ ਇਸ ਗਜ਼ਟ ਨੂੰ ਜਾਰੀ ਕਰਨ ਦਾ ਹੁਕਮ ਦਿੱਤਾ ਹੈ।"

(ਪਟਿਆਲਾ ਗਜ਼ਟ, ੧੬ ਜੇਠ, ਸੰਮਤ ੧੯੬੭)

ਇਸ ਗਜ਼ਟ ਵਿਚ ਕੁਝ ਸਮੇ ਪਿਛੋਂ ਹਕੂਮਤ ਦੀਆਂ ਲੋੜਾਂ ਨੂੰ ਮੁਖ ਰੱਖ ਕੇ ਤੇ ਕੁਝ ਸਮਾ ਪਾ ਕੇ ਅੰਗਰੇਜ਼ੀ ਵਿਚ ਲਿਖੇ ਹੋਏ ਸਰਕਾਰੀ ਵਿਗਿਆਪਨ ਤੇ ਐਲਾਨ ਆਦਿ ਵੀ ਛਪਣ ਲੱਗ ਪਏ। ਜਿਸ ਕਰਕੇ ਇਸ ਦਾ ਨਾਮ 'ਪਟਿਆਲਾ ਗਵਰਨਮੈਂਟ ਗਜ਼ਟ' ਬਦਲਿਆ ਗਿਆ।

ਸਾਲਾਨਾ ਚੰਦਾ ਇਸ ਦਾ ਪਹਿਲਾਂ ਦੋ ਰੁਪਏ ਸੀ ਜੋ ਪਿੱਛੋਂ ਵਧਾ ਕੇ ਚਾਰ ਰੁਪਏ ਕਰ ਦਿੱਤਾ ਗਿਆ। ਗਾਹਕ ਆਮ ਤੌਰ ਤੇ ਸਰਕਾਰੀ ਅਫਸਰ, ਦਫ਼ਤਰ ਅਤੇ ਪਿੰਡਾਂ ਦੇ ਨੰਬਰਦਾਰ ਜਾਂ ਜ਼ੈਲਦਾਰ ਤੇ ਸੁਫ਼ੈਦ ਪੋਸ਼ ਸਨ।

ਇਸ ਦੇ ਪਹਿਲੇ ਸੰਪਾਦਕ ਸਰਦਾਰ ਗਹਿਲ ਸਿੰਘ ਸਨ। ਉਨ੍ਹਾਂ ਪਿੱਛੋਂ ਗਿਆਨੀ ਗੁਰਬਖ਼ਸ਼ ਸਿੰਘ ਅਤੇ ਫੇਰ ਸਰਦਾਰ ਗੁਰਬਖਸ਼ ਸਿੰਘ ਕੇਸਰੀ ਇਸ ਦੇ ਐਡੀਟਰ ਬਣੇ। ਇਸ ਦੀ ਛਪਾਈ ਪਹਿਲਾਂ ਪ੍ਰਿੰਟਿੰਗ ਪ੍ਰੈਸ, ਪਟਿਆਲਾ,

ਤੇ ਫੇਰ ਭੂਪਿੰਦਰਾ ਸਟੇਟ ਪ੍ਰੈਸ ਵਿਚ ਹੁੰਦੀ ਰਹੀ। ਸੰਨ ੧੯੪੪ ਵਿਚ 'ਪਟਿਆਲਾ ਸਮਾਚਾਰ' ਸ਼ੁਰੂ ਹੋਣ ਤੇ ਇਹ ਗਜ਼ਟ ਨਿਰੋਲ ਅੰਗਰੇਜ਼ੀ ਵਿਚ ਛਪਣ ਲਗਾ।

### ਪੰਜਾਬੀ ਰੀਪੋਰਟਰ–

ਸਨਾਤਨੀ ਖਿਆਲਾਂ ਦੇ ਸਿੱਖਾਂ ਨੇ ੧ ਅਕਤੂਬਰ, ਸੰਨ ੧੯੧੧ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ। ਇਹ ਪੱਤਰ ਹਰੇਕ ਅੰਗਰੇਜ਼ੀ ਮਹੀਨੇ ਦੀ ੧, ੮, ੧੫ ਤੇ ੨੨ ਤਰੀਖ ਨੂੰ ਸਰਦਾਰ ਗੰਡਾ ਸਿੰਘ ਦੀ ਐਡੀਟਰੀ ਹੇਠ ਸ੍ਰੀ ਵਾਹਿਗੁਰੂ ਪ੍ਰੈਸ, ਅੰਮ੍ਰਿਤਸਰ ਵਿਚ ਛਪ ਕੇ ਪਰਕਾਸ਼ਤ ਹੁੰਦਾ ਸੀ।

### ਹਿੰਦੁਸਤਾਨ ਗਦਰ–

ਸੰਨ ੧੯੧੩ ਵਿਚ ਅਮਰੀਕਾ ਵਿਚ ਗਦਰ ਪਾਰਟੀ ਕਾਇਮ ਹੋਈ ਤੇ ਇਸ ਪਾਰਟੀ ਵੱਲੋਂ ਸਾਨਫਰਾਂਸਿਸਕੋ (ਕੈਲੀਫੋਰਨੀਆਂ) ਵਿਚੋਂ ਲਾਲਾ ਹਰਦਿਆਲ, ਐਮ. ਏ., ਮੌਲਵੀ ਬਰਕਤੁੱਲਾ ਅਤੇ ਗਿਆਨੀ ਭਗਵਾਨ ਸਿੰਘ 'ਪ੍ਰੀਤਮ' ਦੇ ਯਤਨ ਨਾਲ 'ਹਿੰਦੁਸਤਾਨ ਗਦਰ' ਨਾਮੀ ਅਖਬਾਰ ਨਿਕਲਿਆ। ਸੰਨ ੧੯੪੯ ਤਕ ਲਗਪਗ ੩੯ ਸਾਲ ਲਗਾਤਾਰ ਛਪਦਾ ਰਿਹਾ।

ਇਹ ਅਖਬਾਰ ਯੂਰਪ ਦੇ ਪਹਿਲੇ ਯੁੱਧ ਦੇ ਸਮੇ ਅੱਠ ਜ਼ਬਾਨਾਂ ਵਿਚ ਤਰਜਮਾ ਹੋ ਕੇ ਛਪਦਾ ਸੀ ਤੇ ਲਖਾਂ ਦੀ ਗਿਣਤੀ ਵਿਚ ਹਿੰਦੁਸਤਾਨ ਅਤੇ ਹੋਰ ਦੇਸਾਂ ਵਿਚ ਪਹੁੰਚਦਾ ਸੀ। ਇਸ ਪੱਤਰ ਦੇ ਐਡੀਟਰਾਂ ਵਿਚੋਂ ਲਾਲਾ ਹਰਦਿਆਲ, ਐਮ. ਏ., ਪੰਡਿਤ ਰਾਮ ਚੰਦ੍ਰ, ਜੀ. ਬੀ. ਲਾਲ, ਗਿਆਨੀ ਭਗਵਾਨ ਸਿੰਘ 'ਪ੍ਰੀਤਮ' ਅਤੇ ਭਾਈ ਪੂਰਨ ਸਿੰਘ ਦੇ ਨਾਮ ਪਰਸਿੱਧ ਹਨ।

'ਹਿੰਦੁਸਤਾਨ ਗਦਰ' ਅਖਬਾਰ ਬੰਦ ਹੋਣ ਤੇ ਉਸਦੀ ਥਾਵੇਂ ੧ ਅਕਤੂਬਰ ਸੰਨ ੧੯੪੯ ਨੂੰ ਗਿਆਨੀ ਭਗਵਾਨ ਸਿੰਘ 'ਪ੍ਰੀਤਮ' ਦੀ ਐਡੀਟਰੀ ਹੇਠ 'ਨਵਾਂ ਜੁਗ' ਨਾਮੀ ਮਾਸਕ ਪੱਤਰ ਲਾਸ ਐਂਜਲਸ (ਕੈਲੀਫੋਰਨੀਆਂ, ਤੋਂ ਨਿਕਲਿਆ। ਇਹ ਪੱਤਰ ਹੁਣ ਚਲਦਾ ਹੈ।

## ਪੰਥ ਸੇਵਕ–

੨੨ ਅਗਸਤ, ਸੰਨ ੧੯੧੪ ਨੂੰ ਅੰਮ੍ਰਿਤਸਰ ਤੋਂ ਨਿਕਲਿਆ। ਇਸ ਦੇ ਐਡੀਟਰ ਮਾਸਟਰ ਚੰਦਾ ਸਿੰਘ ਸਨ। ਸੰਨ ੧੯੨੨ ਦੇ ਅਖ਼ੀਰ ਤਕ ਛਪਦਾ ਰਿਹਾ। ਧਾਰਮਕ ਵਿਸ਼ਿਆਂ ਉਤੇ ਇਸ ਵਿਚ ਕਈ ਵੇਰ ਕਰੜੀ ਨੁਕਤਾਚੀਨੀ ਛਪਦੀ ਰਹਿੰਦੀ ਸੀ। ਗੁਰਦੁਆਰਿਆਂ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਇਸ ਅਖ਼ਬਾਰ ਨੇ ਕਾਫ਼ੀ ਪਰਚਾਰ ਕੀਤਾ।

## ਫ਼ੌਜੀ ਅਖ਼ਬਾਰ–

ਇਹ ਸਚਿਤਰ ਹਫ਼ਤਾਵਾਰ ਸੰਨ ੧੯੧੪ ਵਿਚ ਸ਼ਿਮਲੇ ਤੋਂ ਨਿਕਲਿਆ। ਸਰਕਾਰ ਅੰਗਰੇਜ਼ੀ ਦਾ ਇਹ ਪਹਿਲਾ ਪੰਜਾਬੀ (ਗੁਰਮੁਖੀ) ਅਖ਼ਬਾਰ ਸੀ। ਯੂਰਪ ਦੀ ਪਹਿਲੀ ਮਹਾਨ ਜੰਗ ਸਮੇ ਇਸ ਅਖ਼ਬਾਰ ਨੇ ਹਿੰਦੁਸਤਾਨ ਵਿਚ ਫ਼ੌਜੀ ਭਰਤੀ ਦੀ ਰਫ਼ਤਾਰ ਤੇਜ਼ ਕਰਨ ਲਈ ਬੜਾ ਕੰਮ ਕੀਤਾ।

ਦੂਜੇ ਮਹਾਨ ਯੁਧ ਦੇ ਅੰਤ ਤੱਕ ਇਹ ਪੱਤਰ ਸ਼ਿਮਲੇ ਤੋਂ ਹੀ ਪਰਕਾਸ਼ਤ ਹੁੰਦਾ ਰਿਹਾ। ਫੇਰ ਇਸ ਦਾ ਦਫ਼ਤਰ ਨਵੀਂ ਦਿੱਲੀ ਬਦਲ ਗਿਆ। ਅੱਜ ਕਲ੍ਹ ਇਸ ਦੇ ਐਡੀਟਰ ਸਰਦਾਰ ਕੁਲਦੀਪ ਸਿੰਘ ਹਨ। ਸਾਲਾਨਾ ਚੰਦਾ ਛੇ ਰੁਪਏ ਤੇ ਆਕਾਰ ੨੦×੩੦ ੮ ਹੈ।

## ਪੰਜਾਬ ਦਰਪਣ–

ਗਿਆਨੀ ਸੁੱਚਾ ਸਿੰਘ ਨੇ ਅੰਮ੍ਰਿਤਸਰ ਤੋਂ ਜਨਵਰੀ, ਸੰਨ ੧੯੧੫ ਵਿਚ ਜਾਰੀ ਕੀਤਾ। ਇਹ ਹਫ਼ਤਾਵਾਰ ਅਖ਼ਬਾਰ ਸੀ ਜੋ ਅਕਾਲੀ ਲਹਿਰ ਦੇ ਦਿਨਾਂ ਤਕ ਚਲਦਾ ਰਿਹਾ। ਪਿੱਛੋਂ ਇਸ ਦੀ ਵਾਗ ਡੋਰ ਮਾਸਟਰ ਤਾਰਾ ਸਿੰਘ ਦੇ ਹੱਥਾਂ ਵਿਚ ਚਲੀ ਗਈ ਤੇ ਸਰਦਾਰ ਅਵਤਾਰ ਸਿੰਘ ਆਜ਼ਾਦ ਇਸ ਦੇ ਸੰਪਾਦਕ ਨੀਅਤ ਹੋਏ। ਇਨ੍ਹਾਂ ਨੇ ਸੰਨ ੧੯੩੦ ਤਕ ਇਸ ਨੂੰ ਚਲਾਇਆ। ਗੁਰਦਵਾਰਾ ਸ਼ਹੀਦ-ਗੰਜ ਦੀ ਐਜੀਟੇਸ਼ਨ ਦੇ ਸਮੇ ਇਕ ਇਤਰਾਜ਼ ਜੋਗ ਲੇਖ ਬਦਲੇ ਇਸ ਤੋਂ ਜ਼ਮਾਨਤ ਮੰਗੀ ਗਈ ਜਿਸ ਕਾਰਨ ਇਸ ਨੂੰ ਬੰਦ ਕਰਨਾ ਪਿਆ।

**ਸੁਤੰਤਰ–**

ਨਾਮਾਵੰਸੀ (ਟਾਂਕ ਛੱਤਰੀ) ਸਿਖਾਂ ਦਾ ਹਫਤਾਵਾਰੀ ਪੱਤਰ ਸੀ। ਸਰਦਾਰ ਨੌਰੰਗ ਸਿੰਘ ਤਾਂਘੀ ਦੇ ਯਤਨ ਨਾਲ ਸੰਨ ੧੯੧੯ ਦੇ ਕਰੀਬ ਅੰਮ੍ਰਿਤਸਰ ਤੋਂ ਨਿਕਲਿਆ ਤੇ ੧੨-੧੩ ਸਾਲ ਬਾਕਾਇਦਾ ਛਪਦਾ ਰਿਹਾ। ਹੁਣ ਇਹ ਪੱਤਰ ਕਈ ਸਾਲਾਂ ਤੋਂ ਬੰਦ ਹੈ।

**ਸਿੱਖ ਸਿਪਾਹੀ–**

ਇਹ ਪੱਤਰ ਪਹਿਲਾਂ ੨੦ ਮਾਰਚ, ੧੯੧੮ ਨੂੰ ਉਰਦੂ ਵਿਚ ਤੇ ਫੇਰ ੨੧ ਨਵੰਬਰ, ਸੰਨ ੧੯੧੮ ਨੂੰ ਪੰਜਾਬੀ ਵਿਚ ਫ਼ੀਰੋਜ਼ਪੁਰ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਬਾਬੂ ਟੇਕ ਸਿੰਘ ਅਤੇ ਪਰਕਾਸ਼ਕ ਭਾਈ ਤਖਤ ਸਿੰਘ ਮੈਨੇਜਰ, ਸਿਖ ਕੰਨਿਆ ਮਹਾ ਵਿਦਿਆਲਾ, ਫੀਰੋਜ਼ਪੁਰ ਸਨ। ਸੰਨ ੧੯੨੦ ਦੇ ਅਖੀਰ ਤਕ ਛਪਦਾ ਰਿਹਾ। ਫ਼ੌਜੀ ਭਰਤੀ ਦਾ ਹਾਮੀ ਸੀ।

**ਹੱਕ–**

ਪੰਜਾਬ ਪਬਲਿਸਿਟੀ ਕਮੇਟੀ, ਲਾਹੌਰ ਵੱਲੋਂ ਅਗਸਤ, ਸੰਨ ੧੯੧੮ ਵਿਚ ਨਿਕਲਿਆ ਤੇ ਸੰਨ ੧੯੨੧ ਤਕ ਛਪਦਾ ਰਿਹਾ। ਇਸ ਦੇ ਐਡੀਟਰ ਖਾਨ ਅਬਦੁਲ ਅਜ਼ੀਜ਼ ਸਨ। ਇਹ ਇਕ ਸਰਕਾਰੀ ਪੱਤਰ ਸੀ।

**ਪੰਥ ਮਿਤ੍ਰ–**

੧੩ ਜੂਨ, ੧੯੦੪ ਨੂੰ ਅੰਮ੍ਰਿਤਸਰ ਤੋਂ ਆਰੰਭ ਹੋਇਆ ਤੇ ਅਗਲੇ ਸਾਲ ਹੀ ਬੰਦ ਹੋ ਗਿਆ।

## ਪੰਦਰਾਂ ਰੋਜ਼ਾ

**ਖਾਲਸਾ ਧਰਮ ਦੀਪਕ–**

੧ ਜਨਵਰੀ ਸੰਨ ੧੯੦੫ ਨੂੰ ਬਟਾਲਾ, ਜ਼ਿਲਾ ਗੁਰਦਾਸ ਪੁਰ ਤੋਂ ਜਾਰੀ

ਹੋਇਆ। ਇਸ ਦਾ ਆਦਰਸ਼ ਨਿਰੋਲ ਧਾਰਮਕ ਸੀ। ਲਾਹੌਰ ਸਿੰਘ ਸਭਾ ਦੇ ਵਧੇਰੇ ਨੇੜੇ ਹੋਣ ਕਾਰਣ ਇਹ ਚੀਫ਼ ਖ਼ਾਲਸਾ ਦੀਵਾਨ ਦਾ ਵਿਰੋਧੀ ਸੀ।

ਚੰਦ -

ਜਨਵਰੀ ਸੰਨ ੧੯੧੮ ਵਿਚ ਵੈਦ ਨੌਰੰਗ ਸਿੰਘ ਤਾਂਘੀ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਇਹ ਪੱਤਰ ਨਾਮ ਦੇਵ ਸ਼ਿਰੋਮਣੀ ਦੀਵਾਨ, ਅੰਮ੍ਰਿਤਸਰ ਦੀ ਮਲ-ਕੀਅਤ ਸੀ। ਚੰਦਾ ਢਾਈ ਰੁਪਏ ਸਾਲ ਸੀ। ਸੰਨ ੧੯੨੨ ਤਕ ਛਪਦਾ ਰਿਹਾ।

ਵਿਦਿਆ–

ਜਨਵਰੀ ਸੰਨ ੧੯੧੮ ਵਿਚ ਵੈਦ ਨੌਰੰਗ ਸਿੰਘ ਤਾਂਘੀ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਇਹ ਪੱਤਰ ਭੀ ਨਾਮ ਦੇਵ ਸ਼ਿਰੋਮਣੀ ਦੀਵਾਨ, ਅੰਮ੍ਰਿਤਸਰ ਦੀ ਮਲਕੀਅਤ ਸੀ। ਚੰਦਾ ਢਾਈ ਰੁਪਏ ਸਾਲ ਸੀ। ਸੰਨ ੧੯੨੨ ਤਕ ਛਪਦਾ ਰਿਹਾ।

## ਮਾਸਕ ਪੱਤਰ

ਉਪਕਾਰੀ–

ਸੰਨ ੧੯੦੨ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਐਡੀਟਰ ਪੰਡਿਤ ਗੰਡਾ ਸਿੰਘ ਸਨ। ਇਸ ਪੱਤਰ ਵਿਚ ਬਹੁਤੀਆਂ ਧਾਰਮਕ ਬਹਿਸਾਂ ਹੀ ਛਪਦੀਆਂ ਸਨ, ਪਰ ਇਹ ਛੇਤੀ ਹੀ ਬੰਦ ਹੋ ਗਿਆ। ਮਈ ਸੰਨ ੧੯੦੬ ਵਿਚ ਇਹ ਪੱਤਰ ਦੋਬਾਰਾ ਸਰਦਾਰ ਨਾਨਕ ਸਿੰਘ ਦੀ ਐਡੀਟਰੀ ਵਿਚ ਜਾਰੀ ਹੋਇਆ, ਫਿਰ ਵੀ ਥੋੜਾ ਚਿਰ ਹੀ ਚੱਲਿਆ।

ਗੁਰਮਤ ਪ੍ਰਚਾਰ–

ਮਾਰਚ ਸੰਨ ੧੯੦੨ ਵਿਚ ਲਾਹੌਰ ਤੋਂ ਛਪਣਾ ਸ਼ੁਰੂ ਹੋਇਆ। ਸਾਲਾਨਾ ਚੰਦਾ ਅੱਠ ਆਨੇ ਸੀ।

**ਰਾਮਗੜ੍ਹੀਆ ਪਤ੍ਰਿਕਾ–**

੧੫ ਨਵੰਬਰ, ਸੰਨ ੧੯੦੨ ਨੂੰ ਲਾਹੌਰ ਤੋਂ ਸ਼ੁਰੂ ਹੋਈ। ਇਹ ਪਤਰਕਾ ਹਰੇਕ ਅੰਗਰੇਜ਼ੀ ਮਹੀਨੇ ਦੀ ੧੫ ਤਰੀਖ ਨੂੰ ਪਰਕਾਸ਼ਤ ਹੁੰਦੀ ਸੀ ਤੇ ਰਾਮ ਗੜ੍ਹੀਆ ਸਭਾ, ਲਾਹੌਰ ਦੀ ਮਲਕੀਅਤ ਸੀ। ਸਰਦਾਰ ਮਹਾਂ ਸਿੰਘ ਇਸ ਦੇ ਐਡੀਟਰ ਤੇ ਪਰਕਾਸ਼ਕ ਸਨ। ਇਹ ਪਤਰਕਾ ਸੰਨ ੧੯੦੫ ਦੇ ਅਖੀਰ ਤਕ ਛਪਦੀ ਰਹੀ।

**ਖਾਲਸਾ ਸੇਵਕ–**

ਸਰਦਾਰ ਜੀਵਨ ਸਿੰਘ 'ਸੇਵਕ' ਦੀ ਐਡੀਟਰੀ ਥੱਲੇ ੧ ਫਰਵਰੀ ਸੰਨ ੧੯੦੩ ਨੂੰ ਇਕ ਮਾਹਵਾਰੀ ਰਸਾਲੇ ਦੇ ਤੌਰ ਤੇ ਲਾਹੌਰ ਤੋਂ ਅਰੰਭ ਹੋਇਆ। ਥੋੜ੍ਹਾ ਚਿਰ ਪਿਛੋਂ ਇਸ ਨੂੰ ਰੋਜ਼ਾਨਾ ਕਰ ਦਿੱਤਾ ਗਿਆ। ਸੰਨ ੧੯੧੦ ਵਿਚ ਘਾਟੇ ਦੇ ਕਾਰਣ ਬੰਦ ਹੋ ਗਿਆ।

**ਮਾਸਿਕ ਪੱਤ੍ਰ–**

ਚੀਫ ਖਾਲਸਾ (ਅੰਮ੍ਰਿਤਸਰ) ਦਾ ਇਹ ਦੂਜਾ ਪੱਤਰ ਸੀ। ਫਰਵਰੀ ਸੰਨ ੧੯੦੪ ਤੋਂ ੧੯੧੨ ਤਕ ਛਪਦਾ ਰਿਹਾ। ਇਸ ਵਿਚ ਲੇਖਾਂ ਤੋਂ ਬਿਨਾ ਦੀਵਾਨ ਦੀਆਂ ਰਪੋਟਾਂ ਤੇ ਕਾਰਰਵਾਈ ਪਰਕਾਸ਼ਤ ਹੁੰਦੀ ਸੀ। ਸੰਨ ੧੯੧੨ ਵਿਚ ਬੰਦ ਹੋ ਗਿਆ।

**ਇਸਤ੍ਰੀ ਸਤਿਸੰਗ–**

ਅਪਰੈਲ ੧੯੦੪ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਦਾ ਸਾਲਾਨਾ ਚੰਦਾ ਦੋ ਰੁਪਏ ਸੀ।

**ਚਿਤ੍ਰ ਅਖ਼ਬਾਰ–**

ਸਤੰਬਰ ਸੰਨ ੧੯੦੪ ਵਿਚ ਭਾਈ ਸੇਵਾ ਸਿੰਘ ਫੋਟੋਗਰਾਫਰ ਦੀ ਐਡੀਟਰੀ ਹੇਠ ਸਚਿਤਰ ਤੇ ਚਿਤਰਾਂ ਤੋਂ ਰਹਿਤ ਦੋ ਸ਼ਕਲਾਂ ਵਿਚ ਨਿਕਲਿਆ।

ਸਚਿਤਰ ਦੀ ਕੀਮਤ ਦੋ ਰੁਪਏ ਸਾਲਾਨਾ ਤੇ ਚਿਤਰਾਂ ਤੋਂ ਬਿਨਾ ਕੀਮਤ ਤੇਰਾਂ ਆਨੇ ਸੀ। ਭਾਈ ਬੁੱਧ ਸਿੰਘ ਦੇ ਗੁਰਮਤ ਪ੍ਰੈਸ ਵਿਚ ਛਪਦਾ ਸੀ।

ਇਹ ਅਖ਼ਬਾਰ ਲਗ ਭਗ ਦੋ ਸਾਲ ਛਪਦਾ ਰਿਹਾ।

## ਖਾਲਸਾ ਯੰਗ ਮੈਨਜ਼ ਮੈਗਜ਼ੀਨ–

ਇਹ ਪੱਤਰ ਸਰਦਾਰ ਅਰਜਨ ਸਿੰਘ, ਬੀ. ਏ. ਦੀ ਐਡੀਟਰੀ ਵਿਚ ਖਾਲਸਾ ਯੰਗ ਮੈਨਜ਼ ਐਸੋਸੀਏਸ਼ਨ ਅੰਮ੍ਰਿਤਸਰ ਤੋਂ ੧੩ ਅਪਰੈਲ ਸੰਨ ੧੯੦੫ ਨੂੰ ਤ੍ਰਿਮਾਸਕ ਰਸਾਲੇ ਦੀ ਸ਼ਕਲ ਵਿਚ ਛਪਣੀ ਸ਼ੁਰੂ ਹੋਈ। ਫੇਰ ਇਸ ਨੂੰ ਮਾਹਵਾਰੀ ਕਰ ਦਿੱਤਾ ਗਿਆ। ਇਸ ਦਾ ਆਦਰਸ਼ ਸਿਖ-ਇਤਿਹਾਸ ਤੇ ਗੁਰਬਾਣੀ ਦਾ ਪਰਚਾਰ ਕਰਨਾ ਸੀ।

ਇਸ ਦਾ ਸਾਲਾਨਾ ਚੰਦਾ ਢਾਈ ਰੁਪਏ ਦੇਸ ਤੇ ਤਿੰਨ ਰੁਪਏ ਪਰਦੇਸ ਸੀ।

## ਪੰਜਾਬੀ–

੧ ਜੁਲਾਈ ਸੰਨ ੧੯੦੫ ਤੋਂ ਆਰੰਭ ਹੋ ਕੇ ੧੯੦੯ ਤਕ ਚਲਦਾ ਰਿਹਾ। ਪਹਿਲਾਂ ਇਹ ਪੱਤਰ ਭਾਈ ਵਜ਼ੀਰ ਸਿੰਘ ਦੇ ਵਜ਼ੀਰ ਹਿੰਦ ਪ੍ਰੈਸ ਵਿਚੋਂ ਤੇ ਫੇਰ ਕੁਮਰਸ਼ਲ ਪ੍ਰੈਸ, ਅੰਮ੍ਰਿਤਸਰ ਵਿਚੋਂ ਛਪਦਾ ਰਿਹਾ।

## ਸੇਵਕ ਸਿੰਘ ਪਤ੍ਰਿਕਾ -

ਅਕਤੂਬਰ ਸੰਨ ੧੯੦੫ ਵਿਚ ਸਰਦਾਰ ਮਹਾਂ ਸਿੰਘ ਦੀ ਐਡੀਟਰੀ ਵਿਚ ਡੱਬੀ ਬਾਜ਼ਾਰ, ਲਾਹੌਰ ਤੋਂ ਛਪਣਾ ਸ਼ੁਰੂ ਹੋਇਆ। ਇਸ ਦਾ ਨਿਸ਼ਾਨਾ ਸਿਖ ਧਰਮ ਦਾ ਪਰਚਾਰ ਕਰਨਾ ਸੀ।

## ਦੁਖ ਨਿਵਾਰਨ–

ਭਾਈ ਸਾਹਿਬ ਮੋਹਨ ਸਿੰਘ ਵੈਦ ਨੇ ੧੯੦੬ ਵਿਚ ਸ਼ੁਰੂ ਕੀਤਾ। ਤਿੰਨ ਅਕਤੂਬਰ ਸੰਨ ੧੯੩੬ ਨੂੰ ਭਾਈ ਸਾਹਿਬ ਦਾ ਦੇਹਾਂਤ ਹੋਣ ਤੇ ਉਸ ਤੋਂ ਅਗਲੇ ਸਾਲ ਇਹ ਰਸਾਲਾ ਫੇਰ ਨਵੇਂ ਸਿਰੇ ਜਾਰੀ ਹੋਇਆ। ਵੈਦ ਮੋਹਨ ਸਿੰਘ ਦੇ

ਸਪੁੱਤਰ ਭਾਈ ਤ੍ਰਿਲੋਕ ਸਿੰਘ ਨਵੇਂ ਐਡੀਟਰ ਲਗੇ ਜੋ ਹੁਣ ਤਕ ਇਹ ਸੇਵਾ ਨਿਭਾ ਰਹੇ ਹਨ। ਇਸ ਵਿਚ ਵੈਦਕ, ਦੇਹ ਅਰੋਗਤਾ ਆਦਿ ਵਿਸ਼ਿਆਂ ਤੋਂ ਬਿਨਾ ਸਾਹਿੱਤ ਤੇ ਰਾਜਨੀਤੀ ਉਤੇ ਵੀ ਲੇਖ ਛਪਦੇ ਹਨ। ਇਸ ਮਾਸਕ ਪੱਤਰ ਨੇ ਪੰਜਾਬੀ ਬੋਲੀ ਦੇ ਪਰਚਾਰ ਲਈ ਬੜਾ ਕੰਮ ਕੀਤਾ ਹੈ।

### ਮੁਫੀਦ ਆਮ

ਮਾਰਚ ਸੰਨ ੧੯੦੬ ਵਿਚ ਸਰਦਾਰ ਕੇਸਰ ਸਿੰਘ ਦੀ ਐਡੀਟਰੀ ਹੇਠ ਫੀਰੋਜ਼ਪੁਰ ਤੋਂ ਜਾਰੀ ਹੋਇਆ। ਇਹ ਧਾਰਮਕ ਤੇ ਰਾਜਨੀਤਕ ਮਾਸਕ ਪੱਤਰ ਸੀ। ਥੋੜਾ ਚਿਰ ਹੀ ਚੱਲਿਆ।

### ਪੰਥ

ਭਾਈ ਲਾਲ ਸਿੰਘ ਉਪਦੇਸ਼ਕ ਨੇ ੧ ਨਵੰਬਰ, ੧੯੦੬ ਨੂੰ ਗੁਜਰਾਂਵਾਲੇ ਤੋਂ ਜਾਰੀ ਕੀਤਾ। ਇਸ ਦੇ ਸੰਪਾਦਕ ਸਰਦਾਰ ਸੋਹਣ ਸਿੰਘ ਸਨ। ਇਹ ਅਖਬਾਰ ੧੯੧੫ ਤਕ ਚਲਦਾ ਰਿਹਾ। ਆਕਾਰ ੧੮×੨੨ ੪ ਤੇ ਸਾਲਾਨਾ ਚੰਦਾ ਛੇ ਆਨੇ ਸੀ। ਗੁੱਜਰਾਂਵਾਲਾ ਨਿਵਾਸੀਆਂ ਤੋਂ ਚੰਦਾ ਕੇਵਲ ਚਾਰ ਆਨੇ ਹੀ ਲਿਆ ਜਾਂਦਾ ਸੀ। ਇਹ ਪੱਤਰ ਪੁਰਾਣੇ ਖਾਲਸਾ ਦੀਵਾਨ ਗੁੱਜਰਾਂਵਾਲਾ ਦੀ ਮਲਕੀਅਤ ਸੀ।

### ਗ੍ਰੰਥੀ–

ਸਾਉਣ ਸੰਮਤ ੧੯੬੪ ਮੁਤਾਬਿਕ ਸੰਨ ੧੯੦੭ ਵਿਚ ਗੁਰਮਤ ਪਰਚਾਰਕ ਵਿਦਿਆਲਾ, ਤਰਨਤਾਰਨ ਵਲੋਂ ਨਿਕਲਿਆ ਤੇ ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

### ਪੰਜਾਬੀ ਭੈਣ–

ਇਸਤਰੀਆਂ ਦੀ ਸਿਖਿਆ ਲਈ ਇਹ ਰਸਾਲਾ ਸਿਖ ਕੰਨਿਆਂ ਮਹਾਂ ਵਿਦਿਆਲਾ ਫੀਰੋਜ਼ਪੁਰ ਵਲੋਂ ਨਿਕਲਦਾ ਸੀ। ਇਸ ਦਾ ਆਰੰਭ ਭਾਈ ਸਾਹਿਬ

ਤਖਤ ਸਿੰਘ ਦੇ ਯਤਨ ਨਾਲ ੧ ਮਈ ਸੰਨ ੧੯੦੭ ਨੂੰ ਹੋਇਆ। ਮਾਸਟਰ ਬੀਰ ਸਿੰਘ ਇਸ ਦੇ ਐਡੀਟਰ ਸਨ। ਇਸਤਰੀ ਸਿਖਿਆ ਤੋਂ ਬਿਨਾ ਇਸ ਵਿਚ ਖੋਜ ਭਰੇ ਸਾਹਿਤਕ ਲੇਖ ਭੀ ਛਪਦੇ ਸਨ। ਸਾਲਾਨਾ ਚੰਦਾ ਦੋ ਰੁਪਏ ਸੀ। ਹੁਣ ਥੋੜੇ ਸਮੇ ਤੋਂ ਇਹ ਰਸਾਲਾ ਬੰਦ ਹੈ।

**ਨੌ ਰਤਨ -**

'ਸਿੰਘ ਸਭਾ ਗਜ਼ਟ' ਦੇ ਐਡੀਟਰ ਭਾਈ ਲਾਹੌਰਾ ਸਿੰਘ ਨੇ ੧੫ ਜੂਨ ਸੰਨ ੧੯੦੮ ਨੂੰ ਨੌ ਰਤਨ ਨਾਮੀ ਦੂਜਾ ਪੱਤਰ ਜਾਰੀ ਕੀਤਾ। ਇਹ ਮਾਹਵਾਰੀ ਰਸਾਲਾ ਸੀ ਤੇ ਇਸ ਵਿਚ ਆਮ ਵਾਕਫੀ ਤੇ ਗੁਰਮਤ ਪਰਚਾਰ ਸਬੰਧੀ ਲੇਖਾਂ ਤੋਂ ਬਿਨਾ ਵੈਦਕ ਦੇ ਨੁਸਖੇ ਵੀ ਛਾਪੇ ਜਾਂਦੇ ਸਨ। ਲਗ ਭਗ ੩੨ ਵਰ੍ਹੇ ਚੱਲ ਕੇ ਸੰਨ ੧੯੩੫ ਦੇ ਕਰੀਬ ਬੰਦ ਹੋ ਗਿਆ।

**ਇਸਤ੍ਰੀ ਸਮਾਚਾਰ-**

੨ ਜੁਲਾਈ, ੧੯੦੮ ਨੂੰ ਕੋਇਟੇ ਤੋਂ ਸ਼ੁਰੂ ਹੋਇਆ। ਐਡੀਟਰ ਬੀਬੀ ਰਾਜਿੰਦਰ ਕੌਰ ਸਨ। ਥੋੜਾ ਚਿਰ ਹੀ ਚੱਲਿਆ।

**ਬੀਰ-**

੧ ਅੱਸੂ ਸੰਮਤ ੪੪੦ ਨਾਨਕ ਸ਼ਾਹੀ, ਮੁਤਾਬਿਕ ਸੰਨ ੧੯੦੯ ਨੂੰ ਖਾਲਸਾ ਬਰਾਦਰੀ ਕਾਰਜ ਸਾਧਕ ਦਲ, ਅੰਮ੍ਰਿਤਸਰ ਵੱਲੋਂ ਨਿਕਲਿਆ। ਇਹ ਪਛੜੀਆਂ ਸ਼ਰੇਣੀਆਂ ਦਾ ਪੱਤਰ ਸੀ। ਸਾਲਾਨਾ ਚੰਦਾ ਸਵਾ ਰੁਪਿਆ ਸੀ।

**ਨਿਰਮਲ ਪੱਤਰ -**

ਜਨਵਰੀ ਸੰਨ ੧੯੦੯ ਵਿਚ ਵੈਦ ਗੁਰਦਿੱਤ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਨਿਕਲਿਆ। ਸੰਨ ੧੯੧੫ ਤਕ ਚਲਦਾ ਰਿਹਾ। ਇਸ ਦਾ ਸਾਲਾਨਾ ਚੰਦਾ ਇਕ ਰੁਪਿਆ ਸੀ।

**ਮੈਹਰਾ ਪੱਤ੍ਰਿਕਾ -**

ਫਰਵਰੀ ਸੰਨ ੧੯੦੯ ਵਿਚ ਅੰਮ੍ਰਿਤਸਰ ਤੋਂ ਨਿਕਲੀ । ਸਾਲਾਨਾ ਚੰਦਾ ਇਕ ਰੁਪਿਆ ਸੀ। ਮਹਿਰਿਆਂ (ਝੀਵਰਾਂ) ਦੀ ਸਭਾ ਦਾ ਪਰੀਤੀਨਿਧ ਪੱਤਰ ਸੀ। ਇਸ ਦੇ ਮੁਖ ਸੰਪਾਦਕ ਸ੍ਰੀ ਬਿਹਾਰੀ ਲਾਲ ਤੇ ਉਪ ਸੰਪਾਦਕ ਭਾਈ ਬਿਸ਼ਨ ਸਿੰਘ ਸਨ ।

**ਵਿਸਕਰਮਾ -**

ਜੂਨ ਸੰਨ ੧੯੦੯ ਵਿਚ ਅੰਮ੍ਰਿਤਸਰ ਤੋਂ ਨਿਕਲਿਆ। ਇਹ ਪੱਤਰ ਵਿਸਕਰਮਾ ਵੰਸ ਸੁਧਾਰਕ ਸਭਾ, ਅੰਮ੍ਰਿਤਸਰ ਦੀ ਮਲਕੀਅਤ ਸੀ । ਸਾਲਾਨਾ ਚੰਦਾ ਇਕ ਰੁਪਿਆ ਸੀ।

ਸੰਨ ੧੯੨੦ ਤਕ ਚਲਦਾ ਰਿਹਾ । 'ਰਾਮਗੜ੍ਹੀਆ ਪਤ੍ਰਿਕਾ' ਤੋਂ ਪਿੱਛੋਂ ਇਹ ਦੂਜਾ ਪੱਤਰ ਸੀ ਜੋ ਰਾਮਗੜ੍ਹੀਆਂ ਦੇ ਸੁਧਾਰ ਨੂੰ ਮੁਖ ਰਖ ਕੇ ਜਾਰੀ ਕੀਤਾ ਗਿਆ ।

**ਦਿੱਤ ਸਿੰਘ ਮੈਗਜ਼ੀਨ –**

ਜਨਵਰੀ ਸੰਨ ੧੯੧੦ ਵਿਚ ਸਰਦਾਰ ਗੁਰਬਖਸ਼ ਸਿੰਘ ਕ੍ਰੇਸਰੀ ਨੇ ਇਹ ਰਸਾਲਾ ਰੋਪੜ, ਜ਼ਿਲਾ ਅੰਬਾਲਾ ਤੋਂ ਸਿੰਘ ਸਭਾ ਲਹਿਰ ਦੇ ਪਰਸਿੱਧ ਆਗੂ ਤੇ ਵਿਦਵਾਨ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿਚ ਸ਼ੁਰੂ ਕੀਤਾ । ਸਰਦਾਰ ਗੁਰਬਖਸ਼ ਸਿੰਘ ਰਿਆਸਤ ਪਟਿਆਲਾ ਵਿਚ ਨੌਕਰ ਹੋ ਗਏ ਜਿਸ ਕਰਕੇ ਇਹ ਪਰਚਾ ਦੋ ਕੁ ਸਾਲ ਚਲ ਕੇ ਬੰਦ ਹੋ ਗਿਆ।

**ਵੈਦ ਰਾਜ -**

ਦਸੰਬਰ ਸੰਨ ੧੯੧੦ ਵਿਚ ਲਾਹੌਰ ਤੋਂ ਜਾਰੀ ਹੋਇਆ । ਇਸ ਦੇ ਸੰਪਾਦਕ ਭਾਈ ਆਇਆ ਸਿੰਘ ਵੈਦ ਸਨ। ਸਾਲਾਨਾ ਚੰਦਾ ਸਵਾ ਰੁਪਿਆ ਸੀ। ਇਹ ਪੱਤਰ ਦਸ ਕੁ ਵਰ੍ਹੇ ਚਲ ਕੇ ਸੰਨ ੧੯੨੦ ਵਿਚ ਬੰਦ ਹੋ ਗਿਆ।

### ਪੰਜਾਬੀ ਸੂਰਮਾ -

ਸੰਨ ੧੯੧੧ ਵਿਚ ਸ੍ਰੀ ਬਨਾਰਸੀ ਦਾਸ ਚੇਤਨ ਦੀ ਐਡੀਟਰੀ ਥੱਲੇ ਸ਼ੁਰੂ ਹੋਇਆ। ਮਸਾਂ ਤਿੰਨ ਕੁ ਸਾਲ ਹੀ ਚੱਲਿਆ। ਗਰਮਾ ਗਰਮ ਲੇਖਾਂ ਲਈ ਇਹ ਰਸਾਲਾ ਪਰਸਿੱਧ ਸੀ।

### ਫੁਲਵਾੜੀ

ਇਸ ਮਾਸਕ ਪੱਤਰ ਦਾ ਪਹਿਲਾ ਪਰਚਾ ੧੨ ਅਪਰੈਲ ਸੰਨ ੧੯੧੨ ਨੂੰ ਚੱਕ ਨੰ. ੨੯੦, ਡਾਕਘਰ ਜਾਨੀਵਾਲਾ, ਜ਼ਿਲਾ ਲਾਇਲ ਪੁਰ ਤੋਂ ਨਿਕਲਿਆ। ਇਸ ਵਿਚ ਵਧੇਰੇ ਆਤਮਕ ਵਿਚਾਰ ਤੇ ਪਰਮਾਰਥ ਦੀਆਂ ਗੱਲਾਂ ਛਪਦੀਆਂ ਸਨ।

ਸਾਲਾਨਾ ਚੰਦਾ ਸਵਾ ਰੁਪਿਆ ਸੀ। ਇਹ ਪੱਤਰ ਮੌਡਲ ਅਲੈਕਟ੍ਰਿਕ ਪ੍ਰੈਸ, ਅਨਾਰਕਲੀ ਲਾਹੌਰ ਵਿਚੋਂ ਸਰਦਾਰ ਅਮਰ ਸਿੰਘ ਦੇ ਪਰਬੰਧ ਹੇਠ ਛਪਦਾ ਸੀ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

### ਨਾਮਦੇਵ ਪੱਤਰ-

ਭਾਦੋਂ ਸੰਮਤ ੪੪੩ ਨਾਨਕ ਸ਼ਾਹੀ ਮੁਤਾਬਿਕ ਸੰਨ ੧੯੧੨ ਨੂੰ ਅੰਮ੍ਰਿਤਸਰ ਤੋਂ ਆਰੰਭ ਹੋਇਆ। ਇਹ ਨਾਮ ਵੰਸੀਆਂ (ਟਾਂਕ ਛੱਤਰੀਆਂ) ਦਾ ਪਹਿਲਾ ਪੱਤਰ ਸੀ ਤੇ ਉਨ੍ਹਾਂ ਦੀ ਉਨਤੀ ਲਈ ਹੀਲਾ ਕਰਨਾ ਇਸ ਦਾ ਮੁਖ ਪ੍ਰਯੋਜਨ ਸੀ।

ਸਰਦਾਰ ਖਜ਼ਾਨ ਸਿੰਘ ਇਸ ਦੇ ਐਡੀਟਰ ਸਨ। ਸੰਨ ੧੯੧੫ ਤਕ ਚਲਦਾ ਰਿਹਾ, ਸਾਲਾਨਾ ਚੰਦਾ ਸਵਾ ਰੁਪਿਆ ਸੀ।

### ਟੈਂਪ੍ਰੈਂਸ ਮੈਗਜ਼ੀਨ-

ਅਪਰੈਲ ਸੰਨ ੧੯੧੪ ਵਿਚ ਸ਼ੁਰੂ ਹੋਇਆ। ਇਸ ਦਾ ਕੰਮ ਜਨਤਾ ਵਿਚ ਨਸ਼ਿਆਂ ਵਿਰੁੱਧ ਪਰਚਾਰ ਕਰਨਾ ਸੀ। ਇਸ ਦੇ ਸੰਪਾਦਕ ਮਾਸਟਰ ਸੰਤ ਸਿੰਘ ਸਨ। ਇਹ ਪੱਤਰ ਪੰਜਾਬੀ ਵਿਚ ਸੰਨ ੧੯੧੭ ਤਕ ਛਪਦਾ ਰਿਹਾ। ਪਿੱਛੋਂ ਇਹ ਉਰਦੂ ਬੋਲੀ ਵਿਚ ਛਪਣ ਲੱਗਾ। ਗੁਰਮਖੀ ਪੱਤਰ ਦਾ ਸਾਲਾਨਾ ਚੰਦਾ ਡੇਢ ਰੁਪਿਆ ਸੀ।

**ਜੀਵਨ ਸੁਧਾਰ -**

੧ ਅਗਸਤ ਸੰਨ ੧੯੧੪ ਨੂੰ ਵੈਦ ਬੁੱਢਾ ਸਿੰਘ ਗਿਆਨੀ ਦੁਲੱਚੀਕੇ, (ਸਿਆਲਕੋਟ) ਦੀ ਐਡੀਟਰੀ ਵਿਚ ਆਰੰਭ ਹੋਇਆ। ਇਹ ਵੈਦਕ ਦਾ ਪਰਚਾ ਸੀ। ਧਾਰਮਕ ਲੇਖ ਵੀ ਇਸ ਵਿਚ ਛਪਦੇ ਸਨ।

**ਸੁਖ ਦਾਤਾ–**

ਅਕਤੂਬਰ ਸੰਨ ੧੯੧੪ ਵਿਚ ਇਸ ਦਾ ਆਰੰਭ ਹੋਇਆ। ਐਡੀਟਰ ਪੰਡਿਤ ਆਤਮਾ ਰਾਮ ਵੈਦ, ਰਸੂਲਪੁਰ, ਜ਼ਿਲਾ ਅੰਮ੍ਰਿਤਸਰ ਸਨ। ਵੈਦਕ ਦਾ ਪਰਚਾਰ ਕਰਨਾ ਇਸ ਦਾ ਮੰਤਵ ਸੀ। ਚੰਦਾ ਢਾਈ ਰੁਪਏ ਸਾਲਾਨਾ ਸੀ। ਦੋ ਕੁ ਸਾਲ ਚੱਲ ਕੇ ਬੰਦ ਹੋ ਗਿਆ।

**ਇਸਤ੍ਰੀ ਸੁਧਾਰ ਪੱਤਰ**

ਇਹ ਮਾਸਕ ਪੱਤਰ ਸੰਨ ੧੯੧੪ ਵਿਚ ਲਾਹੌਰ ਤੋਂ ਨਿਕਲਿਆ। ਐਡੀਟਰ ਬੀਬੀ ਈਸ਼ਰ ਕੌਰ ਸੀ। ਇਹ ਹਰੇਕ ਅੰਗਰੇਜ਼ੀ ਮਹੀਨੇ ਦੀ ੧੫ ਤਾਰੀਖ ਨੂੰ ਛਪਦਾ ਸੀ। ਚੰਦਾ ਡੇਢ ਰੁਪਿਆ ਸੀ।

**ਗਿਆਨ -**

ਸਰਦਾਰ ਜੀਵਨ ਸਿੰਘ ਸੇਵਕ ਦਾ ਇਹ ਤੀਜਾ ਪੱਤਰ ਸੀ ਜੋ ਉਨ੍ਹਾਂ ਨੇ ਸੰਨ ੧੯੧੫ ਵਿਚ ਜਾਰੀ ਕੀਤਾ। ਇਸ ਵਿਚ ਆਮ ਵਾਕਫੀਅਤ ਦੇ ਲੇਖ ਛਪਦੇ ਸਨ। ਸਾਲਾਨਾ ਚੰਦਾ ਤਿੰਨ ਰੁਪਏ ਸੀ। ਇਹ ਪੱਤਰ ਲਗ ਭਗ ਡੇਢ ਸਾਲ ਛਪਦਾ ਰਿਹਾ।

**ਸੱਚ ਖੰਡ–**

ਅਪਰੈਲ ਸੰਨ ੧੯੧੬ ਵਿਚ ਗਿਆਨੀ ਸੁੱਚਾ ਸਿੰਘ ਦੀ ਐਡੀਟਰੀ ਥੱਲੇ ਸ਼ੁਰੂ ਹੋਇਆ। ਇਸ ਦਾ ਆਦਰਸ਼ ਧਰਮ ਪਰਚਾਰ ਸੀ। ਸਾਲਾਨਾ ਚੰਦਾ ਸਵਾ ਰੁਪਿਆ ਸੀ।

**ਸੁਖ ਜੀਵਨ -**

ਅਪਰੈਲ ਸੰਨ ੧੯੧੬ ਵਿਚ ਕੋਹਾਲੀ ਕਲਾਂ, ਜ਼ਿਲਾ ਅੰਮ੍ਰਿਤਸਰ ਤੋਂ ਆਰੰਭ ਹੋਇਆ। ਐਡੀਟਰ ਤੇ ਮਾਲਕ ਭਾਈ ਲਾਭ ਸਿੰਘ ਸਨ। ਇਹ ਪੱਤਰ ਅਰੋਗਤਾ ਦੇ ਨਿਯਮਾਂ ਦਾ ਪਰਚਾਰਕ ਸੀ। ਥੋੜਾ ਚਿਰ ਹੀ ਚਲਿਆ।

**ਪੰਥ ਹਿਤਕਾਰੀ -**

ਜੂਨ ਸੰਨ ੧੯੧੬ ਵਿਚ ਮੰਡੀ ਬਹਾਉਦੀਨ, ਗੁਜਰਾਤ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਵੈਦ ਨਵਨੀਤ ਹਰੀ (ਭਾਵ—ਮੱਖਣ ਸਿੰਘ) ਸਨ।

**ਚਕਿਤਸਾ ਦਰਪਨ -**

'ਸੁਖਦਾਤੇ' ਤੋਂ ਅਗਲੇ ਸਾਲ ਸੰਨ ੧੯੧੬ ਵਿਚ 'ਚਕਿਤਸਾ ਦਰਪਨ' ਵੈਦ ਲਾਭ ਸਿੰਘ ਦੀ ਐਡੀਟਰੀ ਵਿਚ ਨਿਕਲਿਆ ਤੇ ਥੋੜਾ ਚਿਰ ਪਿਛੋਂ ਹੀ ਬੰਦ ਹੋ ਗਿਆ। ਇਹ ਨਿਰੋਲ ਵੈਦਕ ਦਾ ਪਰਚਾ ਸੀ।

**ਸੁਘੜ ਸਹੇਲੀ—**

ਜੁਲਾਈ ਸੰਨ ੧੯੧੭ ਵਿਚ ਇਸਤਰੀ ਜਾਤੀ ਦੇ ਸੁਧਾਰ ਅਤੇ ਸੰਤਾਨ ਪਾਲਣ ਤੇ ਅਰੋਗਤਾ ਦੀ ਸਿਖਿਆ ਦੇਣ ਹਿਤ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ ਗਿਆ। ਚੰਦਾ ਢਾਈ ਰੁਪਏ ਦੇਸ ਤੇ ਤਿੰਨ ਰੁਪਏ ਪਰਦੇਸ ਸੀ। ਹਰੇਕ ਅੰਗਰੇਜ਼ੀ ਮਹੀਨੇ ਦੀ ੧੬ ਤਾਰੀਖ਼ ਨੂੰ ਸਰਦਾਰ ਸਵਰਨ ਸਿੰਘ ਦੇ ਪਰਬੰਧ ਹੇਠ ਭਾਈ ਸੁੱਚਾ ਸਿੰਘ ਦੇ ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਵਿਚੋਂ ਛਪ ਕੇ ਪਰਕਾਸ਼ਤ ਹੁੰਦਾ ਸੀ।

**ਭੁਜੰਗਣ ਪੱਤਰ—**

੧ ਸਤੰਬਰ ਸੰਨ ੧੯੧੭ ਨੂੰ ਭੁਜੰਗਣ ਕੌਂਸਲ, ਜ਼ਿਲਾ ਅੰਮ੍ਰਿਤਸਰ ਵੱਲੋਂ ਨਿਕਲਿਆ। ਐਡੀਟਰ ਬੀਬੀ ਲਿਵਲੀਨ ਕੌਰ ਸਨ। ਇਸਤਰੀ ਜਾਤਿ ਵਿਚ ਵਿਦ੍ਯਾ ਦਾ ਪਰਚਾਰ ਕਰਨਾ ਇਸ ਪੱਤਰ ਦਾ ਮੰਤਵ ਸੀ। ਹਰ ਅੰਗਰੇਜ਼ੀ

ਮਹੀਨੇ ਦੇ ਪਹਿਲੇ ਹਫ਼ਤੇ ਛਪਦਾ ਸੀ। ਸਾਲਾਨਾ ਚੰਦਾ ਸਵਾ ਰੁਪਿਆ ਤੇ ਆਕਾਰ ੨੨ ੨੯ ੪ ਸੀ। ਸੰਨ ੧੯੨੧ ਤਕ ਚਲਦਾ ਰਿਹਾ।

### ਇਸਤ੍ਰੀ ਸੁਧਾਰ

ਇਹ ਮਾਸਕ ਪੱਤਰ ਇਸਤਰੀ ਜਾਤੀ ਦੇ ਸੁਧਾਰ ਹਿਤ ਲਾਹੌਰ ਤੋਂ ਜਾਰੀ ਹੋਇਆ। ਐਡੀਟਰ ਬੀਬੀ ਦੁਸ਼ਟਦਮਨ ਕੌਰ ਅਤੇ ਬੀਬੀ ਈਸ਼ਰ ਕੌਰ ਸਨ। ਸਾਲਾਨਾ ਚੰਦਾ ਸਵਾ ਰੁਪਿਆ ਸੀ।

### ਗੁਰਮਤ ਪ੍ਰਚਾਰ ਮੈਗਜ਼ੀਨ

ਸਿਖ ਧਰਮ ਦੇ ਪਰਚਾਰ ਵਾਸਤੇ ਲਾਹੌਰ ਤੋਂ ਥੋੜਾ ਸਮਾਂ ਨਿਕਲਦਾ ਰਿਹਾ ਤੇ ਫੇਰ ਬੰਦ ਹੋ ਗਿਆ।

### ਗੁਰਮਤ ਪ੍ਰਕਾਸ਼ਕ–

ਸੰਨ ੧੯੧੮ ਵਿਚ ਗਿਆਨੀ ਅਵਤਾਰ ਸਿੰਘ ਵਹੀਰੀਏ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਇਸ ਦਾ ਕੰਮ ਸਿਖ ਧਰਮ ਦਾ ਪਰਚਾਰ ਕਰਨਾ ਸੀ। ਬਾਬਾ ਖੇਮ ਸਿੰਘ ਬੇਦੀ ਦੀ ਪਾਰਟੀ ਦਾ ਹਿਮੈਤੀ ਸੀ। ਸਾਲਾਨਾ ਚੰਦਾ ਇਕ ਰੁਪਿਆ ਸੀ। ਪਰ ਪੁਰਾਤਨ ਖਿਆਲਾਂ ਦਾ ਪਰਚਾਰਕ ਹੋਣ ਕਾਰੰਣ ਬਹੁਤਾ ਚਿਰ ਨਾ ਚਲ ਸਕਿਆ।

### ਪ੍ਰਦੇਸੀ ਖ਼ਾਲਸਾ–

ਸਤੰਬਰ ਸੰਨ ੧੯੧੮ ਵਿਚ ਕੁਆਲਾ ਲੰਪਰ (ਮਲਾਇਆ) ਤੋਂ ਸਰਦਾਰ ਚੰਨਣ ਸਿੰਘ ਦੀ ਐਡੀਟਰੀ ਹੇਠ ਨਿਕਲਿਆ। ਇਹ ਪੱਤਰ ਸਾਈਕਲੋ ਸਟਾਈਲ ਹੋ ਕੇ ਛਪਦਾ ਸੀ ਤੇ ਸਾਲਾਨਾ ਚੰਦਾ ਦੋ ਡਾਲਰ ਸੀ। ਗ਼ਾਲਬਨ ਸੰਨ ੧੯੨੧ ਦੇ ਅਖੀਰ ਤਕ ਛਪਦਾ ਰਿਹਾ। 'ਹਿੰਦੁਸਤਾਨ ਗਦਰ' ਤੋਂ ਬਾਅਦ ਪੰਜਾਬੀ ਬੋਲੀ ਦਾ ਇਹ ਦੂਜਾ ਪੱਤਰ ਸੀ ਜੋ ਪਰਦੇਸ ਵਿਚੋਂ ਨਿਕਲਿਆ।

# ਤ੍ਰਿਮਾਸਕ

ਪੰਜਾਬੀ ਫੁਲਵਾੜੀ–

ਇਹ ਰਸਾਲਾ ਦਿਆਲ ਸਿੰਘ ਕਾਲਜ, ਲਾਹੌਰ ਵਲੋਂ ੧੯੧੩ ਵਿਚ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਦੇਸ ਦੀ ਵੰਡ ਪਿੱਛੋਂ ਜਦ ਇਸ ਕਾਲਜ ਦੀ ਬਦਲੀ ਕ੍ਰਨਾਲ ਹੋਈ ਤਾਂ ਇਹ ਰਸਾਲਾ ਵੀ ਓਥੋਂ ਹੀ ਪਰਕਾਸ਼ਤ ਹੋਣ ਲੱਗਾ। ਕਾਲਜ ਦੇ ਵਿਦਿਆਰਥੀਆਂ ਦੇ ਲੇਖ ਆਮ ਕਰ ਕੇ ਇਸ ਵਿਚ ਛਪਦੇ ਹਨ। ਪਰੋਫ਼ੈਸਰ ਇਨਚਾਰਜ ਸਰਦਾਰ ਪ੍ਰੀਤਮ ਸਿੰਘ ਐਮ. ਏ. ਹਨ।

# ਮੱਧ ਜੁਗ
## (੧੯੨੦-੧੯੩੫)

ਪੰਜਾਬੀ ਪੱਤਰ ਕਲਾ ਦਾ ਇਹ ਮੱਧ ਜੁਗ ਅਕਾਲੀ ਲਹਿਰ ਦੇ ਨਾਲ ਸ਼ੁਰੂ ਹੁੰਦਾ ਹੈ। ਇਸ ਸਮੇ ਪੰਜਾਬ ਵਿਚ ਕਈ ਰਾਜਸੀ ਘਟਨਾਵਾਂ ਹੋਈਆਂ ਜਿਨ੍ਹਾਂ ਕੌਮੀ ਲਹਿਰ ਨੂੰ ਨਵਾਂ ਬਲ ਤੇ ਜੋਸ਼ ਦਿੱਤਾ। ਸੰਨ ੧੯੧੯ ਵਿਚ ਜਲ੍ਹਿਆਂ ਵਾਲੇ ਬਾਗ ਦਾ ਖ਼ੂਨੀ ਸਾਕਾ ਹੋਇਆ ਤੇ ਜਨਰਲ ਡਾਇਰ ਦੇ ਹੱਥੋਂ ਮਸ਼ੀਨ ਗੰਨ ਦੀਆਂ ਗੋਲੀਆਂ ਸਾਹਮਣੇ ਬਹੁਤ ਸਾਰੇ ਪੰਜਾਬੀ ਮਾਰੇ ਗਏ। ਇਸ ਤੋਂ ਅਗਲੇ ਸਾਲ ਸੰਨ ੧੯੨੦ ਵਿਚ ਸਿਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਬਣੀ ਤੇ ਗੁਰਦਵਾਰਿਆਂ ਦੇ ਪਰਬੰਧ ਨੂੰ ਸੁਧਾਰਨ ਖਾਤਰ ਅਕਾਲੀ ਲਹਿਰ ਚਲੀ। ਇਸੇ ਸਾਲ ਉਦਾਸੀਆਂ ਨੇ ਅਕਾਲੀਆਂ ਦੇ ਹੱਥੋਂ ਆਪਣੇ ਡੇਰਿਆਂ ਦੀ ਹਿਫਾਜ਼ਤ ਕਰਨ ਲਈ ਉਦਾਸੀਨ ਮਹਾਂ ਮੰਡਲ ਦੀ ਨੀਂਹ ਰੱਖੀ।

ਸੰਨ ੧੯੨੧ ਵਿਚ ਨਨਕਾਣੇ ਸਾਹਿਬ ਦਾ ਸਾਕਾ ਹੋਇਆ ਤੇ ਸੰਨ ੧੯੨੨ ਵਿਚ ਗੁਰੂ ਕੇ ਬਾਗ ਦਾ ਮੋਰਚਾ ਲੱਗਿਆ। ਸੰਨ ੧੯੨੩ ਵਿਚ ਮਹਾਰਾਜਾ ਰਿਪੁਦਮਨ ਸਿੰਘ ਜੀ ਨਾਭਾ ਗੱਦੀਓਂ ਉਤਾਰੇ ਗਏ। ਸੰਨ ੧੯੨੪ ਵਿਚ ਨਾਭੇ ਦਾ ਮੋਰਚਾ ਗਰਮ ਹੋਣ ਤੇ ਰਿਆਸਤੀ ਹਕੂਮਤ ਵੱਲੋਂ ਸਿੱਖਾਂ ਦੇ ਜੱਥੇ ਉਤੇ ਜੈਤੋਂ ਦੇ ਮੁਕਾਮ ਤੇ ਗੋਲੀ ਚੱਲੀ। ਇਸ ਤਰ੍ਹਾਂ ਪੰਜਾਬ ਦੇ ਰਾਜਸੀ ਵਾਯੂ ਮੰਡਲ ਵਿਚ ਇਕ ਮਹਾਨ ਪਰੀਵਰਤਨ ਆਇਆ। ਸਿੰਘ ਸਭਾ ਦੇ ਸੁਧਾਰਕ ਤੇ ਧਾਰਮਕ ਪਰਚਾਰ ਦੀ ਥਾਂ ਅਕਾਲੀਆਂ ਦੇ ਕੁਰਬਾਨੀ ਲਈ ਉਤਸ਼ਾਹ ਅਤੇ ਮਹੰਤਾਂ ਤੇ ਹਕੂਮਤ ਦੀ ਸਾਂਝੀ ਤਾਕਤ ਨਾਲ ਟੱਕਰ ਲੈਣ ਲਈ ਜੋਸ਼ ਨੇ

ਪੰਜਾਬ ਵਿਚ ਇਕ ਇਨਕਲਾਬੀ ਲਹਿਰ ਨੂੰ ਜਨਮ ਦਿੱਤਾ। ਕਾਂਗਰਸ ਦਾ ਪਰਚਾਰ ਵੀ ਜ਼ੋਰਾਂ ਤੇ ਸੀ। ਅਜੇਹੀ ਹਾਲਤ ਵਿਚ ਪੰਜਾਬੀ ਪੱਤਰਕਾਰੀ ਬਾਰੇ ਨਵੀਆਂ ਰੁਚੀਆਂ ਦਾ ਪੈਦਾ ਹੋਣਾ ਇਕ ਕੁਦਰਤੀ ਗਲ ਸੀ।

ਅਕਾਲੀ ਲਹਿਰ ਸਮੇ ਜੋ ਅਖਬਾਰ ਨਿਕਲੇ ਉਨ੍ਹਾਂ ਦੇ ਨਾਉਂ ਇਹ ਹਨ– 'ਅਕਾਲੀ', 'ਰਣਜੀਤ', 'ਸੰਸਾਰ', 'ਖਾਲਸਾ,' 'ਜਥੇਦਾਰ', 'ਪ੍ਰਦੇਸੀ ਖਾਲਸਾ', "ਸੰਗਤ', 'ਰਾਮਗੜ੍ਹੀਆ ਗਜ਼ਟ', 'ਕੂਕਾ' 'ਅਕਾਲੀ ਤੇ ਪ੍ਰਦੇਸੀ', 'ਗੜ ਗੱਜ ਅਕਾਲੀ' 'ਬੱਬਰ ਸ਼ੇਰ', 'ਸਤਿਜੁਗ, 'ਸੰਤ ਸੇਵਕ', 'ਧਰਮ ਵੀਰ', 'ਸੰਤ ਸਮਾਚਾਰ', 'ਕ੍ਰਿਪਾਨ ਬਹਾਦੁਰ', 'ਦੇਸ ਸੇਵਕ', 'ਨਿਰੋਲ ਖਾਲਸਾ', 'ਕੌਮੀ ਦਰਦ', 'ਰਿਆਸਤੀ ਕੇਹਰ', 'ਛਣਕਣਾ', 'ਗਹਿਰ ਗੰਭੀਰ ਗਜ਼ਟ', 'ਆਜ਼ਾਦ ਭੈਣ', "ਪ੍ਰੀਤਮ', 'ਫੁਲਵਾੜੀ', 'ਕਿਰਤੀ' ਆਦਿ।

ਗੁਰਦੁਆਰਾ ਕਾਨੂੰਨ ਬਣਨ ਤੋਂ ਪਿੱਛੋਂ ਸੰਨ ੧੯੨੬ ਵਿਚ ਅਕਾਲੀ ਲਹਿਰ ਤਾਂ ਮੁੱਕ ਗਈ, ਪਰ ਗੁਰਦੁਆਰਿਆਂ ਦੇ ਸੁਧਾਰ ਤੇ ਕਬਜ਼ਿਆਂ ਦਾ ਸਵਾਲ ਇਸ ਕਾਨੂੰਨ ਦੇ ਬਾਵਜੂਦ ਵੀ ਚਲਦਾ ਰਿਹਾ। ਸੰਨ ੧੯੨੬ ਵਿਚ ਰਿਆਸਤ ਪਟਿਆਲਾ ਵਿਚ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਦੇ ਯਤਨ ਨਾਲ ਰਿਆਸਤੀ ਪਰਜਾ ਮੰਡਲ ਦੀ ਨੀਂਹ ਰੱਖੀ ਗਈ। ਇਸ ਜਥੇਬੰਦੀ ਦਾ ਕੰਮ ਰਿਆਸਤੀ ਜਨਤਾ ਦੀਆਂ ਤਕਲੀਫ਼ਾਂ ਦੂਰ ਕਰਵਾਉਣਾ ਤੇ ਲੋਕਾਂ ਲਈ ਰਾਜਸੀ ਹੱਕ ਪਰਾਪਤ ਕਰਨਾ ਸੀ। ਇਹ ਇਕ ਨਿਰੀ ਰਾਜਨੀਤਕ ਲਹਿਰ ਸੀ। 'ਰਿਆਸਤੀ ਕੇਹਰ' ਇਸ ਦਾ ਸਪਤਾਹਕ ਪੱਤਰ ਸੀ।

ਇਸ ਜੁਗ ਵਿਚ ਪੰਜਾਬੀ ਦੇ ੨੩ ਰੋਜ਼ਾਨਾ, ੮ ਪੰਜ ਰੋਜ਼ਾ, ੬੭ ਹਫਤਾਵਾਰ ੪ ਪੰਦਰਾਂ ਰੋਜ਼ਾ, ੨੫ ਮਾਸਕ ਤੇ ੧ ਤਿਮਾਹੀ ਪੱਤਰ ਜਾਰੀ ਹੋਏ। ਇਸ ਸਮੇ ਦੇ ਪੰਜਾਬੀ ਦੇ ਲਿਖਾਰੀਆਂ ਵਿਚੋਂ ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਮਾਸਟਰ ਤਾਰਾ ਸਿੰਘ, ਸਰਦਾਰ ਮੰਗਲ ਸਿੰਘ, ਸਰਦਾਰ ਸਰਦੂਲ ਸਿੰਘ ਕਵੀਸ਼ਰ, ਗਿਆਨੀ ਉੱਤਮ ਸਿੰਘ, ਸਰਦਾਰ ਬਖਸ਼ੀਸ਼ ਸਿੰਘ, ਸਰਦਾਰ ਨਿਰੰਜਨ ਸਿੰਘ ਤਾਲਿਬ, ਸਰਦਾਰ ਅਵਤਾਰ ਸਿੰਘ ਆਜ਼ਾਦ, ਗਿਆਨੀ ਸਤਿਨਾਮ ਸਿੰਘ, ਸਰਦਾਰ ਸਰਮੁਖ ਸਿੰਘ ਅਮੋਲ ਅਤੇ ਸਰਦਾਰ ਗੁਰਬਖਸ਼ ਸਿੰਘ ਐਡੀਟਰ "ਪ੍ਰੀਤ ਲੜੀ' ਪਰਸਿੱਧ ਹਨ।

# ਰੋਜ਼ਾਨਾ

**ਅਕਾਲੀ-**

ਮਈ, ਸੰਨ ੧੯੨੦ ਵਿਚ ਸਰਦਾਰ ਮੰਗਲ ਸਿੰਘ ਬੀ. ਏ. ਦੀ ਐਡੀਟਰੀ ਹੇਠ ਲਾਹੌਰੋਂ ਨਿਕਲਿਆ। ਪਰਸਿੱਧ ਅਕਾਲੀ ਆਗੂ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਇਸ ਦੇ ਮੁੱਖ ਪਰਬੰਧਕ ਸਨ। ਇਨ੍ਹਾਂ ਹੀ ਦਿਨਾਂ ਵਿਚ ਗੁਰਦੁਆ-ਰਿਆਂ ਦੇ ਸੁਧਾਰ ਲਈ ਅਕਾਲੀ ਲਹਿਰ ਦਾ ਮੁੱਢ ਬੱਝਿਆ। 'ਅਕਾਲੀ' ਇਸ ਨਵੀਂ ਲਹਿਰ ਦਾ ਆਗੂ ਸੀ, ਇਸ ਲਈ ਸਿਖ ਕੌਮ ਨੇ ਬੜੇ ਉਤਸ਼ਾਹ ਨਾਲ ਇਸ ਦਾ ਸਵਾਗਤ ਕੀਤਾ। ਕੁਝ ਚਿਰ ਪਿੱਛੋਂ ਇਸ ਨੂੰ ਮਾਸਟਰ ਤਾਰਾ ਸਿੰਘ ਦੇ ਰੋਜ਼ਾਨਾ 'ਪਰਦੇਸੀ ਖਾਲਸਾ' ਨਾਲ ਮਿਲਕੇ 'ਅਕਾਲੀ ਤੇ ਪ੍ਰਦੇਸੀ' ਦੇ ਨਾਮ ਹੇਠਾਂ ਨਵਾਂ ਰੂਪ ਦਿੱਤਾ ਗਿਆ।

**ਰਣਜੀਤ-**

ਸਰਦਾਰ ਸੋਹਨ ਸਿੰਘ ਨੇ ਰੋਜ਼ਾਨਾ 'ਅਕਾਲੀ' ਦੇ ਮੁਕਾਬਲੇ ਵਿਚ ੪ ਦਸੰਬਰ ਸੰਨ ੧੯੨੦ ਨੂੰ ਲਾਹੌਰ ਤੋਂ ਜਾਰੀ ਕੀਤਾ। ਇਸ ਦੇ ਸਹਾਇਕ ਸੰਪਾਦਕ ਸਰਦਾਰ ਗੁਰਬਖਸ਼ ਸਿੰਘ ਕੇਸਰੀ ਸਨ। ਇਹ ਪੱਤਰ ਜਨਤਕ ਲਹਿਰ ਦਾ ਵਿਰੋਧੀ ਹੋਣ ਕਾਰਣ ਸਿਰੇ ਨਾ ਚੜ੍ਹ ਸਕਿਆ।

**ਸੰਸਾਰ-**

ਸਰਦਾਰ ਸੰਤੋਖ ਸਿੰਘ ਵਿਦਿਆਰਥੀ ਸਰਦਾਰ ਰਘੁਬੀਰ ਸਿੰਘ ਯੋਗਾ-ਚਾਰੀਆ, ਸਰਦਾਰ ਠਾਕੁਰ ਸਿੰਘ ਅਤੇ ਸਰਦਾਰ ਸੋਹਨ ਸਿੰਘ ਜੋਸ਼ ਦੇ ਮਿਲਵਰਤਨ ਨਾਲ ਮਈ ਸੰਨ ੧੯੨੧ ਵਿਚ ਅੰਮ੍ਰਿਤਸਰ ਤੋਂ ਨਿਕਲਿਆ। ਅਕਾਲੀ ਲਹਿਰ ਦਾ ਹਮਦਰਦ ਸੀ। ਸੰਨ ੧੯੨੯ ਵਿਚ ਬੰਦ ਹੋ ਗਿਆ। ਇਸ ਪੱਤਰ ਦੇ ਪਹਿਲੇ ਐਡੀਟਰ ਸਰਦਾਰ ਠਾਕੁਰ ਸਿੰਘ, ਮਿਸਲ ਘਨਈਆ, ਫਤਿਹ ਗੜ੍ਹ (ਜ਼ਿਲਾ ਗੁਰਦਾਸ ਪੁਰ) ਸਨ।

**ਬੀਰ ਖਾਲਸਾ—**

ਸਰਦਾਰ ਅਰਜਨ ਸਿੰਘ ਗੜਗੱਜ ਨੇ ਸੰਨ ੧੯੨੧ ਵਿਚ ਤਰਨ ਤਾਰਨ ਤੋਂ ਜਾਰੀ ਕੀਤਾ। ਇਸ ਦਾ ਮਨੋਰਥ ਅਕਾਲੀ ਲਹਿਰ ਦਾ ਪਰਚਾਰ ਕਰਨਾ ਸੀ। ਥੋੜੇ ਦਿਨ ਸਾਈਕਲੋ ਸਟਾਈਲ ਹੋ ਕੇ ਛਪਦਾ ਰਿਹਾ ਤੇ ਫੇਰ ਬੰਦ ਕਰ ਦਿੱਤਾ ਗਿਆ। ਇਸ ਦੇ ਲੇਖ ਬੜੇ ਗਰਮਾ ਗਰਮ ਹੁੰਦੇ ਸਨ।

**ਖ਼ਾਲਸਾ—**

੭ ਫ਼ਰਵਰੀ ੧੯੨੨ ਨੂੰ ਅੰਮ੍ਰਿਤਸਰ ਤੋਂ ਨਿਕਲਿਆ। ਇਹ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਦਾ ਰੋਜ਼ਾਨਾ ਪੱਤਰ ਸੀ। ਭਾਈ ਜੋਧ ਸਿੰਘ ਐਮ. ਏ. ਇਸ ਦੇ ਐਡੀਟਰ ਸਨ। ਲਿਖਣ-ਢੰਗ ਇਸ ਦਾ ਬੜਾ ਸਵੱਛ ਤੇ ਸੁਚੱਜਾ ਸੀ। ੨੧ ਦਸੰਬਰ ਸੰਨ ੧੯੨੩ ਤੋਂ ਇਹ ਪੱਤਰ ਹਫ਼ਤਾਵਾਰ 'ਖ਼ਾਲਸਾ ਐਡਵੋਕੇਟ' (ਅੰਗਰੇਜ਼ੀ) ਨਾਲ ਮਿਲਾ ਦਿੱਤਾ ਗਿਆ ਤੇ 'ਖ਼ਾਲਸਾ ਤੇ ਖ਼ਾਲਸਾ ਐਡਵੋਕੇਟ' ਦੇ ਨਾਮ ਹੇਠਾਂ ਛਪਣ ਲੱਗਾ।

ਖ਼ਾਲਸਾ ਪ੍ਰੈਸ ਸਿੰਡੀਕੇਟ, ਅੰਮ੍ਰਿਤਸਰ ਵੱਲੋਂ ਛਪ ਕੇ ਰੋਜ਼ ਸ਼ਾਮ ਨੂੰ ਪਰਕਾਸ਼ਤ ਹੁੰਦਾ ਸੀ।

**ਜੱਥੇਦਾਰ—**

ਐਸ. ਐਸ. ਚਰਨ ਸਿੰਘ ਦਾ ਇਹ ਤੀਜਾ ਪੱਤਰ ਸੀ ਜੋ ੧੭ ਮਈ, ਸੰਨ ੧੯੨੨ ਨੂੰ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਸ ਸਮੇ ਸਰਦਾਰ ਚਰਨ ਸਿੰਘ ਗੁਰੂ ਖਾਲਸਾ ਪ੍ਰੈਸ ਦੇ ਮਾਲਕ ਸਨ ਤੇ ਇਸ ਪੱਤਰ ਨੂੰ ਚਲਾਉਣ ਲਈ ਉਨ੍ਹਾਂ ਪਾਸ ਸਰਮਾਇਆ ਵੀ ਬਹੁਤ ਸੀ। ਪਰ ਨਾਭੇ-ਪਟਿਆਲੇ ਦੇ ਝਗੜੇ ਵਿਚ ਉਹ ਪਟਿਆਲੇ ਦਾ ਪੱਖ ਲੈਂਦੇ ਸਨ। ਇਹ ਪਤਰ ਕੁਝ ਨਰਮ ਖਿਆਲੀਆਂ ਦਾ ਸੀ ਤੇ ਸਿਖ ਜਨਤਾ ਇਸ ਨਰਮ ਪਾਲਿਸੀ ਨੂੰ ਪਸੰਦ ਨਹੀਂ ਸੀ ਕਰਦੀ। ਇਸ ਲਈ ਸੰਨ ੧੯੨੨ ਦੇ ਅਖੀਰ ਵਿਚ ਇਹ ਪੱਤਰ ਬੰਦ ਹੋ ਗਿਆ।

**ਪ੍ਰਦੇਸੀ ਖ਼ਾਲਸਾ–**

ਰੋਜ਼ਾਨਾ 'ਅਕਾਲੀ' ਤੋਂ ਪਿੱਛੋਂ ਇਹ ਪੱਤਰ ਸੰਨ ੧੯੨੨ ਦੇ ਮਹੀਨਾ ਫਰਵਰੀ ਵਿਚ ਮਾਸਟਰ ਤਾਰਾ ਸਿੰਘ, ਬੀ. ਏ. ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਅਰੰਭ ਹੋਇਆ। ਇਹ ਪੱਤਰ ਪਰਦੇਸੀ ਖ਼ਾਲਸੇ ਦੀ ਆਵਾਜ਼ ਸੀ ਤੇ ਇਸ ਦਾ ਸਾਲਾਨਾ ਚੰਦਾ ਸੋਲਾਂ ਰੁਪਏ ਸੀ। ਓਅੰਕਾਰ ਪ੍ਰੈਸ, ਚੌਂਕ ਫਰੀਦ, ਅੰਮ੍ਰਿਤਸਰ ਵਿਚ ਛਪਦਾ ਸੀ। ਪਿੱਛੋਂ ਇਹ ਪੱਤਰ ਰੋਜ਼ਾਨਾ 'ਅਕਾਲੀ' ਨਾਲ ਰਲਾ ਦਿੱਤਾ ਗਿਆ।

**ਕੂਕਾ -**

੨ ਭਾਦੋਂ ਸੰਮਤ ੧੯੭੯ ਮੁਤਾਬਿਕ ੧੭ ਅਗਸਤ ਸੰਨ ੧੯੨੨ ਨੂੰ ਲਾਹੌਰ ਤੋਂ ਨਿਕਲਿਆ। ਇਸ ਦੇ ਸੰਪਾਦਕ ਸੰਤ ਨਿਧਾਨ ਸਿੰਘ ਆਲਿਮ ਸਨ। ਇਸ ਦਾ ਨਿਸ਼ਾਨਾ ਨਾਮਧਾਰੀ ਸੰਪਰਦਾਇ ਦੇ ਅਸੂਲਾਂ ਦਾ ਪਰਚਾਰ ਕਰਨਾ ਤੇ ਅਕਾਲੀ ਲਹਿਰ ਦੇ ਅਉਗੁਣ ਫੋਲਣਾ ਸੀ। ਸਾਲਾਨਾ ਚੰਦਾ ਬਾਰਾਂ ਰੁਪਏ ਅਤੇ ਆਕਾਰ ੧੯×੨੮.੮ ਸੀ। ਇਹ ਪੱਤਰ ਸ੍ਰੀ ਪ੍ਰਤਾਪ ਹਰੀ ਪ੍ਰੈਸ, ਚੈਂਬਰਲੇਨ ਰੋਡ, ਲਾਹੌਰ ਤੋਂ ਪੰਡਿਤ ਮੁਨਸ਼ੀ ਰਾਮ ਸੇਵਕ ਦੇ ਪਰਬੰਧ ਹੇਠ ਛਪਦਾ ਸੀ। ਕੁਲ ਸਫ਼ੇ ੪ ਹੁੰਦੇ ਸਨ। ਦੋ ਕੁ ਸਾਲ ਚੱਲ ਕੇ ਬੰਦ ਹੋ ਗਿਆ।

**ਅਕਾਲੀ ਤੇ ਪ੍ਰਦੇਸੀ–**

ਰੋਜ਼ਾਨਾ 'ਪ੍ਰਦੇਸੀ ਖਾਲਸਾ' ਨੂੰ ਛਪਣ ਲੱਗਿਆਂ ਅਜੇ ਨੌਂ ਕੁ ਮਹੀਨੇ ਹੀ ਹੋਏ ਸਨ ਕਿ ਅਕਤੂਬਰ ਸੰਨ ੧੯੨੨ ਵਿਚ 'ਅਕਾਲੀ' ਤੇ 'ਪ੍ਰਦੇਸੀ ਖ਼ਾਲਸਾ' ਅਖ਼ਬਾਰਾਂ ਨੂੰ ਰਲਾ ਕੇ ਇਕ ਕਰ ਦਿੱਤਾ ਤੇ ਦੋਹਾਂ ਦਾ ਸਾਂਝਾ ਨਾਉਂ 'ਅਕਾਲੀ ਤੇ ਪ੍ਰਦੇਸੀ' ਰੱਖਿਆ ਗਿਆ। ਦਫ਼ਤਰ ਅੰਮ੍ਰਿਤਸਰ ਵਿਚ ਰੱਖਿਆ ਹੋਇਆ ਸੀ। ਇਸ ਦੇ ਐਡੀਟਰ ਦੀਵਾਨ ਸਿੰਘ 'ਦੀਵਾਨ' ਤੇ ਗਿਆਨੀ ਉੱਤਮ ਸਿੰਘ ਸਨ।

**ਅਕਾਲੀ ਪਤ੍ਰਿਕਾ–**

'ਅਕਾਲੀ ਤੇ ਪ੍ਰਦੇਸੀ' ਉਤੇ ਸੰਨ ੧੯੩੦ ਦੇ ਨੇੜੇ ਪ੍ਰੈਸ ਐਕਟ ਦੇ ਹੇਠਾਂ

ਪਾਬੰਦੀ ਲਾਈ ਗਈ ਜਿਸ ਕਰਕੇ ਇਸ ਨੂੰ 'ਅਕਾਲੀ ਪਤ੍ਰਿਕਾ' ਦੇ ਨਵੇਂ ਨਾਮ ਹੇਠਾਂ ਦੋਬਾਰਾ ਸ਼ੁਰੂ ਕੀਤਾ ਗਿਆ। 'ਅਕਾਲੀ ਪਤ੍ਰਿਕਾ' ਲਾਹੌਰ ਤੋਂ ਸੰਨ ੧੯੩੯ ਤੱਕ ਪਰਕਾਸ਼ਤ ਹੁੰਦੀ ਰਹੀ। ਫੇਰ ਇਸ ਦਾ ਉਹੋ ਪੁਰਾਣਾ ਨਾਮ 'ਅਕਾਲੀ' ਆ ਟਿਕਿਆ। ਸੰਨ ੧੯੪੭ ਦੇ ਰੌਲੇ ਵਿਚ ਇਸ ਦਾ ਦਫਤਰ ਮੁੜ ਅੰਮ੍ਰਿਤਸਰ ਲਿਆਂਦਾ ਗਿਆ। ਅਜ ਕਲ੍ਹ ਇਹ ਪੱਤਰ 'ਅਕਾਲੀ ਪਤ੍ਰਿਕਾ' ਦੇ ਨਾਮ ਹੇਠ ਜਾਲੰਧਰ ਤੋਂ ਪਰਕਾਸ਼ਤ ਹੁੰਦਾ ਹੈ ਤੇ ਇਸ ਦੇ ਐਡੀਟਰ ਗਿਆਨੀ ਸ਼ਾਦੀ ਸਿੰਘ ਬੀ. ਏ. ਹਨ।

'ਅਕਾਲੀ' ਦੇ ਮੁੱਢਲੇ ਐਡੀਟਰਾਂ ਵਿਚੋਂ ਗਿਆਨੀ ਉਤਮ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਸਰਦਾਰ ਪ੍ਰਤਾਪ ਸਿੰਘ ਬੀ. ਏ., ਮਾਸਟਰ ਤਾਰਾ ਸਿੰਘ, ਸਰਦਾਰ ਗੋਪਾਲ ਸਿੰਘ ਕੌਮੀ ਆਦਿ ਸੱਜਨਾਂ ਦੇ ਨਾਮ ਗਿਣਨ ਜੋਗ ਹਨ।

### ਗੜਗੱਜ ਅਕਾਲੀ –

ਗੜਗੱਜ ਅਕਾਲੀ ਦੀਵਾਨ ਨੇ, ਜਿਸ ਦਾ ਮੁੱਢ ਸੰਨ ੧੯੧੦ ਦੇ ਕਰੀਬ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ ਵਿਚ ਬੱਝਿਆ ਸੀ, ਅਕਾਲੀ ਲਹਿਰ ਵਿਚ ਬੜੀ ਸਰਗਰਮੀ ਨਾਲ ਹਿਸਾ ਲਿਆ। ਇਸ ਦੀਵਾਨ ਨੇ 'ਗੜਗੱਜ ਅਕਾਲੀ' ਨਾਮੀ ਇਕ ਅਖ਼ਬਾਰ ਵੀ ਕੱਢਿਆ ਜੋ ਸਰਦਾਰ ਤੇਜਾ ਸਿੰਘ ਭੁੱਚਰ ਦੇ ਯਤਨ ਨਾਲ ੨੧ ਫਰਵਰੀ ਸੰਨ ੧੯੨੨ ਨੂੰ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਅਜੇ ਮਸਾਂ ਛੇ ਕੁ ਮਹੀਨੇ ਹੀ ਚੱਲਿਆ ਸੀ ਕਿ ਸਰਕਾਰ ਪੰਜਾਬ ਵੱਲੋਂ ਜ਼ਮਾਨਤ ਮੰਗੀ ਗਈ ਜਿਸ ਕਾਰਣ ਬੰਦ ਕਰਨਾ ਪਿਆ। ਇਸ ਦੇ ਐਡੀਟਰ ਸਰਦਾਰ ਸਰਦਾਰਾ ਸਿੰਘ ਯੂਥਪ ਸਨ।

### ਬੱਬਰ ਸ਼ੇਰ–

'ਗੜਗੱਜ ਅਕਾਲੀ' ਦੇ ਬੰਦ ਹੋਣ ਤੇ ਗੜਗੱਜ ਅਕਾਲੀ ਦੀਵਾਨ ਦਾ ਦੂਜਾ ਰੋਜ਼ਾਨਾ ਅਖ਼ਬਾਰ 'ਬੱਬਰ ਸ਼ੇਰ' ੧੫ ਜੂਨ ਸੰਨ ੧੯੨੩ ਨੂੰ ਨਿਕਲਿਆ। ਇਸ ਦੇ ਐਡੀਟਰ ਗੁਰਬਚਨ ਸਿੰਘ ਅਕਾਲੀ, ਬਾਬਾ ਸੰਤ ਸਿੰਘ, ਸਰਦਾਰ ਲਛਮਣ ਸਿੰਘ ਆਦਿ ਸਜਣ ਸਨ ਜੋ ਸਮੇ ਸਮੇ ਸਿਰ ਬਦਲਦੇ ਰਹੇ। ਥੋੜੇ

ਚਿਰ ਵਿਚ ਹੀ ਇਸ ਦੇ ਲਗ ਭਗ ੧੪ ਐਡੀਟਰ ਕੈਦ ਹੋਏ। ਸੰਨ ੧੯੨੫ ਦੇ ਅੰਤ ਵਿਚ ਇਹ ਪੱਤਰ ਰੋਜ਼ਾਨਾ ਦੀ ਥਾਵੇਂ ਹਫ਼ਤਾਵਾਰ ਛਪਣ ਲੱਗਾ ਤੇ ਅਖ਼ੀਰ ਸੰਨ ੧੯੩੦ ਵਿਚ ਬੰਦ ਹੋ ਗਿਆ।

ਇਸ ਪੱਤਰ ਦੇ ਅਸਲ ਲਿਖਾਰੀਆਂ ਵਿਚੋਂ ਭਾਈ ਜੀਵਨ ਸਿੰਘ ਸੇਵਕ, ਸਰਦਾਰ ਬਖਸ਼ੀਸ਼ ਸਿੰਘ, ਸਰਦਾਰ ਸੰਤੋਖ ਸਿੰਘ ਵਿਦਿਆਰਥੀ ਅਤੇ ਸਰਦਾਰ ਰਣਜੀਤ ਸਿੰਘ ਤਾਜਵਰ ਦੇ ਨਾਮ ਪਰਸਿੱਧ ਹਨ।

### ਕੌਮੀ ਦਰਦ—

ਇਹ ਰੋਜ਼ਾਨਾ ਪੱਤਰ ਮਾਲਵਾ ਖ਼ਾਲਸਾ ਪਰਤੀਨਿਧ ਦੀਵਾਨ ਦੇ ਯਤਨ ਨਾਲ ੨੪ ਨਵੰਬਰ, ਸੰਨ ੧੯੨੪ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰਾਂ ਵਿਚੋਂ ਸਰਦਾਰ ਜਬਰ ਜੰਗ ਸਿੰਘ ਰਿਪੁਦਮਨ, ਸਰਦਾਰ ਕਪੂਰ ਸਿੰਘ ਕੇਹਰ, ਮਾਸਟਰ ਰਤਨ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਗਿਆਨੀ ਨਾਹਰ ਸਿੰਘ ਅਤੇ ਸਰਦਾਰ ਹਰੀ ਸਿੰਘ ਮ੍ਰਿਗਿੰਦ ਤੇ ਨਾਮ ਪਰਸਿੱਧ ਹਨ। ਪਹਿਲਾਂ ਇਹ ਪੱਤਰ ਪੰਜਾਬ ਪ੍ਰੈਸ ਤੇ ਪਿਛੋਂ ਮਾਲਵਾ ਪਰਦੇਸੀ ਪ੍ਰੈਸ ਵਿਚੋਂ ਛਪਦਾ ਰਿਹਾ। ਸਿੱਖ ਧਰਮ ਤੇ ਨੀਤੀ ਦਾ ਪਹਿਰੇਦਾਰ ਸੀ। ਸੰਨ ੧੯੨੭ ਵਿਚ ਇਸ ਦਾ ਨਾਮ 'ਅਸਲੀ ਕੌਮੀ ਦਰਦ' ਰੱਖਿਆ ਗਿਆ।

### ਰਣਜੀਤ—

ਸੰਨ ੧੯੨੫ ਵਿਚ ਗਿਆਨੀ ਸਤਿਨਾਮ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਨਿਕਲਿਆ। ਪਿਛੋਂ ਮਾਸਟਰ ਬਾਘ ਸਿੰਘ ਬੀ. ਏ. ਵੀ ਕੁਝ ਚਿਰ ਲਈ ਇਸ ਦੇ ਐਡੀਟਰ ਰਹੇ। ਇਹ ਅਖ਼ਬਾਰ ਸਰਦਾਰ ਬਹਾਦਰ ਮਤਾਬ ਸਿੰਘ ਦੇ ਧੜੇ ਦਾ ਹਾਮੀ ਸੀ। ਸਤੰਬਰ ੧੯੨੬ ਵਿਚ ਬੰਦ ਹੋ ਗਿਆ। ਇਸ ਦਾ ਦਫ਼ਤਰ ਹਾਲ ਬਾਜ਼ਾਰ ਵਿਚ ਸੀ ਤੇ ਸਾਲਾਨਾ ਚੰਦਾ ਸੋਲਾਂ ਰੁਪਏ ਸੀ।

### ਅਸਲੀ ਕੌਮੀ ਦਰਦ

ਸੰਨ ੧੯੨੭ ਵਿਚ 'ਕੌਮੀ ਦਰਦ' ਅਖ਼ਬਾਰ ਦੀ ਪਰਬੰਧਕ ਕਮੇਟੀ ਦੇ

ਵਿਚਕਾਰ ਮਲਕੀਅਤ ਦਾ ਝਗੜਾ ਛਿੜਿਆ। ਇਕ ਪਾਸੇ ਸਰਦਾਰ ਮੰਗਲ ਸਿੰਘ ਸਨ ਜਿਨ੍ਹਾਂ ਨੂੰ ਸਰਦਾਰ ਸਰਦੂਲ ਸਿੰਘ ਕਵੀਸ਼ਰ ਤੇ ਝਬਾਲ ਗਰੁਪ ਦੀ ਮਦਦ ਹਾਸਲ ਸੀ। ਦੂਜੇ ਬੰਨੇ ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਪਾਰਟੀ ਸੀ ਜਿਸ ਦੇ ਹਿਮੈਤੀ ਸਰਦਾਰ ਮਹਿੰਦਰ ਸਿੰਘ ਸਿੱਧਵਾਂ ਆਦਿ ਸੱਜਣ ਸਨ।

ਅਖੀਰ. ਇਸ ਝਗੜੇ ਦਾ ਫ਼ੈਸਲਾ ਕਾਨੂੰਨੀ ਤੌਰ ਤੇ ਸਰਦਾਰ ਮਹਿਤਾਬ ਸਿੰਘ ਦੀ ਪਾਰਟੀ ਦੇ ਹੱਕ ਵਿਚ ਹੋਇਆ ਤੇ ਉਨ੍ਹਾਂ 'ਕੌਮੀ ਦਰਦ' ਦਾ ਨਾਮ ਬਦਲ ਕੇ 'ਅਸਲੀ ਕੌਮੀ ਦਰਦ' ਰੱਖ ਲਿਆ ਕਾਰਣ ਇਹ ਸੀ ਕਿ ਕੌਮੀ ਦਰਦ ਦਾ ਡੇਕਲੇਰੇਸ਼ਨ ਸਰਦਾਰ ਮੰਗਲ ਸਿੰਘ ਦੇ ਸਾਥੀ ਸਰਦਾਰ ਹਰੀ ਸਿੰਘ ਮ੍ਰਿਗਿੰਦ ਦੇ ਨਾਮ ਸੀ ਜਿਸ ਤੇ ਇਸ ਤਰ੍ਹਾਂ ਇਸ ਨਾਮ ਦਾ ਕੋਈ ਹੋਰ ਦੂਜਾ ਅਖ਼ਬਾਰ ਨਹੀਂ ਸੀ ਚਲ ਸਕਦਾ। 'ਅਸਲੀ ਕੌਮੀ ਦਰਦ' ਦੇ ਪਹਿਲੇ ਐਡੀਟਰ ਸਰਦਾਰ ਕਰਤਾਰ ਸਿੰਘ ਬਲਬੀਰ ਫੀਰੋਜ਼ਪੁਰੀ ਨੀਅਤ ਹੋਏ। ਇਹ ਪੱਤਰ ਅੰਮ੍ਰਿਤਸਰ ਦੇ ਮਿਤ੍ਰ ਪ੍ਰੈਸ ਵਿਚ ਛਪਦਾ ਸੀ। ਸੰਨ ੧੯੩੦ ਵਿਚ ਗੁਰਦਵਾਰਾ ਸ਼ਹੀਦ ਗੰਜ ਦੀ ਐਜੀਟੇਸ਼ਨ ਦੇ ਮੌਕੇ ਤੇ ਇਕ ਗਰਮਾ ਗਰਮ ਲੇਖ ਲਿਖਣ ਬਦਲੇ ਸਰਕਾਰ ਵੱਲੋਂ ਜ਼ਮਾਨਤ ਮੰਗੀ ਗਈ ਜਿਸ ਕਰਕੇ ਇਹ ਪੱਤਰ ਬੰਦ ਹੋ ਗਿਆ।

## ਦੁਸ਼ਟ ਦਮਨ

ਇਸ ਦਾ ਪਹਿਲਾ ਪਰਚਾ ੧੨ ਅਪਰੈਲ ਸੰਨ ੧੯੨੮ ਮੁਤਾਬਿਕ ੧ ਵਿਸਾਖ ਸੰਮਤ ੪੬੦ ਖਾਲਸਾ ਨੂੰ ਪਰਕਾਸ਼ਤ ਹੋਇਆ। ਇਹ ਪੱਤਰ ਮਲਵਈ ਬੁੰਗਾ, ਅੰਮ੍ਰਿਤਸਰ ਵਿਚੋਂ ਪਰਕਾਸ਼ਤ ਹੁੰਦਾ ਸੀ ਤੇ ਖਾਲਸਾ ਪ੍ਰਦੇਸੀ ਮਾਲਵਾ ਪ੍ਰੈਸ ਵਿਚ ਛਪਦਾ ਸੀ। ਦੇਸੋਂ ਬਾਹਰ ਕਾਬਲ, ਬਰਮਾ, ਮਲਾਇਆ, ਸ਼ੰਘਈ, ਵੈਨਕੋਵਰ (ਕੈਨੇਡਾ), ਸਟਾਕਟਨ (ਅਮਰੀਕਾ) ਤੇ ਲੰਡਨ ਤਕ ਪਹੁੰਚਦਾ ਸੀ।

ਇਸ ਅਖ਼ਬਾਰ ਦਾ ਮੁੱਖ ਪਰਯੋਜਨ ਪੰਚ ਖਾਲਸਾ ਦੀਵਾਨ (ਭਸੌੜ) ਦੇ ਗੁਰਮੁਖੀ ਕੋਰਸਾਂ ਦੇ ਰੂਪ ਵਿਚ ਛਾਪੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਪਰਚਾਰ ਨੂੰ ਰੋਕਣਾ ਸੀ।

ਇਸ ਪੱਤਰ ਦਾ ਆਕਾਰ ੨੦×੩੦/੪ ਸੀ। ਇਸ ਦੇ ਅਜੇ ਥੋੜੇ ਹੀ

ਪਰਚੇ ਨਿਕਲੇ ਸਨ ਕਿ ਇਸ ਤੋਂ ਤਿੰਨ ਹਜ਼ਾਰ ਰੁਪਏ ਦੀ ਜ਼ਮਾਨਤ ਮੰਗੀ ਗਈ ਜਿਸ ਕਰਕੇ ਇਹ ਬੰਦ ਕਰ ਦਿੱਤਾ ਗਿਆ।

### ਬੁਰਛਾ ਸੁਧਾਰ—

'ਦੁਸ਼ਟ ਦਮਨ' ਦੇ ਬੰਦ ਹੋਣ ਪੁਰ ਉਸ ਦੀ ਥਾਂ 'ਬੁਰਛਾ ਸੁਧਾਰ' ਜਾਰੀ ਕੀਤਾ ਗਿਆ। ਇਹ ਵੀ ਰੋਜ਼ਾਨਾ ਛਪਦਾ ਸੀ ਤੇ ਸਵਰਾਜ ਪ੍ਰਿੰਟਿੰਗ ਪ੍ਰੈਸ ਵਿਚੋਂ ਛਪ ਕੇ ਪਰਕਾਸ਼ਤ ਹੁੰਦਾ ਸੀ। ਇਸ ਦੇ ਐਡੀਟਰ ਗਿਆਨੀ ਸ਼ੇਰ ਸਿੰਘ ਤੇ ਐਡੀਟਰ ਇਨਚਾਰਜ ਗਿਆਨੀ ਨਾਹਰ ਸਿੰਘ ਸਨ। ਇਸ ਦਾ ਡੈਕਲੇਰੇਸ਼ਨ ਸਰਦਾਰ ਕਰਤਾਰ ਸਿੰਘ ਬਲਬੀਰ ਫੀਰੋਜ਼ਪੁਰੀ ਦੇ ਨਾਮ ਸੀ।

'ਬੁਰਛਾ ਸੁਧਾਰ' ਦਾ ਪਹਿਲਾ ਪਰਚਾ ੨੬ ਜੁਲਾਈ, ਸੰਨ ੧੯੩੦ ਨੂੰ ਨਿਕਲਿਆ। ਅਜੇ ਮਸਾਂ ਇਸ ਦੇ ੧੩ ਪਰਚੇ ਹੀ ਨਿਕਲੇ ਸਨ ਕਿ ਪ੍ਰੈਸ ਤੋਂ ਜ਼ਮਾਨਤ ਮੰਗੀ ਗਈ ਜਿਸ ਕਰਕੇ ੧੧ ਅਗਸਤ, ੧੯੩੦ ਦਾ ਪਰਚਾ ਛਾਪ ਕੇ ਇਹ ਅਖ਼ਬਾਰ ਸਦਾ ਲਈ ਬੰਦ ਹੋ ਗਿਆ। ਇਸ ਪੱਤਰ ਦਾ ਉਦੇਸ਼ ਗੁਰਮਤਿ ਦਾ ਪਰਚਾਰ ਤੇ ਪੰਚ ਖਾਲਸਾ ਦੀਵਾਨ (ਭਸੌੜ) ਦੀ ਵਿਰੋਧਤਾ ਕਰਨਾ ਸੀ।

### ਨਿਰਭੈ ਅਕਾਲੀ—

ਇਹ ਪੱਤਰ ਸਰਦਾਰ ਸਰਦੂਲ ਸਿੰਘ ਕਵੀਸ਼ਰ ਦੇ ਯਤਨ ਨਾਲ ਸੰਨ ੧੯੩੦ ਵਿਚ ਲਾਹੌਰ ਤੋਂ ਨਿਕਲਿਆ ਤੇ ਸਾਲ ਭਰ ਚਲਦਾ ਰਿਹਾ। ਖ਼ੁਫ਼ੀਆ ਭੜਥੂ ਪ੍ਰੈਸ, ਲਾਹੌਰ ਵਿਚੋਂ ਸਾਈਕਲੋ ਸਟਾਈਲ ਹੋ ਕੇ ਛਪਦਾ ਸੀ। ਇਸ ਦੇ ਨਾਮ ਧਰੀਕ ਐਡੀਟਰ ਸਰਦਾਰ ਰਣਜੋਧ ਸਿੰਘ ਅਤੇ ਅਸਲ ਲਿਖਾਰੀ ਸਰਦਾਰ ਰਣਧੀਰ ਸਿੰਘ ਤੇ ਗਿਆਨੀ ਉੱਤਮ ਸਿੰਘ ਸਨ। ਇਹ ਪੱਤਰ 'ਅਕਾਲੀ ਤੇ ਪ੍ਰਦੇਸੀ' ਦੀ ਥਾਵੇਂ ਨਿਕਲਿਆ ਸੀ।

### ਦੇਸ਼ ਦਰਪਣ—

'ਦੇਸ਼ ਦਰਪਣ' ਕਲਕੱਤਾ ਮਈ, ੧੯੩੦ ਵਿਚ ਸਰਦਾਰ ਨਿਰੰਜਨ

ਸਿੰਘ ਤਾਲਿਬ ਨੇ ਜਾਰੀ ਕੀਤਾ । ਪਹਿਲਾਂ ਇਹ ਪੱਤਰ ਫੁਲਸਕੇਪ ਦੀ ਇਕ ਸ਼ੀਟ ਤੇ ਛਪਦਾ ਤੇ ਇਕ ਪੈਸੇ ਤੋਂ ਵਿਕਦਾ ਸੀ । ਹੌਲੀ ਹੌਲੀ ਇਹ ੨੦×੩੦/੮ ਦੇ ਅੱਠ ਸਫਿਆਂ ਤੇ ਛਪਣ ਲੱਗਾ ।

ਇਸ ਅਖ਼ਬਾਰ ਦੀ ਪਾਲਸੀ ਅਤੇ ਐਡੀਟਰ ਦੇ ਅਗਾਂਹਵਧੂ ਧੜਿਆਂ ਨਾਲ ਸਬੰਧਤ ਹੋਣ ਕਾਰਣ ਇਸ ਉਪਰ ਕਈ ਵੇਰ ਬਗ਼ਾਵਤ ਦੇ ਮੁਕੱਦਮੇ ਚਲਾਏ ਗਏ । ਪਿਛਲੀ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਪੰਜ ਵੇਰ ਜ਼ਮਾਨਤ ਮੰਗੀ ਗਈ ਤੇ ਐਡੀਟਰ ਨੂੰ ਤਿੰਨ ਵੇਰ ਸਜ਼ਾ ਹੋਈ । ਜੰਗ ਸਮੇ ੧੯੪੫ ਦੇ ਅਖੀਰ ਤੱਕ ਐਡੀਟਰ ਦੇ ਕੈਦ ਹੋਣ ਕਾਰਣ 'ਦੇਸ਼ ਦਰਪਣ' ਬੰਦ ਰਿਹਾ । ੯ ਅਗਸਤ, ੧੯੪੬ ਨੂੰ ਦੋਬਾਰਾ ਸ਼ੁਰੂ ਹੋਇਆ ਤੇ ਅਜ ਤਕ ਚਲ ਰਿਹਾ ਹੈ । ਇਸ ਦੀ ਪਾਲਿਸੀ ਕੌਮ ਪਰਸਤ ਤੇ ਅਗਾਂਹ ਵਧੂ ਹੈ ।

**ਸ਼ੇਰ ਖ਼ਾਲਸਾ—**

ਸੰਨ ੧੯੩੦ ਵਿਚ ਲਾਹੌਰ ਤੋਂ ਨਿਕਲਿਆ ।

**ਬੰਗਾਲ ਖ਼ਾਲਸਾ—**

ਇਹ ਵੀ ਇਕ ਰੋਜ਼ਾਨਾ ਅਖ਼ਬਾਰ ਸੀ ਜੋ ਸੰਨ ੧੯੩੦ ਵਿਚ ਸਰਦਾਰ ਕਰਮ ਸਿੰਘ ਦੇ ਯਤਨ ਨਾਲ ਕਲਕੱਤੇ ਤੋਂ ਅਰੰਭ ਹੋਇਆ । ਥੋੜਾ ਚਿਰ ਰੋਜ਼ਾਨਾ ਚੱਲ ਕੇ ਫੇਰ ਹਫ਼ਤੇਵਾਰ ਕਰ ਦਿੱਤਾ ਗਿਆ । ਪਾਲਿਸੀ ਨਰਮ ਸੀ ਤੇ ਛੇਤੀ ਹੀ ਬੰਦ ਹੋ ਗਿਆ ।

**ਸਿੱਖ ਸੇਵਕ—**

ਗਿਆਨੀ ਸ਼ੇਰ ਸਿੰਘ ਨੇ ਰੋਜ਼ਾਨਾ 'ਬੁਰਛਾ ਸੁਧਾਰ' ਦੇ ਬੰਦ ਹੋਣ ਤੋਂ ਡੇਢ ਕੁ ਸਾਲ ਪਿਛੋਂ ਰੋਜ਼ਾਨਾ 'ਸਿਖ ਸੇਵਕ' ਜਾਰੀ ਕੀਤਾ । ਇਹ ਸਰਦਾਰ ਬਹਾਦਰ ਮਹਿਤਾਬ ਸਿੰਘ ਦੀ ਪਾਰਟੀ ਦਾ ਅਖੀਰਲਾ ਅਖ਼ਬਾਰ ਸੀ । ਇਸ ਦੇ ਸੰਪਾਦਕ ਗਿਆਨੀ ਸ਼ੇਰ ਸਿੰਘ, ਉਪ ਸੰਪਾਦਕ ਗਿਆਨੀ ਨਾਹਰ ਸਿੰਘ ਤੇ ਪਰਕਾਸ਼ਕ

ਭਾਈ ਭਗਤ ਸਿੰਘ ਪਰਦੇਸੀ ਸਨ। ਸਰਦਾਰ ਕਰਤਾਰ ਸਿੰਘ ਬਲਬੀਰ ਵੀ ਇਸ ਦੇ ਸੰਪਾਦਕੀ ਵਿਭਾਗ ਨਾਲ ਸਬੰਧਤ ਸਨ। 'ਸਿੱਖ ਸੇਵਕ' ਸੰਨ ੧੯੩੫ ਤੱਕ ਚਲਦਾ ਰਿਹਾ।

**ਖ਼ਾਲਸਾ ਸੇਵਕ—**

ਸੰਨ ੧੯੩੫ ਵਿਚ 'ਸਿੱਖ ਸੇਵਕ' ਦੀਆਂ ਨੀਹਾਂ ਤੇ ਅੰਮ੍ਰਿਤਸਰ ਵਿਚ ਰੋਜ਼ਾਨਾ 'ਖ਼ਾਲਸਾ ਸੇਵਕ' ਦਾ ਮਹਿਲ ਉੱਸਰਿਆ। ਇਸ ਪੱਤਰ ਦੇ ਐਡੀਟਰ ਗਿਆਨੀ ਸ਼ੇਰ ਸਿੰਘ ਸਨ ਤੇ ਪਰਕਾਸ਼ਕ ਸਰਦਾਰ ਜਗਜੀਤ ਸਿੰਘ ਫੀਰੋਜ਼ਪੁਰੀ ਮੁਕਰਰ ਹੋਏ ਤੇ ਇਹ ਪੱਤਰ ਕਰਤਾਰ ਪ੍ਰੈਸ, ਮਲਵਈ ਬੁੰਗਾ, ਅੰਮ੍ਰਿਤਸਰ ਵਿਚੋਂ ਪਰਕਾਸ਼ਤ ਹੁੰਦਾ ਸੀ।

'ਖ਼ਾਲਸਾ ਸੇਵਕ' ਸੰਨ ੧੯੩੫ ਤੋਂ ੯ ਅਗਸਤ, ੧੯੪੭ ਤੱਕ ਬਾਕਾਇਦਾ ਚਲਦਾ ਰਿਹਾ। ਰੌਲੇ ਦੇ ਕੁਝ ਦਿਨ ਬੰਦ ਰਹਿ ਕੇ ਫੇਰ ਛੇਤੀ ਹੀ ਨਵੇਂ ਸਿਰੇ ਮੈਦਾਨ ਵਿਚ ਆ ਗਿਆ ਕੁਝ। ਚਿਰ ਪਿਛੋਂ ਸਰਦਾਰ ਜਗਜੀਤ ਸਿੰਘ ਫੀਰੋਜ਼ਪੁਰੀ ਨੇ ਇਸ ਤੋਂ ਇਕ ਵਖ ਹੋ ਕੇ ਅਲਹਿਦਾ 'ਖ਼ਾਲਸਾ ਸੇਵਕ' ਫਗਵਾੜੇ (ਪੈਪਸੂ) ਤੋਂ ਜਾ ਕਢਿਆ। ਹੁਣ ਦੋਵੇਂ ਬੰਦ ਹੋ ਚੁਕੇ ਹਨ।

## ਪੰਜ ਰੋਜ਼ਾ

**ਕ੍ਰਿਪਾਨ ਬਹਾਦੁਰ—**

ਸਰਦਾਰ ਸੇਵਾ ਸਿੰਘ 'ਕਿਰਪਾਨ ਬਹਾਦੁਰ', ਪਿੰਡ ਬਖਤਗੜ੍ਹ, ਜ਼ਿਲਾ ਲੁਦਿਆਣਾ ਨੇ ਇਹ ਪੱਤਰ ਪੰਚ ਖਾਲਸਾ ਦੀਵਾਨ ਦੀ ਸਹਾਇਤਾ ਨਾਲ ਅਕਤੂਬਰ, ਸੰਨ ੧੯੨੨ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ। ਸਰਦਾਰ ਜੀਵਨ ਸਿੰਘ ਸੇਵਕ, ਸਰਦਾਰ ਜਗਤ ਸਿੰਘ, ਸਰਦਾਰ ਸੁੱਚਾ ਸਿੰਘ ਆਦਿਕ ਸਜਣਾਂ ਦੀ ਹਿੰਮਤ ਤੇ ਕਲਮ ਦੇ ਜ਼ੋਰ ਨਾਲ ਇਹ ਪੱਤਰ ਛੇਤੀ ਹੀ ਚੱਲ ਨਿਕਲਿਆ। ਇਸ ਦਾ ਚੰਦਾ ਪੰਜ ਰੁਪਏ ਸਾਲਾਨਾ ਸੀ।

ਸੰਨ ੧੯੨੪ ਵਿਚ ਬਾਬੂ ਤੇਜਾ ਸਿੰਘ ਅਤੇ ਸੇਵਾ ਸਿੰਘ ਕ੍ਰਿਪਾਨ ਬਹਾਦੁਰ ਦੇ ਵਿਚਕਾਰ ਕੁਝ ਝਗੜਾ ਹੋ ਗਿਆ। ਬਾਬੂ ਤੇਜਾ ਸਿੰਘ ਪੰਚ ਖ਼ਾਲਸਾ ਦੀਵਾਨ ਵੱਲੋਂ ਅਖ਼ਬਾਰ ਦੀ ਸਹਾਇਤਾ ਕਰਦੇ ਸਨ, ਇਸ ਲਈ ਉਹ ਚਾਹੁੰਦੇ ਸਨ ਕਿ ਇਹ ਪੱਤਰ ਦੀਵਾਨ ਦਾ ਹੀ ਬਣਿਆ ਰਹੇ, ਪਰ ਸਰਦਾਰ ਸੇਵਾ ਸਿੰਘ ਇਸ ਨੂੰ ਆਪਣੀ ਮਲਕੀਅਤ ਸਮਝਦੇ ਸਨ। ਅਖੀਰ ਸਰਦਾਰ ਸੇਵਾ ਸਿੰਘ ਨੂੰ ਦੀਵਾਨ ਵੱਲੋਂ 'ਅਕ੍ਰਿਤਘਣ' ਦਾ ਖ਼ਿਤਾਬ ਦੇ ਕੇ ਭੰਡਿਆ ਗਿਆ ਤੇ ਉਨ੍ਹਾਂ ਦੀ 'ਕ੍ਰਿਪਾਨ ਬਹਾਦੁਰ' ਦੀ ਪਦਵੀ ਜ਼ਬਤ ਕਰਾਰ ਦਿੱਤੀ ਗਈ। ਇਸ ਤਰ੍ਹਾਂ ਇਹ ਸਮਾਚਾਰ ਪੱਤਰ ਪੰਚ ਖਾਲਸਾ ਦੀਵਾਨ ਨਾਲੋਂ ਟੁੱਟ ਗਿਆ।

ਇਸ ਤੋਂ ਪਿੱਛੋਂ ਬਾਬੂ ਤੇਜਾ ਸਿੰਘ ਨੇ ਸਰਕਾਰ ਤੋਂ ਆਗਿਆ ਲੈ ਕੇ ਪੰਚ ਖਾਲਸਾ ਦੀਵਾਨ ਵੱਲੋਂ ਨਵਾਂ ਅਖ਼ਬਾਰ 'ਪੰਚ ਖਾਲਸਾ ਸਮਾਚਾਰ' ਜਾਰੀ ਕਰ ਲਿਆ। ਸਰਦਾਰ ਸੇਵਾ ਸਿੰਘ ਸੁਤੰਤਰ ਤੌਰ ਤੇ 'ਕ੍ਰਿਪਾਨ ਬਹਾਦੁਰ' ਚਲਾਉਂਦੇ ਰਹੇ ਜੋ ਸੰਨ ੧੯੩੦ ਵਿਚ ਸਰਕਾਰ ਦੀ ਕਰੋਪੀ ਦੇ ਕਾਰਨ ਬੰਦ ਹੋ ਗਿਆ।

'ਕ੍ਰਿਪਾਨ ਬਹਾਦੁਰ' ਪਹਿਲਾਂ ਪੰਜ ਰੋਜ਼ਾ ਫੇਰ ਤਿੰਨ ਰੋਜ਼ਾ ਅਤੇ ਪਿਛੋਂ ਹਫ਼ਤਾਵਾਰ ਛਪਦਾ ਰਿਹਾ। ਸੰਨ ੧੯੨੯ ਦੇ ਕਰੀਬ ਇਹ ਪੱਤਰ ਕੁਝ ਚਿਰ ਲਈ ਉਰਦੂ ਵਿਚ ਵੀ ਛਪਣ ਲੱਗ ਪਿਆ ਸੀ।

### ਪੰਚ ਖਾਲਸਾ ਸਮਾਚਾਰ–

'ਕ੍ਰਿਪਾਨ ਬਹਾਦੁਰ' ਅਖ਼ਬਾਰ ਦੇ ਹੱਥੋਂ ਨਿਕਲ ਜਾਣ ਪਿਛੋਂ ਬਾਬੂ ਤੇਜਾ ਸਿੰਘ ਨੇ ਮਹੀਨਾ ਸਤੰਬਰ, ਸੰਨ ੧੯੨੪ ਵਿਚ ਪੰਚ ਖਾਲਸਾ ਦੀਵਾਨ ਵੱਲੋਂ 'ਪੰਚ ਖ਼ਾਲਸਾ ਸਮਾਚਾਰ' ਅੰਮ੍ਰਿਤਸਰ ਤੋਂ ਆਰੰਭ ਕੀਤਾ। ਇਹ ਅਖ਼ਬਾਰ ਪੰਜ ਰੋਜ਼ਾ ਸੀ ਤੇ ਇਸ ਦੇ ਐਡੀਟਰ ਸਰਦਾਰ ਲਾਲ ਸਿੰਘ ਸੇਵਕ ਸਨ।

### ਕੱਕਾਰ ਬਹਾਦੁਰ–

'ਪੰਚ ਖ਼ਾਲਸਾ ਸਮਾਚਾਰ' ਦੇ ਪਿੱਛੋਂ ਅਕਤੂਬਰ ਸੰਨ ੧੯੨੪ ਵਿਚ ਪੰਚ ਖ਼ਾਲਸਾ ਦੀਵਾਨ ਦਾ ਇਕ ਹੋਰ ਅਖ਼ਬਾਰ ਨਿਕਲਿਆ ਜਿਸ ਦਾ ਨਾਮ 'ਕਕਾਰ ਬਹਾਦੁਰ' ਸੀ। ਇਸ ਦੇ ਐਡੀਟਰ ਵੀ ਸਰਦਾਰ ਲਾਲ ਸਿੰਘ ਸੇਵਕ

ਸਨ। ਇਸ ਪੱਤਰ ਦੇ ਛਪਣ ਨਾਲ ਦੀਵਾਨ ਦੇ ਦੋਵੇਂ ਪੱਤਰ ਦਸ ਰੋਜ਼ਾ ਹੋ ਗਏ। ਇਕ ਦੂਜੇ ਤੋਂ ਪੰਜ ਦਿਨ ਪਿਛੋਂ ਛਪਦਾ ਸੀ।

### ਖ਼ਾਲਸਾ ਪਾਰਲੀਮੈਂਟ ਗਜ਼ਟ–

'ਕਕਾਰ ਬਹਾਦੁਰ' ਦੇ ਜਾਰੀ ਹੋਣ ਤੋਂ ਅਗਲੇ ਸਾਲ ਪੰਚ ਖ਼ਾਲਸਾ ਦੀਵਾਨ ਦਾ ਚੌਥਾ ਅਖ਼ਬਾਰ 'ਖ਼ਾਲਸਾ ਪਾਰਲੀਮੈਂਟ ਗਜ਼ਟ' ਜਾਰੀ ਹੋਇਆ। ਇਸ ਦਾ ਪਹਿਲਾ ਪਰਚਾ ਬਾਬੂ ਤੇਜਾ ਸਿੰਘ ਦੀ ਆਪਣੀ ਕਲਮ ਤੋਂ ਸੀ। ਪਿਛੋਂ ਇਸ ਦੇ ਐਡੀਟਰ ਉਨ੍ਹਾਂ ਦੇ ਸਪੁਤਰ ਡਾਕਟਰ ਆਰ. ਐਸ. (ਰਣ ਸਿੰਘ) ਵਿਦਿਆ ਰਤਨ ਨੀਅਤ ਹੋਏ।

### ਮਾਲਵਾ ਗਜ਼ਟ--

ਇਹ ਅਖ਼ਬਾਰ ਮਾਲਵੇ ਦੇਸ ਦੀ ਉੱਨਤੀ ਨੂੰ ਮੁੱਖ ਰੱਖ ਕੇ ੧੫ ਦਸੰਬਰ ਸੰਨ ੧੯੨੭ ਨੂੰ ਪੰਚ ਖਾਲਸਾ ਦੀਵਾਨ ਨੇ ਸ਼ੁਰੂ ਕੀਤਾ। ਇਸ ਦੇ ਐਡੀਟਰ ਵੀ ਡਾਕਟਰ ਆਰ. ਐਸ. (ਰਣ ਸਿੰਘ) ਵਿਦਿਆ ਰਤਨ ਸਨ।

### ਖ਼ਾਲਸਾ ਪੰਚਾਇਣ–

'ਮਾਲਵਾ ਗਜ਼ਟ' ਥੋੜ੍ਹਾ ਹੀ ਚਿਰ ਚੱਲਿਆ। ਇਸ ਦੇ ਨਾਮ ਬਾਰੇ ਦੀਵਾਨ ਦੇ ਮੈਂਬਰਾਂ ਵੱਲੋਂ ਛੇਤੀ ਹੀ ਇਤਰਾਜ਼ ਉਠਣ ਲਗੇ, ਇਸ ਲਈ ਇਹ ਪੱਤਰ ਬੰਦ ਕਰਨਾ ਪਿਆ ਤੇ ਇਸ ਤੋਂ ਪਿੱਛੋਂ ੮ ਜੁਲਾਈ, ਸੰਨ ੧੯੨੯ ਨੂੰ ਦੀਵਾਨ ਵੱਲੋਂ ਇਕ ਹੋਰ ਪੱਤਰ ਜਾਰੀ ਹੋਇਆ ਜਿਸ ਦਾ ਨਾਮ 'ਖਾਲਸਾ ਪੰਚਾਇਣ' ਰੱਖਿਆ ਗਿਆ। ਐਡੀਟਰ ਡਾਕਟਰ ਆਰ. ਐਸ. ਵਿਦਿਆ ਰਤਨ ਸਨ।

### ਖ਼ਾਲਸਾ ਸੁਆਣੀ–

ਇਹ ਪੱਤਰ ਪੰਚ ਖ਼ਾਲਸਾ ਦੀਵਾਨ ਦੇ ਮਾਤਹਿਤ ਖ਼ਾਲਸਾ ਕੁਆਰੀ ਕਾਲਜ ਨਾਮੀ ਸਕੂਲ ਵੱਲੋਂ ਸਿੱਖ ਇਸਤਰੀਆਂ ਦੀ ਉੱਨਤੀ ਨੂੰ ਮੁੱਖ ਰੱਖ ਕੇ ੧੫ ਦਸੰਬਰ ਸੰਨ ੧੯੨੭ ਨੂੰ ਸ਼ੁਰੂ ਕੀਤਾ ਗਿਆ। ਸੰਪਾਦਕ ਬਾਬੂ ਤੇਜਾ ਸਿੰਘ ਜੀ

ਦੀ ਸੁਪਤਨੀ, ਬੀਬੀ ਨਿਰੰਜਨ ਕੌਰ ਗਿਆਨੀ ਸਨ। ਇਹ ਇਸਤਰੀਆਂ ਦਾ ਪੱਤਰ ਸੀ।

## ਉਪਕਾਰੀ ਮਾਤਾ–

'ਖ਼ਾਲਸਾ ਸੁਆਣੀ' ਤੋਂ ਪਿਛੋਂ ਪੰਚ ਖ਼ਾਲਸਾ ਦੀਵਾਨ ਦਾ ਇਸਤਰੀਆਂ ਲਈ ਦੂਜਾ ਪੱਤਰ 'ਉਪਕਾਰੀ ਮਾਤਾ' ਨਿਕਲਿਆ। ਅਗਸਤ ਸੰਨ ੧੯੨੯ ਵਿਚ ਜਦ ਬੀਬੀ ਨਿਰੰਜਨ ਕੌਰ ਖਾਲਸਾ ਕੁਆਰੀ ਕਾਲਜ ਦੀ ਪੰਜ ਲੱਖੀ ਅਪੀਲ ਵਾਸਤੇ ਪੰਚ ਖੰਡ ਤੋਂ ਸ਼ਿਮਲੇ ਗਏ ਤਾਂ ਇਹ ਪਰਚਾ ਸ਼ੁਰੂ ਹੋਇਆ।

'ਕ੍ਰਿਪਾਨ ਬਹਾਦੁਰ' ਤੋਂ ਛੁੱਟ ਇਨ੍ਹਾਂ ਸੱਤੇ ਅਖ਼ਬਾਰਾਂ ਦਾ ਸਾਲਾਨਾ ਚੰਦਾ ਪੰਜ ਰੁਪਏ ਸੀ। ਪੰਚ ਖਾਲਸਾ ਦੀਵਾਨ ਦੇ ਇਹ ਅਖ਼ਬਾਰ ਬੜੀ ਮੁਸ਼ਕਲ ਨਾਲ ਸੰਨ ੧੯੨੯ ਤਕ ਚੱਲ ਸਕੇ। ਇਸ ਤੋਂ ਪਿਛੋਂ ਸੰਨ ੧੯੩੧ ਵਿਚ ਡਾਕਟਰ ਰਣ ਸਿੰਘ ਅਤੇ ਦੋ ਸਾਲ ਪਿਛੋਂ ਬਾਬੂ ਤੇਜਾ ਸਿੰਘ ਅਕਾਲ ਚਲਾਣਾ ਕਰ ਗਏ।

ਬਾਬੂ ਤੇਜਾ ਸਿੰਘ ਦੇ ਚਲਾਣੇ ਪਿਛੋਂ ਦੀਵਾਨ ਦੇ ਨਵੇਂ ਸਕੱਤਰ ਭਾਈ ਇੰਦਰ ਸਿੰਘ ਗਿਆਨੀ, ਪਿੰਡ ਪਲ੍ਹੇ ਅਲੂਣੇ (ਲੁਧਿਆਣਾ) ਦੇ ਯਤਨ ਨਾਲ 'ਖਾਲਸਾ ਪਾਰਲੀਮੈਂਟ ਗਜ਼ਟ' ਨਵੇਂ ਸਿਰੇ ਮਾਹਵਾਰੀ ਰਸਾਲੇ ਦੀ ਸ਼ਕਲ ਵਿਚ ਛਪਣ ਲਗਾ। ਭਾਈ ਇੰਦਰ ਸਿੰਘ ਆਪ ਹੀ ਇਸ ਦੇ ਐਡੀਟਰ ਸਨ। ਇਕ ਸਾਲ ਪਿਛੋਂ ਆਪ ਚਲਾਣਾ ਕਰ ਗਏ ਤੇ ਰਸਾਲਾ ਬੰਦ ਹੋ ਗਿਆ।

ਇਸ ਤੋਂ ਪਿਛੋਂ ਪੰਚ ਖਾਲਸਾ ਦੀਵਾਨ ਦੇ ਦੋ ਧੜੇ ਬਣ ਗਏ। ਸੰਨ ੧੯੪੯ ਦੇ ਸ਼ੁਰੂ ਵਿਚ ਇਕ ਧੜੇ ਨੇ ਜਿਸ ਦੇ ਮੋਢੀ ਗਿਆਨੀ ਲਾਲ ਸਿੰਘ ਸੇਵਕ, ਸਾਬਕ ਐਡੀਟਰ 'ਪੰਚ ਖਾਲਸਾ ਸਮਾਚਾਰ' ਤੇ ਜੱਥੇਦਾਰ ਹਰਭਜਨ ਸਿੰਘ ਧਾਂਦਰਾ ਹਨ, 'ਖਾਲਸਾ ਪਾਰਲੀਮੈਂਟ ਗਜ਼ਟ' (ਹਫ਼ਤਾਵਾਰ) ਲੁਦਿਆਣੇ ਤੋਂ ਤੇ ਦੂਜੇ ਮੁਨਸ਼ੀ ਚੰਦਾ ਸਿੰਘ ਦੇ ਧੜੇ ਨੇ ਉਹੀ ਅਖ਼ਬਾਰ ਮਾਹਵਾਰੀ ਸ਼ਕਲ ਵਿਚ ਪੰਚ ਖੰਡ (ਭਸੌੜ) ਤੋਂ ਪ੍ਰਕਾਸ਼ਤ ਕਰਨਾ ਆਰੰਭ ਕੀਤਾ। ਪਹਿਲੇ ਧੜੇ ਦਾ ਅਖ਼ਬਾਰ ਚਾਰ ਪੰਜ ਪਰਚੇ ਨਿਕਲ ਕੇ ਹੀ ਬੰਦ ਹੋ ਗਿਆ। ਪਰ ਦੂਜੇ

ਧੜੇ ਦਾ ਅਜੇ ਤਕ ਚਲ ਰਿਹਾ ਹੈ। ਇਸ ਦੇ ਐਡੀਟਰ ਸਰਦਾਰ ਗੁਰਬਖ਼ਸ਼ ਸਿੰਘ ਕੇਸਰੀ ਤੇ ਭਾਈ ਬ੍ਰਹਮ ਸਿੰਘ ਫ਼ਿਰੋਜ਼ਪੁਰੀ ਹਨ। ਸਾਲਾਨਾ ਚੰਦਾ ਸੱਤ ਰੁਪਏ ਹੈ।

## ਸਪਤਾਹਿਕ

### ਹੱਕ ਬੁਲੇਟੀਨ—

ਪੰਜਾਬ ਸਰਕਾਰ ਵਲੋਂ ਸੰਨ ੧੯੧੯ ਵਿਚ ਜਾਰੀ ਹੋਇਆ। ਇਸ ਦੇ ਮੁਖ ਸੰਪਾਦਕ ਸਰਦਾਰ ਸੋਹਨ ਸਿੰਘ ਅਤੇ ਸਹਾਇਕ ਸੰਪਾਦਕ ਗਿਆਨੀ ਸਤਿਨਾਮ ਸਿੰਘ ਫੁਲੇਰਾ ਸਨ। ਸੰਨ ੧੯੨੬ ਵਿਚ ਬੰਦ ਹੋ ਗਿਆ।

### ਪੰਚ—

੨੦ ਸਤੰਬਰ, ਸੰਨ ੧੯੧੯ ਨੂੰ ਸਰਦਾਰ ਰਾਮ ਸਿੰਘ ਧਾਰੋਵਾਲੀਏ ਦੀ ਐਡੀਟਰੀ ਹੇਠ ਲਾਹੌਰ ਤੋਂ ਨਿਕਲਿਆ ਤੇ ਸੰਨ ੧੯੨੧ ਤਕ ਚਲਦਾ ਰਿਹਾ। ਸਾਲਾਨਾ ਚੰਦਾ ਚਾਰ ਰੁਪਏ ਸੀ।

### ਰਾਮ ਗੜ੍ਹੀਆ ਪਤ੍ਰਿਕਾ—

ਸੰਨ ੧੯੧੯ ਵਿਚ ਸ਼ੁਰੂ ਹੋਈ। ਇਸ ਦੇ ਸੰਚਾਲਕ ਤੇ ਐਡੀਟਰ ਸਰਦਾਰ ਰਾਮ ਸਿੰਘ ਧਾਰੋਵਾਲੀਏ ਹਨ। ਇਹ ਹੁਣ ਚੌਕ ਮੰਨਾ ਸਿੰਘ, ਕਟੜਾ ਰਾਮਗੜ੍ਹੀਆਂ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦੀ ਹੈ। ਰਾਮ ਗੜ੍ਹੀਏ ਸਿੰਘਾਂ ਦੀ ਪੱਤਰਕਾ ਹੈ। ਸਾਲਾਨਾ ਚੰਦਾ ਛੇ ਰੁਪਏ ਹੈ।

### ਗੁਰੂ ਨਾਨਕ ਦਰਸ਼ਨ—

੨੪ ਸਤੰਬਰ ਸੰਨ ੧੯੧੯ ਨੂੰ ਸ਼ੁਰੂ ਹੋਇਆ। ਐਡੀਟਰ ਗਿਆਨੀ ਸ਼ੁਮੇਰ ਸਿੰਘ ਸਨ। ਪਹਿਲਾ ਪਰਚਾ ਲਾਹੌਰ ਤੋਂ ਨਿਕਲਿਆ ਤੇ ਫੇਰ ਇਸ ਦਾ

ਦਫਤਰ ਅੰਮ੍ਰਿਤਸਰ ਬਦਲਿਆ ਗਿਆ। ਇਹ ਪੱਤਰ ਭਾਈ ਸੁੱਚਾ ਸਿੰਘ ਦੇ ਪਰਬੰਧ ਹੇਠ ਕਾਰੋਨੇਸ਼ਨ ਪ੍ਰਿੰਟਿੰਗ ਵਰਕਸ, ਅੰਮ੍ਰਿਤਸਰ ਵਿਚ ਛਪ ਕੇ ਪਰਕਾਸ਼ਤ ਹੁੰਦਾ ਸੀ। ਸਾਲਾਨਾ ਚੰਦਾ ਸਾਢੇ ਤਿੰਨ ਰੁਪਏ ਸੀ।

**ਸੰਗਤ–**

ਸਰਦਾਰ ਸਰਦੂਲ ਸਿੰਘ ਕਵੀਸ਼ਰ ਨੇ ਸੰਨ ੧੯੨੧ ਵਿਚ ਲਾਹੌਰ ਤੋਂ ਪਰਕਾਸ਼ਤ ਕਰਨਾ ਆਰੰਭ ਕੀਤਾ। ਇਹ ਧਾਰਮਕ ਤੇ ਰਾਜਨੀਤਕ ਪੱਤਰ ਸੀ। ਲਿਖਣ ਢੰਗ ਇਸ ਦਾ ਬੜਾ ਗੰਭੀਰ ਤੇ ਵਿਦਵਾਨਾਂ ਵਾਲਾ ਸੀ। ਇਸ ਦੇ ਲੇਖ ਪੜ੍ਹੀ ਲਿਖੀ ਜਨਤਾ ਵਿਚ ਬੜੇ ਸ਼ੌਕ ਨਾਲ ਪੜ੍ਹੇ ਜਾਂਦੇ ਸਨ। ਸੰਨ ੧੯੨੭ ਵਿਚ ਅੰਮ੍ਰਿਤਸਰ ਦੇ ਹਫਤਾਵਾਰ ਅਖਬਾਰ 'ਕ੍ਰਿਪਾਨ ਬਹਾਦੁਰ' ਵਿਚ ਜਜ਼ਬ ਕਰ ਦਿੱਤਾ ਗਿਆ ਤੇ ਦੋਹਾਂ ਦਾ ਰਲ ਕੇ 'ਕ੍ਰਿਪਾਨ ਬਹਾਦੁਰ ਤੇ ਸੰਗਤ' ਬਣ ਗਿਆ, ਪਰ ਇਸ ਨਾਮ ਹੇਠ ਵੀ ਇਹ ਪੱਤਰ ਥੋੜੇ ਦਿਨ ਹੀ ਚੱਲਿਆ।

**ਰਾਮਗੜ੍ਹੀਆ ਗਜ਼ਟ–**

ਰਾਮਗੜ੍ਹੀਏ ਸਿੰਘਾਂ ਦਾ ਇਹ ਸਪਤਾਹਕ ਪੱਤਰ ਅਪਰੈਲ ਸੰਨ ੧੯੨੦ ਵਿਚ ਰਾਮ ਗੜ੍ਹੀਆ ਸਭਾ, ਸ਼ਿਮਲਾ ਦੀ ਸਰਪਰਸਤੀ ਤੇ ਸਰਦਾਰ ਕਿਸ਼ਨ ਸਿੰਘ ਗਿੱਲ ਦੀ ਅਗਵਾਈ ਹੇਠ ਸ਼ੁਰੂ ਹੋਇਆ। ਸ਼ਿਮਲੇ ਵਿਚ ਇਸ ਦਾ ਆਪਣਾ ਇਕ ਛੋਟਾ ਜੇਹਾ ਛਾਪਾ ਖ਼ਾਨਾ ਹੈ ਜਿਥੇ ਇਹ ਪੱਤਰ ਛਪਦਾ ਹੈ। ਇਸ ਦੇ ਐਡੀਟਰਾਂ ਵਿਚੋਂ ਮਾਸਟਰ ਦਰਬਾਰਾ ਸਿੰਘ, ਭਾਈ ਈਸ਼ਰ ਸਿੰਘ, ਸਰਦਾਰ ਜਗਜੀਤ ਸਿੰਘ ਲਾਇਲਪੁਰੀ ਬੀ. ਏ. ਤੇ ਭਾਈ ਬੀਰ ਸਿੰਘ ਚੱਢਾ ਦੇ ਨਾਮ ਗਿਣਨ ਜੋਗ ਹਨ।

ਸੰਨ ੧੯੨੯ ਤੋਂ ਸਰਦਾਰ ਹਜ਼ਾਰਾ ਸਿੰਘ ਆਸੀ ਇਸ ਅਖ਼ਬਾਰ ਦੇ ਐਡੀਟਰ ਹਨ। ਚੰਦਾ ਛੇ ਰੁਪਏ ਸਾਲਾਨਾ ਦੇਸ ਅਤੇ ਦਸ ਰੁਪਏ ਪਰਦੇਸ ਹੈ।

**ਬੱਬਰ ਅਕਾਲੀ—**

ਅਕਾਲੀ ਲਹਿਰ ਦੇ ਦਿਨਾਂ ਵਿਚ ਸੰਨ ੧੯੨੦ ਤੋਂ ੧੯੨੬ ਤਕ ਦੁਆਬੇ (ਜਲੰਧਰ) ਦਾ ਇਲਾਕਾ ਬੱਬਰ ਅਕਾਲੀਆ ਦੀਆਂ ਸਰਗਰਮੀਆਂ ਦਾ ਕੇਂਦਰ ਰਿਹਾ। ਬੱਬਰ ਅਕਾਲੀ ਅੰਗਰੇਜ਼ੀ ਰਾਜ ਦਾ ਤਖ਼ਤਾ ਉਲਟਾ ਕੇ ਹਿੰਦੁਸਤਾਨ ਨੂੰ ਛੇਤੀ ਤੋਂ ਛੇਤੀ ਆਜ਼ਾਦ ਕਰਵਾਉਣ ਦੇ ਹਾਮੀ ਸਨ, ਇਸੇ ਕਰਕੇ ਸਰਕਾਰ ਅੰਗਰੇਜ਼ੀ ਨੇ ਇਨ੍ਹਾਂ ਨੂੰ ਬਾਗ਼ੀ ਕਰਾਰ ਦਿੱਤਾ ਹੋਇਆ ਸੀ।

ਇਸ ਨਵੀਂ ਲਹਿਰ ਦੇ ਖ਼ਿਆਲਾਂ ਦਾ ਪਰਚਾਰ ਕਰਨ ਲਈ ਅਖ਼ਬਾਰ 'ਬੱਬਰ ਅਕਾਲੀ' ਸ਼ੁਰੂ ਹੋਇਆ। ਇਹ ਅਖ਼ਬਾਰ ਗੁਪਤ ਤਰੀਕੇ ਨਾਲ ਕਿਸੇ ਗੁਪਤ ਉਡਾਰੂ ਪ੍ਰੈਸ ਵਿਚੋਂ ਛਪਦਾ ਸੀ। ਬੱਬਰ ਅਕਾਲੀ ਲਹਿਰ ਦੇ ਨਾਲ ਛੇਤੀ ਹੀ ਇਸ ਪੱਤਰ ਦਾ ਵੀ ਅੰਤ ਹੋ ਗਿਆ।

**ਸਤਿ ਜੁਗ—**

ਇਹ ਨਾਮਧਾਰੀਆਂ ਦਾ ਮੁਖ ਪੱਤਰ ਹੈ। ੨੬ ਮਈ ਸੰਨ ੧੯੨੦ ਨੂੰ ਇਹ ਪੱਤਰ ਲਾਹੌਰ ਤੋਂ ਹਫ਼ਤਾਵਾਰ ਛਪਣਾ ਸ਼ੁਰੂ ਹੋਇਆ। ਇਸ ਦੇ ਐਡੀਟਰ ਭਾਈ ਨਿਰੰਕਾਰ ਸਿੰਘ ਚੇਤਨ ਸਨ। ਪਿੱਛੋਂ ਇਹ ਪੱਤਰ ਭੈਣੀ ਸਾਹਿਬ (ਲੁਦਿਆਣਾ) ਤੋਂ ਛਪਣਾ ਸ਼ੁਰੂ ਹੋਇਆ। ਏਥੇ ਇਸ ਦੇ ਪਹਿਲੇ ਸੰਪਾਦਕ ਸੰਤ ਇੰਦਰ ਸਿੰਘ ਚਕ੍ਰਵਰਤੀ ਅਤੇ ਸੰਤ ਨਿਧਾਨ ਸਿੰਘ ਆਲਿਮ ਸਨ। ਸੰਤ ਬਲਵੰਤ ਸਿੰਘ ਦੇ ਗੁਜ਼ਰ ਜਾਣ ਪਿੱਛੋਂ ਅਜ ਕਲ ਇਸ ਨੂੰ ਗੁਰਦਿਆਲ ਸਿੰਘ ਐਡਿਟ ਕਰਦੇ ਹਨ। ਇਸ ਪੱਤਰ ਦੇ ਬਸੰਤ ਨੰਬਰ ਬੜੀ ਚਾਹ ਨਾਲ ਪੜ੍ਹੇ ਜਾਂਦੇ ਸਨ।

**ਪੰਥ ਪ੍ਰੇਮੀ—**

ਐਡੀਟਰ ਗਿਆਨੀ ਸਤਿਨਾਮ ਸਿੰਘ ਸਨ ਜਿਨ੍ਹਾਂ ਨੇ ਇਹ ਪੱਤਰ ਜੂਨ, ਸੰਨ ੧੯੨੦ ਵਿਚ ਅੰਮ੍ਰਿਤਸਰ ਤੋਂ ਆਰੰਭ ਕੀਤਾ। ਸਾਲਾਨਾ ਚੰਦਾ ਚਾਰ ਰੁਪਏ ਸੀ।

ਇਹ ਪੱਤਰ ਮਸਾਂ ੮-੯ ਮਹੀਨੇ ਹੀ ਚੱਲਿਆ।

## ਨਾਯਕ—

ਸਰਦਾਰ ਸਵਰਨ ਸਿੰਘ ਦੇ ਯਤਨ ਨਾਲ ੯ ਦਸੰਬਰ ਸੰਨ ੧੯੨੦ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਹ ਰਾਮਗੜ੍ਹੀਆਂ ਦਾ ਪੱਤਰ ਸੀ। ਸਾਲਾਨਾ ਚੰਦਾ ਚਾਰ ਰੁਪਏ ਸੀ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

## ਸੰਤ ਸੇਵਕ—

੧੩ ਦਸੰਬਰ, ਸੰਨ ੧੯੨੦ ਨੂੰ ਲਾਹੌਰ ਤੋਂ ਨਿਕਲਿਆ। ਇਸ ਦੇ ਐਡੀਟਰ ਬਾਵਾ ਬੇਅੰਤ ਦਾਸ ਸਨ। ਇਹ ਪੱਤਰ ਨਾਮਧਾਰੀਆਂ ਦੇ ਸ੍ਰੀ ਪ੍ਰਤਾਪ ਹਰੀ ਪ੍ਰੈਸ, ਬ੍ਰਾਂਡਰਥ ਰੋਡ, ਲਾਹੌਰ ਵਿਚੋਂ ਛਪ ਕੇ ਪਰਕਾਸ਼ਤ ਹੁੰਦਾ ਸੀ। ਚੰਦਾ ਚਾਰ ਰੁਪਏ ਸੀ।

## ਕਲਗੀਧਰ—

ਮਲਾਇਆ ਵਿਚ ਵਸਦੇ ਸ੍ਰੀ ਕਲਗੀਧਰ ਜਥੇ ਨੇ ਪੰਜਾਬ ਵਿਚ ਚੱਲੀ ਲਹਿਰ ਤੋਂ ਪਰਭਾਵਤ ਹੋ ਕੇ ਸੰਨ ੧੯੨੦ ਵਿਚ ਸਿੱਖੀ ਪਰਚਾਰ ਲਈ ਜਾਰੀ ਕੀਤਾ। ਆਪਸ ਦੀ ਫੁੱਟ ਦੇ ਕਾਰਣ ਛੇਤੀ ਹੀ ਬੰਦ ਹੋ ਗਿਆ।

## ਧਰਮ ਵੀਰ—

ਅਪਰੈਲ ਸੰਨ ੧੯੨੧ ਵਿਚ ਸੱਖਰ (ਸਿੰਧ) ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਵਾਮੀ ਅਮਰ ਦਾਸ ਉਦਾਸੀ ਸਨ। ਇਹ ਪੱਤਰ ਅਮਰ ਪ੍ਰਿੰਟਿੰਗ ਪ੍ਰੈਸ, ਸੱਖਰ ਵਿਚੋਂ ਛਪ ਕੇ ਪਰਕਾਸ਼ਤ ਹੁੰਦਾ ਸੀ।

ਉਦਾਸੀ ਸਾਧੂਆਂ ਦੇ ਖਿਆਲਾਂ ਦਾ ਪਰਚਾਰ ਕਰਨਾ ਇਸ ਦਾ ਮੁਖ ਮੰਤਵ ਸੀ। ਇਸ ਦੇ ਟਾਇਟਲ ਉਤੇ ਸ੍ਰੀ ਕ੍ਰਿਸ਼ਨ ਜੀ ਦੀ ਮੂਰਤੀ ਛਪਦੀ ਸੀ। ਸਾਲਾਨਾ ਚੰਦਾ ਚਾਰ ਰੁਪਏ ਸੀ। ਇਹ ਪੱਤਰ ਸੰਨ ੧੯੨੫ ਤਕ ਛਪਦਾ ਰਿਹਾ।

**ਅਕਾਲ ਸੇਵਕ—**

੨੯ ਜੁਲਾਈ ਸੰਨ ੧੯੨੧ ਨੂੰ ਲੁਦਿਆਣੇ ਤੋਂ ਨਿਕਲਿਆ। ਇਸ ਦੇ ਐਡੀਟਰ ਗਿਆਨੀ ਗੁਰਬਖਸ਼ ਸਿੰਘ ਸਨ। ਸਾਲਾਨਾ ਚੰਦਾ ਚਾਰ ਰੁਪਏ ਸੀ। ਛੇਤੀ ਹੀ ਬੰਦ ਹੋ ਗਿਆ।

**ਸੰਤ ਸਮਾਚਾਰ—**

ਉਦਾਸੀਆਂ ਦਾ ਇਹ ਤੀਜਾ ਪੰਜਾਬੀ ਸਪਤਾਹਕ ਪੱਤਰ ਸੀ। ਇਸ ਦਾ ਆਰੰਭ ਸਤੰਬਰ ਸੰਨ ੧੯੨੧ ਵਿਚ ਹੋਇਆ। ਇਸ ਦੇ ਸੰਪਾਦਕ ਸਵਾਮੀ ਅਰਜੁਨ ਮੁਨੀ ਵੈਦਰਾਜ ਅਤੇ ਉਪ ਸੰਪਾਦਕ ਸਵਾਮੀ ਰਾਮ ਸਰੂਪ ਲਤਾਲੇ ਵਾਲੇ ਸਨ। ਇਸ ਦਾ ਮੰਤਵ ਉਦਾਸੀ ਮਤ ਦਾ ਪਰਚਾਰ ਤੇ ਅਕਾਲੀਆਂ ਦੀ ਵਿਰੋਧਤਾ ਕਰਨਾ ਸੀ। ਸਾਲਾਨਾ ਚੰਦਾ ਚਾਰ ਰੁਪਏ ਤੇ ਆਕਾਰ ੨੦×੩੦/੮ ਸੀ। ਇਹ ਪੱਤਰ ਸੰਨ ੧੯੨੮ ਵਿਚ ਬੰਦ ਹੋ ਗਿਆ।

**ਸੰਤ ਉਪਦੇਸ਼—**

'ਸੰਤ ਸਮਾਚਾਰ' ਤੋਂ ਕੁਝ ਚਿਰ ਪਿਛੋਂ 'ਸੰਤ ਉਪਦੇਸ਼' ਜਾਰੀ ਹੋਇਆ। ਇਸ ਦੀ ਨੀਤੀ 'ਸੰਤ ਸਮਾਚਾਰ' ਵਾਲੀ ਹੀ ਸੀ।

**ਸ਼ਕਤ—**

ਪੰਡਿਤ ਦੀਨਾ ਨਾਥ ਦਾ ਸਪਤਾਹਕ ਪੱਤਰ ਸੀ ਜੋ ਅੰਮ੍ਰਿਤਸਰ ਤੋਂ ਸੰਨ ੧੯੨੨ ਵਿਚ ਆਰੰਭ ਹੋ ਕੇ ਸਾਲ ਦੇ ਅੰਦਰ ਹੀ ਬੰਦ ਹੋ ਗਿਆ। ਇਸ ਦੀ ਪਾਲਿਸੀ ਨਰਮ ਸੀ।

**ਅਕਾਲੀ ਸੁਨੇਹਾ—**

੭ ਫਰਵਰੀ ਸੰਨ ੧੯੨੨ ਨੂੰ ਸਾਈਕੀਲੋ ਸਟਾਈਲ ਹੋ ਕੇ ਅੰਮ੍ਰਿਤਸਰ ਤੋਂ ਛਪਣ ਲਗਾ। ਇਸ ਉਤੇ ਐਡੀਟਰ ਦਾ ਨਾਮ ਨਹੀਂ ਸੀ ਤੇ ਗੁਪਤ ਤੌਰ ਤੇ ਕਿਸੇ ਭੜਥੂ ਪ੍ਰੈਸ ਵਿਚੋਂ ਛਪਦਾ ਸੀ।

**ਆਜ਼ਾਦ ਅਕਾਲੀ—**

ਜਨਵਰੀ ਸੰਨ ੧੯੨੨ ਵਿਚ ਸਰਦਾਰ ਹਰਬੰਸ ਸਿੰਘ ਅਤੇ ਸਰਦਾਰ ਗੋਪਾਲ ਸਿੰਘ, ਕੌਮੀ ਬੀ. ਏ., ਦੀ ਐਡੀਟਰੀ ਹੇਠ ਲਾਹੌਰ ਤੋਂ ਨਿਕਲਿਆ। ਸਾਈਕਲੋ ਸਟਾਈਲ ਹੋ ਕੇ ਛਪਦਾ ਸੀ। ਇਸ ਦੀ ਪਾਲਿਸੀ ਗਰਮ ਸੀ । ਛੇਤੀ ਹੀ ਬੰਦ ਹੋ ਗਿਆ। ਇਸੇ ਨਾਮ ਹੇਠ ਦੂਜਾ ਪੱਤਰ 'ਆਜ਼ਾਦ ਅਕਾਲੀ' ਸਰਦਾਰ ਰਤਨ ਸਿੰਘ ਆਜ਼ਾਦ ਨੇ ਸੰਨ ੧੯੨੬ ਵਿਚ ਅੰਮ੍ਰਿਤਸਰ ਤੋਂ ਜਾਰੀ ਕੀਤਾ । ਇਹ ਵੀ ਚਾਰ ਕੁ ਮਹੀਨੇ ਛਪ ਕੇ ਹੀ ਬੰਦ ਹੋ ਗਿਆ।

**ਗਿਆਨੀ—**

ਇਹ ਅਖ਼ਬਾਰ ਮਈ ਸੰਨ ੧੯੨੨ ਵਿਚ ਗਿਆਨੀ ਸਤਿਨਾਮ ਸਿੰਘ ਦੀ ਐਡੀਟਰੀ ਹੇਠ ਲਾਹੌਰ ਤੋਂ ਨਿਕਲਿਆ। ਇਸ ਵਿਚ ਦੇਸ ਪਰਦੇਸ ਦੀਆਂ ਖਬਰਾਂ ਤੋਂ ਬਿਨਾ ਆਤਮਕ ਗਿਆਨ ਤੇ ਤਜਰਬੇ ਦੀਆਂ ਗੱਲਾਂ ਵੀ ਛਪਦੀਆਂ ਸਨ। ਸਾਲਾਨਾ ਚੰਦਾ ਚਾਰ ਰੁਪਏ ਸੀ। ਦੋ ਕੁ ਸਾਲ ਹੀ ਚੱਲਿਆ।

**ਦੇਸ਼ ਸੇਵਕ—**

ਸੰਨ ੧੯੨੩ ਵਿਚ ਜਲੰਧਰ ਤੋਂ ਨਿਕਲਿਆ । ਇਸ ਦੇ ਐਡੀਟਰ ਗਿਆਨੀ ਸਰਦਾਰਾ ਸਿੰਘ ਨਾਗਰਾ, ਡਾਕਟਰ ਭਾਗ ਸਿੰਘ, ਸਰਦਾਰ ਗੁਰਦਿਆਲ ਸਿੰਘ ਮਾਹੀ, ਮਾਸਟਰ ਮੋਤਾ ਸਿੰਘ ਆਦਿ ਸੱਜਨ ਸਨ। ਇਹ ਪੱਤਰ ਮਾਸਟਰ ਕਾਬਲ ਸਿੰਘ ਦੇ ਪਰਬੰਧ ਹੇਠ ਚਲਦਾ ਸੀ। ਸੰਨ ੧੯੨੬ ਵਿਚ ਮਾਸਟਰ ਜੀ ਦੇ ਜੇਲ੍ਹ ਜਾਣ ਤੇ ਬੰਦ ਹੋ ਗਿਆ। ਇਸ ਦਾ ਆਦਰਸ਼ ਦੇਸ-ਭਗਤੀ ਸੀ।

**ਖ਼ਾਲਸਾ ਤੇ ਖ਼ਾਲਸਾ ਐਡਵੋਕੇਟ—**

ਇਹ ਪੱਤਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਦੀ ਮਲਕੀਅਤ ਹੈ। ਇਸ ਦਾ ਆਰੰਭ ਪਹਿਲਾਂ ਅੰਗਰੇਜ਼ੀ ਮਾਹਵਾਰੀ ਰਸਾਲੇ ਦੇ ਰੂਪ ਵਿਚ

੨੦ ਸਤੰਬਰ, ਸੰਨ ੧੯੦੩ ਨੂੰ ਅੰਮ੍ਰਿਤਸਰ ਤੋਂ ਹੋਇਆ। ਥੋੜਾ ਚਿਰ ਪਿਛੋਂ ਹੀ ਇਹ ਹਫ਼ਤਾਵਾਰ ਕਰ ਦਿੱਤਾ ਗਿਆ। ਲਗ ਭਗ ੧੯ ਸਾਲ ਪਿਛੋਂ ੨੧ ਅਗਸਤ ਸੰਨ ੧੯੨੩ ਨੂੰ ਇਹ ਪੱਤਰ ਪੰਜਾਬੀ ਦੇ 'ਰੋਜ਼ਾਨਾ ਖ਼ਾਲਸਾ' ਵਿਚ ਸ਼ਾਮਲ ਕਰ ਦਿੱਤਾ। ਤੇ ਦੋਹਾਂ ਦਾ ਸਾਂਝਾ ਨਾਮ 'ਖ਼ਾਲਸਾ ਤੇ ਖ਼ਾਲਸਾ ਐਡਵੋਕੇਟ' ਰੱਖਿਆ ਗਿਆ।

ਇਸ ਪੱਤਰ ਵਿਚ ਪਹਿਲਾਂ ਗੁਰਮੁਖੀ ਦੇ ਨਾਲ ਹੀ ਕਦੀ ਕਦਾਈਂ ਇਕ ਦੋ ਸਫ਼ੇ ਅੰਗਰੇਜ਼ੀ ਵਿਚ ਵੀ ਛਪਿਆ ਕਰਦੇ ਸਨ। ਪਿੱਛੋਂ ਇਹ ਤਰੀਕਾ ਬਦਲ ਦਿੱਤਾ ਗਿਆ ਤੇ ਸੰਨ ੧੯੩੦ ਤੋਂ ਇਹ ਪੱਤਰ ਸਾਰੇ ਦਾ ਸਾਰਾ ਪੰਜਾਬੀ (ਗੁਰਮੁਖੀ) ਵਿਚ ਹੀ ਛਪਣ ਲੱਗਾ। ਅੱਜ ਕਲ੍ਹ ਇਸ ਦੇ ਐਡੀਟਰ ਸਰਦਾਰ ਮੇਹਰ ਸਿੰਘ ਰਵੇਲ ਬੀ. ਏ. ਹਨ। ਸਾਲਾਨਾ ਚੰਦਾ ਛੇ ਰੁਪਏ ਹੈ।

### ਨਿਰੋਲ ਖ਼ਾਲਸਾ—

ਮਜ਼ਹਬੀ ਸਿੱਖਾਂ ਦਾ ਇਹ ਪਹਿਲਾ ਅਖ਼ਬਾਰ ਸੀ। ਜੱਥੇਦਾਰ ਲੱਖਾ ਸਿੰਘ ਬਜ਼ਾਜ਼ ਦੀ ਐਡੀਟਰੀ ਹੇਠ ੧੩ ਅਪਰੈਲ ਸੰਨ ੧੯੨੪ ਨੂੰ ਜਲੰਧਰ ਤੋਂ ਆਰੰਭ ਹੋਇਆ। ਥੋੜੇ ਚਿਰ ਪਿੱਛੋਂ ਹੀ ਇਸ ਦਾ ਦਫ਼ਤਰ ਜਲੰਧਰ ਤੋਂ ਅੰਮ੍ਰਿਤਸਰ ਬਦਲਿਆ ਗਿਆ। ਸਾਲਾਨਾ ਚੰਦਾ ਚਾਰ ਰੁਪਏ ਸੀ। ਸਫ਼ੇ ੬ ਤੇ ਆਕਾਰ ੨੦×੩੦, ੮ ਸੀ।

### ਸਿੱਖ (੨)—

੧੧ ਨਵੰਬਰ ਸੰਨ ੧੯੨੪ ਨੂੰ ਲੁਦਿਆਣੇ ਤੋਂ ਸਰਦਾਰ ਝੰਡਾ ਸਿੰਘ ਬੀ. ਏ., ਐਲ ਐਲ. ਬੀ., ਵਕੀਲ ਦੇ ਪਰਬੰਧ ਹੇਠ ਨਿਕਲਿਆ। ੧੯੨੬ ਤਕ ਚਲਦਾ ਰਿਹਾ।

ਇਸੇ ਨਾਮ ਦਾ ਇਕ ਹੋਰ ਹਫ਼ਤਾਵਾਰ ਕਾਨ੍ਹਪੁਰ ਤੋਂ ਸਰਦਾਰ ਰਵੇਲ ਸਿੰਘ ਦੀ ਐਡੀਟਰੀ ਹੇਠ ਨਿਕਲਿਆ, ਜੋ ਸੰਨ ੧੯੨੭ ਤੋਂ ੧੯੪੨ ਤਕ ਛਪਦਾ ਰਿਹਾ।

### ਰਿਆਸਤੀ ਕੇਹਰ–

ਮਲਵਈ ਬੁੰਗਾ, ਅੰਮ੍ਰਿਤਸਰ ਵਿਚ ੨੪ ਅਪਰੈਲ ੧੯੨੫ ਦੀ ਸ਼ਾਮ ਨੂੰ ੭ ਵਜੇ ਇਸ ਦੀ ਆਰੰਭਕ ਰਸਮ ਅਦਾ ਹੋਈ। ਇਹ ਸਮਾਚਾਰ ਪੱਤਰ ਪੰਜਾਬ ਦੀਆਂ ਰਿਆਸਤਾਂ ਦੀ ਜਨਤਾ ਵਲੋਂ ਜਾਰੀ ਕੀਤਾ ਗਿਆ। ਇਸ ਦੇ ਪਹਿਲੇ ਐਡੀਟਰ ਸਰਦਾਰ ਗੁਲਵੰਤ ਸਿੰਘ ਸਨ। ਇਹ ਪਰਚਾ ਕੋਈ ਢਾਈ ਕੁ ਸਾਲ ਚੱਲਿਆ।

### ਸੱਚਾ ਵੰਡੋਰਾ–

ਸਰਦਾਰ ਮੂਲ ਸਿੰਘ ਚਵਿੰਡਾ ਨੇ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ। ਸਰਦਾਰ ਬਹਾਦੁਰ ਮਹਿਤਾਬ ਸਿੰਘ ਦੀ ਪਾਰਟੀ ਨਾਲ, ਜਿਸ ਵਿਚ ਗਿਆਨੀ ਸ਼ੇਰ ਸਿੰਘ ਆਦਿ ਸੱਜਣ ਸ਼ਾਮਲ ਸਨ, ਇਸ ਦੀ ਹਮੇਸ਼ਾ ਅਣਬਣ ਰਹਿੰਦੀ ਸੀ ਤੇ ਗੁਰਦਵਾਰਾ ਪਰਬੰਧਕ ਕਮੇਟੀ ਅੰਮ੍ਰਿਤਸਰ ਉਤੇ ਉਨ੍ਹਾਂ ਦਾ ਪੂਰਾ ਅਧਿਕਾਰ ਹੋਣ ਕਰ ਕੇ ਇਹ ਉਨ੍ਹਾਂ ਦੇ ਪਰਬੰਧ ਉਤੇ ਕਰੜੀ ਨੁਕਤਾ ਚੀਨੀ ਕਰਦਾ ਰਹਿੰਦਾ ਸੀ।

ਸੰਨ ੧੯੨੬ ਦੇ ਅਖੀਰ ਤੱਕ ਚਲਦਾ ਰਿਹਾ। ਸਾਲਾਨਾ ਚੰਦਾ ਚਾਰ ਰੁਪਏ ਸੀ। ਮਹਾਰਾਜਾ ਨਾਭਾ ਵੱਲੋਂ ਇਸ ਨੂੰ ਸਹਾਇਤਾ ਮਿਲਦੀ ਸੀ।

### ਨਰੇਸ਼–

ਸੰਨ ੧੯੨੫ ਦੇ ਕਰੀਬ ਸਰਦਾਰ ਮੱਖਣ ਸਿੰਘ ਦੇ ਪਰਬੰਧ ਹੇਠ ਲਾਹੌਰ ਤੋਂ ਜਾਰੀ ਹੋਇਆ। ਇਸ ਪੱਤਰ ਦਾ ਆਦਰਸ਼ ਸਮੇ ਦੀ ਹਕੂਮਤ ਤੇ ਰਿਆਸਤਾਂ ਦੇ ਰਾਜਿਆਂ ਦੇ ਗੁਣ ਗਾਉਣਾ ਸੀ। ਅੰਗਰੇਜ਼ੀ ਉਰਦੂ ਦੇ ਨਾਲ ਹੀ ਇਸ ਦੇ ਪੰਜਾਬੀ (ਗੁਰਮੁਖੀ) ਅੰਕ ਵੀ ਨਿਕਲਦੇ ਸਨ। ਹੁਣ ਇਹ ਪੱਤਰ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਵਿਚ ਫ਼ੀਰੋਜ਼ਪੁਰ ਛਾਉਣੀ ਤੋਂ ਪਰਕਾਸ਼ਤ ਹੁੰਦਾ ਹੈ। ਆਕਾਰ ੨੦×੩੦/੪ ਹੈ। ਪੰਜਾਬੀ ਪੱਤਰ ਦੇ ੬ ਸਫ਼ੇ ਹੁੰਦੇ ਹਨ।

**ਕੌਮੀ ਸ਼ੇਰ—**

੧ ਅਕਤੂਬਰ ਸੰਨ ੧੯੨੫ ਨੂੰ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਇਆ। ਐਡੀਟਰ ਭਾਈ ਗੁਰਦਿੱਤ ਸਿੰਘ ਰਮਤਾ ਸਨ। ਇਸ ਦਾ ਆਦਰਸ਼ ਸਿੱਖ ਧਰਮ ਦਾ ਪਰਚਾਰ ਕਰਨਾ ਸੀ।

**ਦਲੇਰ ਹਿੰਦ—**

ਇਹ ਪੱਤਰ ਜਨਵਰੀ ਸੰਨ ੧੯੨੬ ਵਿਚ ਅਰੰਭ ਹੋਇਆ। ਪਹਿਲਾਂ ਅੰਮ੍ਰਿਤਸਰ ਤੋਂ ਤੇ ਫੇਰ ਲਾਹੌਰੋਂ ਪਰਕਾਸ਼ਤ ਹੁੰਦਾ ਸੀ। ਇਸ ਦੇ ਐਡੀਟਰ ਸਰਦਾਰ ਅਜੀਤ ਸਿੰਘ ਬਲਜੀਤ ਅਤੇ ਸਬ ਐਡੀਟਰ ਸਰਦਾਰ ਸੋਹਣ ਸਿੰਘ ਭਾਟੀਆ ਸਨ। ਸਾਲਾਨਾ ਚੰਦਾ ਤਿੰਨ ਰੁਪਏ ਸੀ।

**ਦਲਜੀਤ—**

ਫਰਵਰੀ ਸੰਨ ੧੯੨੬ ਵਿਚ ਗਿਆਨੀ ਇੰਦਰ ਸਿੰਘ ਮਕਰੰਦ ਦੀ ਐਡੀਟਰੀ ਹੇਠ ਅੰਬਾਲੇ ਤੋਂ ਨਿਕਲਿਆ ਤੇ ਦੋ ਸਾਲ ਦੇ ਕਰੀਬ ਚਲਦਾ ਰਿਹਾ।

**ਕੌਮੀ ਸੁਤੰਤਰ—**

ਸੰਨ ੧੯੨੬ ਵਿਚ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਹ ਪੱਤਰ ਟਾਂਕ ਛੱਤਰੀ ਪਰਚਾਰਕ ਜਥਾ, ਸ਼ਿਮਲਾ ਦੀ ਮਲਕੀਅਤ ਹੈ ਤੇ ਹੁਣ ਇਸ ਦਾ ਦਫ਼ਤਰ ਨਵੀਂ ਦਿੱਲੀ ਹੈ। ਇਸ ਦੇ ਸੰਪਾਦਕ ਸਰਦਾਰ ਦਲੀਪ ਸਿੰਘ ਨਿਰਵੈਰ ਅਤੇ ਪਰਕਾਸ਼ਕ ਸਰਦਾਰ ਈਸ਼ਰ ਸਿੰਘ ਦਰਦ ਹਨ। ਸਾਲਾਨਾ ਚੰਦਾ ਚਾਰ ਰੁਪਏ ਦੇਸ ਤੇ ਛੇ ਰੁਪਏ ਪਰਦੇਸ ਹੈ।

**ਬੀਰ ਅਕਾਲੀ—**

੧ ਅਕਤੂਬਰ ਸੰਨ ੧੯੨੬ ਨੂੰ ਕੁਝ ਜਲਾਵਤਨ ਦੇਸ ਭਗਤ ਸਿੱਖ ਸਜਨਾਂ ਦੇ ਯਤਨ ਨਾਲ ਅੰਮ੍ਰਿਤਸਰ ਤੋਂ ਨਿਕਲਿਆ। ਇਸ ਦੇ ਐਡੀਟਰ ਸਰਦਾਰ

ਵਜ਼ੀਰ ਸਿੰਘ ਦਰਦੀ ਸਨ। ਇਸ ਦੀ ਆਰੰਭਕ ਰਸਮ ਉਤੇ ਝੁਖਾਲੀਏ ਭਾਈ, ਸਰਦਾਰ ਮੰਗਲ ਸਿੰਘ ਬੀ. ਏ., ਜਥੇਦਾਰ ਪ੍ਰੀਤਮ ਸਿੰਘ ਗੁੱਜਰਾਂ, ਬਾਬਾ ਗੁਰਦਿਤ ਸਿੰਘ ਕਾਮਾ ਗਾਟਾ ਮਾਰੂ ਜਹਾਜ਼ ਵਾਲੇ ਆਦਿ ੧੫੦ ਦੇ ਲਗ ਭਗ ਸੱਜਣ ਮਲਵਈ ਬੁੰਗੇ ਵਿਚ ਇਕੱਠੇ ਹੋਏ। ਇਹ ਪੱਤਰ ਮਸਾਂ ਇਕ ਸਾਲ ਹੀ ਚਲਿਆ ਤੇ ਫੇਰ ਇਸ ਨੂੰ 'ਦੇਸ਼ ਦਰਦੀ' ਅਖ਼ਬਾਰ ਨਾਲ ਰਲਾ ਦਿੱਤਾ ਗਿਆ। ਇਸ ਦਾ ਸਾਲਾਨਾ ਚੰਦਾ ਪੰਜ ਰੁਪਏ ਸੀ, ਰਿਆਸਤੀ ਪਰਜਾ ਮੰਡਲ ਦਾ ਹਮਾਇਤੀ ਸੀ।

### ਦੇਸ਼ ਦਰਦੀ–

ਇਸ ਅਖ਼ਬਾਰ ਦਾ ਆਰੰਭ ਅੰਮ੍ਰਿਤਸਰ ਤੋਂ 'ਬੀਰ ਅਕਾਲੀ' ਦੇ ਬੰਦ ਹੋਣ ਪਿੱਛੋਂ ਹੋਇਆ। ਚੀਫ ਐਡੀਟਰ ਸਰਦਾਰ ਸਰਦਾਰਾ ਸਿੰਘ ਯੂਥਪ ਤੇ ਸਹਾਇਕ ਐਡੀਟਰ ਸਰਦਾਰ ਜਾਗੀਰ ਸਿੰਘ ਜੋਗਾ ਸਨ। ਇਹ ਪੱਤਰ ਵੀ ਹਫ਼ਤਾਵਾਰ ਸੀ ਤੇ 'ਬੀਰ ਅਕਾਲੀ' ਦੀਆਂ ਲੀਹਾਂ ਉਤੇ ਸੰਨ ੧੯੩੯ ਤਕ ਚਲਦਾ ਰਿਹਾ। ਸਾਲਾਨਾ ਚੰਦਾ ਪੰਜ ਰੁਪਏ ਸੀ।

### ਮਜ਼ਦੂਰ ਕਿਸਾਨ–

ਸੰਨ ੧੯੨੭ ਵਿਚ ਲਾਹੌਰ ਤੋਂ ਨਿਕਲਿਆ ਤੇ ਸੰਨ ੧੯੩੩ ਤਕ ਚਲਦਾ ਰਿਹਾ। ਇਸ ਦੇ ਐਡੀਟਰ ਗਿਆਨੀ ਸੁੱਚਾ ਸਿੰਘ ਸਨ।

### ਮੌਜੀ ਅਖਬਾਰ–

ਜਨਵਰੀ ਸੰਨ ੧੯੨੭ ਵਿਚ ਅੰਮ੍ਰਿਤਸਰ ਤੋਂ ਅਰੰਭ ਹੋਇਆ। ਇਸ ਦੇ ਸੰਚਾਲਕ ਐਸ. ਐਸ. ਚਰਨ ਸਿੰਘ ਸ਼ਹੀਦ ਅਤੇ ਐਡੀਟਰ ਸਰਦਾਰ ਬਖ਼ਸ਼ੀਸ਼ ਸਿੰਘ ਸਨ। ਪੰਜਾਬੀ ਪੱਤਰਕਾਰੀ ਵਿਚ ਹਾਸ ਰਸ ਦਾ ਇਹ ਪਹਿਲਾ ਪਰਚਾ ਸੀ। ਐਸ. ਐਸ. ਚਰਨ ਸਿੰਘ ਦੀ ਪਰਤਿਭਾ ਨੇ ਇਕ ਨਵੇਂ ਪਾਤਰ ਨੂੰ ਜਨਮ ਦਿੱਤਾ ਜੋ ਬਾਬੇ ਵਰਿਆਮੇ ਦੇ ਨਾਮ ਨਾਲ ਪਰਸਿੱਧ ਹੋਇਆ। ਇਸ ਦੇ ਨਾਲ ਅਖ਼ਬਾਰ 'ਮੌਜੀ' ਨੇ ਛੇਤੀ ਹੀ ਪੰਜਾਬੀਆਂ ਦੇ ਦਿਲਾਂ ਨੂੰ ਮੋਹਤ ਕਰ ਲਿਆ।

ਸੰਨ ੧੯੩੫ ਵਿਚ ਐਸ. ਐਸ. ਚਰਨ ਸਿੰਘ ਦੇ ਸਵਰਗਵਾਸ ਹੋਣ ਤੇ ਇਹ ਪੱਤਰ ਬੰਦ ਹੋ ਗਿਆ। ਇਸ ਨੂੰ ਸੁਰਜੀਤ ਕਰਨ ਲਈ ਇਕ ਦੋ ਯਤਨ ਹੋਏ। ਕੁਝ ਚਿਰ ਸਰਦਾਰ ਗੁਪਾਲ ਸਿੰਘ ਦਰਦੀ ਜੋ ਉਸ ਸਮੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਵਿਦਿਆਰਥੀ ਸਨ, ਇਸ ਨੂੰ ਐਡਿਟ ਕਰਦੇ ਰਹੇ, ਪਿੱਛੋਂ ਇਹ ਪੱਤਰ ਸਰਦਾਰ ਲਾਭ ਸਿੰਘ ਪ੍ਰੀਤਮ ਦੇ ਕਬਜ਼ੇ ਵਿਚ ਚਲਾ ਗਿਆ ਤੇ ਜੁਲਾਈ ਸੰਨ ੧੯੪੭ ਤਕ 'ਫ਼ਤਹ' ਅਤੇ 'ਪ੍ਰੀਤਮ' ਦੇ ਨਾਲ ਹੀ ਲਾਹੌਰ ਤੋਂ ਛਪਦਾ ਰਿਹਾ। ਪਿੱਛੋਂ ਪਾਕਿਸਤਾਨੀ ਝਗੜੇ ਦੇ ਕਾਰਨ ਇਹ ਬੰਦ ਹੋ ਗਿਆ। ਸਰਦਾਰ ਘਨਿਸ਼ਾਮ ਸਿੰਘ ਪਸਰੀਚਾ, ਸਰਦਾਰ ਗੁਰਮੁਖ ਸਿੰਘ ਗੁਰਮੁਖ ਅਤੇ ਸਰਦਾਰ ਅਵਤਾਰ ਸਿੰਘ ਆਜ਼ਾਦ ਆਦਿ ਸੱਜਨ ਇਸ ਨੂੰ ਐਡਿਟ ਕਰਦੇ ਰਹੇ।

**ਹੀਰ—**

ਸਰਦਾਰ ਬਖਸ਼ੀਸ਼ ਸਿੰਘ ਨੇ ਜਨਵਰੀ ਸੰਨ ੧੯੨੭ ਵਿਚ ਅੰਮ੍ਰਿਤਸਰ ਤੋਂ ਆਰੰਭ ਕੀਤਾ ਤੇ ਮਸਾਂ ੭-੮ ਮਹੀਨੇ ਚਲਿਆ। ਸਾਲਾਨਾ ਚੰਦਾ ਪੰਜ ਰੁਪਏ ਸੀ। ਇਸ ਦੇ ਚੀਫ ਐਡੀਟਰ ਸਰਦਾਰ ਬਖਸ਼ੀਸ਼ ਸਿੰਘ ਅਤੇ ਐਡੀਟਰ ਸਰਦਾਰ ਜੀਵਨ ਸਿੰਘ ਸੇਵਕ ਸਨ।

**ਫ਼ਤਹ—**

ਰਸਾਲਾ 'ਪ੍ਰੀਤਮ' ਦੇ ਸੰਚਾਲਕ ਸਰਦਾਰ ਲਾਭ ਸਿੰਘ 'ਨਾਰੰਗ' ਵੱਲੋਂ ਸਤੰਬਰ ਸੰਨ ੧੯੨੭ ਵਿਚ ਲਾਹੌਰ ਤੋਂ ਜਾਰੀ ਹੋਇਆ। ਸੰਨ ੧੯੪੭ ਦੇ ਪਾਕਿਸਤਾਨੀ ਝਗੜੇ ਦੇ ਦਿਨਾਂ ਵਿਚ ਕੁਝ ਚਿਰ ਬੰਦ ਰਿਹਾ। ਅੱਜ ਕਲ੍ਹ ਇਹ ਪੱਤਰ ਰਸਾਲਾ 'ਪ੍ਰੀਤਮ' ਦੇ ਨਾਲ ਹੀ ਦਿੱਲੀਓਂ ਨਿਕਲਦਾ ਹੈ। ਸਾਲਾਨਾ ਚੰਦਾ ਛੇ ਰੁਪਏ ਅਤੇ ਆਕਾਰ ੨੦×੨੯ ੪ ਹੈ।

**ਕੌਮ ਪੂਜ—**

ਖਰੜ, ਜ਼ਿਲਾ ਅੰਬਾਲਾ ਤੋਂ ਸੰਨ ੧੯੨੭ ਵਿਚ ਜਾਰੀ ਹੋਇਆ। ਇਸ ਦੇ ਐਡੀਟਰ ਸਰਦਾਰ ਕਰਤਾਰ ਸਿੰਘ ਸਿੱਧੂ ਸਨ। ਬਹੁਤਾ ਚਿਰ ਨਾ ਚੱਲ ਸਕਿਆ।

**ਆਦ ਧਰਮੀ—**

ਸੰਨ ੧੯੨੮ ਦੇ ਕਰੀਬ ਜਲੰਧਰ ਤੋਂ ਸੰਤ ਰਾਮ ਆਜ਼ਾਦ ਦੀ ਐਡੀਟਰੀ ਹੇਠ ਨਿਕਲਿਆ। ਅਛੂਤ ਉਧਾਰ ਇਸ ਦਾ ਆਦਰਸ਼ ਸੀ।

**ਡਾਕਟਰ—**

ਸੰਨ ੧੯੨੮ ਵਿਚ ਡਾਕਟਰ ਹਰੀ ਸਿੰਘ ਨਿਵਾਜ਼ੁਲਹਿੰਦ ਨੇ ਅੰਮ੍ਰਿਤਸਰ ਤੋਂ ਜਾਰੀ ਕੀਤਾ। ਇਸ ਦਾ ਨਿਸ਼ਾਨਾ ਸਿਖ ਧਰਮ ਤੇ ਪੰਜਾਬੀ ਦਾ ਪਰਚਾਰ ਕਰਨਾ ਸੀ। ਲਿਖਣ ਢੰਗ ਸਿੱਧਾ ਸਾਦਾ ਸੀ। ਲਗ ਭਗ ੧੧-੧੨ ਸਾਲ ਚਲਦਾ ਰਿਹਾ। ਕਦੇ ਕਦੇ ਇਸ ਵਿਚ ਡਾਕਟਰੀ ਟੋਟਕੇ ਵੀ ਛਪਿਆ ਕਰਦੇ ਸਨ ਪਰ ਇਸ ਦਾ ਮੂਲ ਵਿਸ਼ਾ ਡਾਕਟਰੀ ਜਾਂ ਹਿਕਮਤ ਨਹੀਂ ਸੀ। ਆਕਾਰ ੨੦×੩੦ ੮ ਤੇ ਸਾਲਾਨਾ ਚੰਦਾ ਚਾਰ ਰੁਪਏ ਸੀ।

**ਦਸਤਕਾਰ—**

ਜੂਨ ਸੰਨ ੧੯੨੯ ਵਿਚ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਇਆ। ਐਡੀਟਰ ਭਾਈ ਸੰਤਾ ਸਿੰਘ ਦੁੱਜੋਵਾਲੀਆਂ ਸਨ। ਇਸ ਦਾ ਮੁੱਦਾ ਗੈਰ ਕਾਸ਼ਤਕਾਰਾਂ ਤੇ ਮੋਟਰ ਡਰਾਈਵਰਾਂ ਦੇ ਹੱਕਾਂ ਦੀ ਰਾਖੀ ਕਰਨਾ ਸੀ।

**ਪ੍ਰਚਾਰਕ—**

੧੩ ਅਕਤੂਬਰ ਸੰਨ ੧੯੨੯ ਨੂੰ ਸ਼ੁਰੂ ਹੋਇਆ। ਇਸ ਦੇ ਸੰਪਾਦਕ ਵੈਦ ਬੁੱਢਾ ਸਿੰਘ ਗਿਆਨੀ ਤੇ ਉਪ ਸੰਪਾਦਕ ਸਰਦਾਰ ਸੁਰਜਨ ਸਿੰਘ ਸੰਧੂ ਸਨ। ਚੰਦਾ ਤਿੰਨ ਰੁਪਏ ਸਾਲਾਨਾ ਸੀ।

**ਪ੍ਰਦੇਸੀ ਖ਼ਾਲਸਾ ਸੇਵਕ—**

'ਕਲਗੀਧਰ' ਪੱਤਰ ਤੋਂ ਪਿੱਛੋਂ ਮਲਾਇਆ ਵਿਚ ਵਸਦੇ ਸਿੱਖਾਂ ਦਾ ਤੀਜਾ ਹਫ਼ਤਾਵਾਰ 'ਪ੍ਰਦੇਸੀ ਖ਼ਾਲਸਾ ਸੇਵਕ' ਸੀ। ਇਸ ਦੇ ਮੋਢੀ ਕੁਝ ਮਲਵਈ

ਸਿੰਘ ਸਨ ਜਿਨ੍ਹਾਂ ਦੇ ਯਤਨ ਨਾਲ ਇਸ ਦਾ ਆਰੰਭ ਸੰਨ ੧੯੩੦ ਵਿਚ ਕੁਆਲਾ ਲੰਪਰ ਸ਼ਹਿਰ ਵਿਚੋਂ ਹੋਇਆ। ਇਸ ਦੇ ਐਡੀਟਰ ਭਾਈ ਬਚਿਤ੍ਰ ਸਿੰਘ ਮੁਸਾਫ਼ਿਰ ਸਨ, ਜੋ ਪੰਚ ਖ਼ਾਲਸਾ ਜੱਥਾ ਮਲਾਇਆ ਨਾਲ ਸਬੰਧ ਰਖਦੇ ਸਨ। ਸਾਲਾਨਾ ਚੰਦਾ ਪੰਜ ਰੁਪਏ ਸੀ।

ਸੰਨ ੧੯੪੫ ਵਿਚ ਇਹ ਪੱਤਰ ਰੋਜ਼ਾਨਾ ਛਪਣ ਲੱਗਾ। ਸੰਨ ੧੯੪੭ ਵਿਚ ਇਹ ਮਝੈਲ ਸਿੰਘਾਂ ਦੇ ਪਰਬੰਧ ਹੇਠ ਚਲਾ ਗਿਆ ਤੇ ਐਡੀਟਰ ਬਾਬੂ ਤ੍ਰਿਲੋਚਨ ਸਿੰਘ ਨੀਅਤ ਹੋਏ। ਭਾਈ ਬਚਿਤ੍ਰ ਸਿੰਘ ਮੁਸਾਫ਼ਿਰ ਜੋ ਇਸ ਦੇ ਪਹਿਲੇ ਐਡੀਟਰ ਸਨ ਇਸੇ ਸਾਲ ਮਲਾਇਆ ਛੱਡ ਕੇ ਦੇਸ ਨੂੰ ਚਲੇ ਆਏ। ਪਤਾ ਲਗਾ ਹੈ ਕਿ ਹੁਣ ਇਹ ਪੱਤਰ ਰੋਜ਼ਾਨਾ ਪਰਕਾਸ਼ਤ ਹੁੰਦਾ ਹੈ।

**ਪੰਜਾਬ ਮੇਲ—**

ਸਰਦਾਰ ਰਤਨ ਸਿੰਘ ਆਜ਼ਾਦ ਦਾ ਇਹ ਦੂਜਾ ਸਪਤਾਹਕ ਪੱਤਰ ਸੀ। ਸੰਨ ੧੯੩੦ ਵਿਚ ਅੰਮ੍ਰਿਤਸਰ ਤੋਂ ਆਰੰਭ ਹੋਇਆ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

**ਨਿਰਮਲ ਪੱਤ੍ਰ—**

ਇਹ ਇਸ ਨਾਮ ਦਾ ਦੂਜਾ ਪੱਤਰ ਸੀ ਜੋ ਸੰਨ ੧੯੩੦ ਦੇ ਕਰੀਬ ਅੰਮ੍ਰਿਤਸਰ ਤੋਂ ਨਿਕਲਿਆ ਤੇ ਸੰਨ ੧੯੪੦ ਤਕ ਚਲਦਾ ਰਿਹਾ। ਇਸ ਦੇ ਸੰਪਾਦਕ ਮਹੰਤ ਦਿਆਲ ਸਿੰਘ ਅਤੇ ਉਪ ਸੰਪਾਦਕ ਗਿਆਨੀ ਬਿਸ਼ਨ ਸਿੰਘ ਕੀਟ ਸਨ। ਇਸ ਦਾ ਆਦਰਸ਼ ਨਿਰਮਲ ਭੇਖ ਦਾ ਪਰਚਾਰ ਸੀ। ਇਸ ਦੇ ਲੇਖ ਖੋਜ ਪੂਰਤ ਹੁੰਦੇ ਸਨ। ਪੰਡਿਤ ਤੇਜਾ ਸਿੰਘ ਵੈਦ ਸ਼ਾਸਤਰੀ ਇਸ ਦੇ ਪਰਸਿੱਧ ਲਿਖਾਰੀ ਸਨ। ਆਕਾਰ ੨੦×੩੦/੮ ਤੇ ਸਾਲਾਨਾ ਚੰਦਾ ਚਾਰ ਰੁਪਏ ਸੀ।

**ਕੌਮੀ ਸਵਰ—**

ਅਪਰੈਲ ਸੰਨ ੧੯੩੦ ਵਿਚ ਅੰਮ੍ਰਿਤਸਰ ਤੋਂ ਨਿਕਲਿਆ। ਇਸ ਦੇ

ਐਡੀਟਰ ਗਿਆਨੀ ਸੰਤਾ ਸਿੰਘ ਜ਼ਖ਼ਮੀ ਸਨ। ਸਾਲਾਨਾ ਚੰਦਾ ਤਿੰਨ ਰੁਪਏ ਸੀ।

**ਹਿੰਮਤ—**

ਨਵੰਬਰ ੧੯੩੦ ਵਿਚ ਲਾਹੌਰ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਸਰਦਾਰ ਮੇਹਰ ਸਿੰਘ ਮੇਹਰ ਸਨ।

**ਜਥੇਦਾਰ—**

ਆਰੰਭ: ਜਨਵਰੀ ੧੯੩੧ ਵਿੱਚ ਨਿਕਲਿਆ। ਐਡੀਟਰ ਸ੍ਰੀ ਭਗਵਾਨ ਦਾਸ ਸਨ। ਛੇਤੀ ਹੀ ਬੰਦ ਹੋ ਗਿਆ।

**ਗੁਰਮਤ ਪ੍ਰਚਾਰਕ—**

ਜਮਸ਼ੇਦ ਪੁਰ (ਬੀ. ਐਨ. ਰੇਲਵੇ) ਤੋਂ ੧੩ ਅਪਰੈਲ, ੧੯੩੧ ਨੂੰ ਸਰਦਾਰ ਫ਼ਕੀਰ ਸਿੰਘ ਪਰਦੇਸੀ ਨੇ ਜਾਰੀ ਕੀਤਾ। ਇਹ ਪੱਤਰ ਅੰਮ੍ਰਿਤਸਰ ਵਿਚ ਛਪ ਕੇ ਜਮਸ਼ੇਦ ਪੁਰ ਤੋਂ ਪਰਕਾਸ਼ਤ ਹੁੰਦਾ ਸੀ।

**ਰਿਆਸਤੀ ਦੁਨੀਆ—**

ਸਰਦਾਰ ਉਜਾਗਰ ਸਿੰਘ ਭੌਰਾ ਦੇ ਪਰਬੰਧ ਹੇਠ ਸੰਨ ੧੯੩੧ ਵਿਚ ਲਾਹੌਰ ਤੋਂ ਸ਼ੁਰੂ ਹੋਇਆ। ਇਸ ਦਾ ਕੰਮ ਰਿਆਸਤੀ ਪਰਜਾ ਮੰਡਲ ਦੇ ਖ਼ਿਆਲਾਂ ਦਾ ਪਰਚਾਰ ਕਰਨਾ ਸੀ। ਇਹ ਪੱਤਰ ਸੰਨ ੧੯੩੧ ਤਕ ਛਪਦਾ ਰਿਹਾ। ਹੁਣ ਇਹ ਪੱਤਰ ਫੇਰ ਜਾਰੀ ਹੋ ਗਿਆ ਹੈ ਤੇ ਬਰਨਾਲੇ ਤੋਂ ਪਰਕਾਸ਼ਤ ਹੁੰਦਾ ਹੈ। ਚੰਦਾ ਅੱਠ ਰੁਪਏ ਸਾਲਾਨਾ ਹੈ।

**ਪਰਜਾ ਮਿੱਤਰ—**

ਜੁਲਾਈ ਸੰਨ ੧੯੩੧ ਵਿਚ ਜਾਰੀ ਹੋਇਆ ਤੇ ਦਸ ਸਾਲ ਤਕ ਚਲਦਾ ਰਿਹਾ। ਇਸ ਦਾ ਆਦਰਸ਼ ਧਰਮ ਪਰਚਾਰ ਤੇ ਦੇਸਭਗਤੀ ਸੀ। ਇਸ ਦੇ

ਐਡੀਟਰ ਸਰਦਾਰ ਦਲੀਪ ਸਿੰਘ ਦੁਆਬੀਆ ਤੇ ਸਰਦਾਰ ਕਰਤਾਰ ਸਿੰਘ ਸਨ। ਇਹ ਪੱਤਰ ਪੰਚ ਪ੍ਰੈਸ, ਅੰਮ੍ਰਿਤਸਰ ਵਿਚ ਛਪਦਾ ਸੀ।

### ਖੰਡਾ—

ਹਫ਼ਤੇ ਵਿਚ ਦੋ ਵਾਰ ਛਪਦਾ ਸੀ। ੭ ਸਤੰਬਰ, ੧੯੩੧ ਨੂੰ ਸਰਦਾਰ ਮੋਦਨ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਨਿਕਲਿਆ। ਚੰਦਾ ਤਿੰਨ ਰੁਪਏ ਸਾਲਾਨਾ ਸੀ। ਥੋੜਾ ਚਿਰ ਹੀ ਚੱਲਿਆ।

### ਨਵਾਂ ਜੁਗ—

ਸਰਦਾਰ ਸੁੰਦਰ ਸਿੰਘ ਲਾਇਲਪੁਰੀ ਨੇ ਜਨਵਰੀ, ਸੰਨ ੧੯੩੨ ਵਿਚ ਲਾਹੌਰ ਤੋਂ ਜਾਰੀ ਕੀਤਾ। ਇਹ ਪਰਚਾ ਫੁਲਵਾੜੀ ਪ੍ਰੈਸ ਵਿਚ ਛਪਦਾ ਤੇ ਰੇਲਵੇ ਰੋਡ ਲਾਹੌਰ ਤੋਂ ਪਰਕਾਸ਼ਤ ਹੁੰਦਾ ਸੀ। ਕੌਮੀ ਪਾਲਿਸੀ ਦਾ ਅਲਮਬਰਦਾਰ ਸੀ। ਦੋ ਸਾਲ ਦੇ ਕਰੀਬ ਚਲਦਾ ਰਿਹਾ।

### ਨਿਰਮਲ ਸਮਾਚਾਰ—

ਮਹੰਤ ਕਿਸ਼ਨ ਸਿੰਘ ਵੈਦਰਾਜ ਦੇ ਯਤਨ ਨਾਲ ਜਨਵਰੀ ਸੰਨ ੧੯੩੨ ਵਿਚ ਅੰਮ੍ਰਿਤਸਰ ਤੋਂ ਆਰੰਭ ਹੋਇਆ। ਨਿਰਮਲ ਸੰਪ੍ਰਦਾਇ ਦੇ ਖ਼ਿਆਲਾਂ ਦਾ ਪਰਚਾਰ ਕਰਨਾ ਇਸ ਦਾ ਆਦਰਸ਼ ਸੀ। ਸਾਲਾਨਾ ਚੰਦਾ ਚਾਰ ਰੁਪਏ ਸੀ।

### ਮਹਾਤਮਾ ਸਮਾਚਾਰ—

ਮਾਰਚ ਸੰਨ ੧੯੩੨ ਵਿਚ ਮਹੰਤ ਲਛਮਨ ਪਰਕਾਸ਼ ਦੇ ਯਤਨ ਨਾਲ ਆਰੰਭ ਹੋਇਆ। ਸਵਾਮੀ ਤੀਰਥ ਜੀ ਪਰਚਾਰ ਮੰਤਰੀ ਪੰਜਾਬ ਮਹਾ ਮੰਡਲ ਇਸ ਦੇ ਐਡੀਟਰ ਸਨ। ਇਹ ਉਦਾਸੀ ਮਤ ਦਾ ਅਖ਼ਬਾਰ ਸੀ। ਜੋ ਸੰਨ ੧੯੩੯ ਦੇ ਅਖ਼ੀਰ ਤਕ ਛਪਦਾ ਰਿਹਾ। ਇਸ ਦਾ ਚੰਦਾ ਚਾਰ ਰੁਪਏ ਸਾਲਾਨਾ ਸੀ।

**ਖ਼ਾਲਸਾ ਮਲਾਇਆ ਦਰਪਣ—**

ਖਾਲਸਾ ਪ੍ਰੈਸ, ੩੬ ਬਾਤੂ ਰੋਡ, ਕੁਆਲਾ ਲੰਪਰ (ਮਲਾਇਆ) ਤੋਂ ਅਗਸਤ ਸੰਨ ੧੯੩੨ ਵਿਚ ਸ਼ੁਰੂ ਹੋਇਆ। ਇਸ ਦੇ ਪਰਕਾਸ਼ਕ ਸਰਦਾਰ ਕੇਹਰ ਸਿੰਘ ਕਸ ਅਤੇ ਐਡੀਟਰ ਬਾਬੂ ਹਰਦਿੱਤ ਸਿੰਘ ਭਮੱਦੀ (ਲੁਦਿਆਣਾ) ਤੇ ਗਿਆਨੀ ਬਚਿਤ੍ਰ ਸਿੰਘ 'ਪੰਚ ਖਾਲਸਾ' ਵੈਰੋਕੇ (ਜ਼ਿਲਾ ਫੀਰੋਜ਼ਪੁਰ) ਸਨ। ਮਲਾਇਆ ਉਤੇ ਜਾਪਾਨੀਆਂ ਦਾ ਕਬਜ਼ਾ ਹੋਣ ਤੇ ੧੪ ਦਸੰਬਰ ਸੰਨ ੧੯੪੧ ਨੂੰ ਇਹ ਪੱਤਰ ਬੰਦ ਹੋ ਗਿਆ।

**ਕੁੰਦਨ—**

ਸਰਦਾਰ ਗੁਪਾਲ ਸਿੰਘ ਕੌਮੀ ਬੀ. ਏ. ਦੇ ਯਤਨ ਨਾਲ ਸੰਨ ੧੯੩੩ ਵਿਚ ਲਾਹੌਰ ਤੋਂ ਆਰੰਭ ਹੋਇਆ। ਇਸ ਵਿਚ ਧਾਰਮਕ, ਸਾਹਿਤਕ, ਰਾਜਨੀਤਕ ਅਤੇ ਇਤਿਹਾਸਕ ਵਿਸ਼ਿਆਂ ਤੇ ਚੰਗੇ ਲੇਖ ਛਪਿਆ ਕਰਦੇ ਸਨ। ਸੰਪਾਦਕ ਸਰਦਾਰ ਗੁਪਾਲ ਸਿੰਘ ਆਪ ਹੀ ਸਨ। ਥੋੜਾ ਚਿਰ ਪਿਛੋਂ ਉਨ੍ਹਾਂ ਦੇ ਜੇਲ ਜਾਣ ਤੇ ਇਹ ਪਰਚਾ ਬੰਦ ਹੋ ਗਿਆ। ਅਪਰੈਲ ਸੰਨ ੧੯੪੫ ਵਿਚ ਨਵੇਂ ਸਿਰੇ ਫੇਰ ਆਰੰਭ ਹੋਇਆ। ਸਰਦਾਰ ਪ੍ਰੀਤਮ ਸਿੰਘ ਸਫੀਰ ਇਸ ਦੇ ਐਡੀਟਰ ਨੀਅਤ ਹੋਏ। ਸੰਨ ੧੯੪੬ ਵਿਚ ਇਹ ਪੱਤਰ ਫੇਰ ਬੰਦ ਹੋ ਗਿਆ।

**ਬਰਮਾ ਦਰਪਣ—**

ਭਾਈ ਸੋਹਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ ਇਹ ਪੱਤਰ ਮਾਂਡਲੇ (ਬਰਮਾ) ਤੋਂ ਸੰਨ ੧੯੩੩ ਵਿਚ ਵਸਾਖੀ ਵਾਲੇ ਦਿਨ ਆਰੰਭ ਕੀਤਾ। ਦੋ ਕੁ ਸਾਲ ਚੱਲਿਆ। ਸਾਲਾਨਾ ਚੰਦਾ ਪੰਜ ਰੁਪਏ ਸੀ।

**ਆਕਾਸ਼ ਬਾਣੀ—**

ਮਾਰਚ ਸੰਨ ੧੯੩੩ ਵਿਚ ਸਰਦਾਰ ਅਵਤਾਰ ਸਿੰਘ ਆਜ਼ਾਦ ਨੇ ਅੰਮ੍ਰਿਤਸਰ ਤੋਂ ਜਾਰੀ ਕੀਤਾ ਤੇ ਸੰਨ ੧੯੩੭ ਦੇ ਅਖੀਰ ਤਕ ਚਲਦਾ ਰਿਹਾ।

ਇਕ ਗਰਮਾ ਗਰਮ ਲੇਖ ਲਿਖਣ ਬਦਲੇ ਸਰਕਾਰ ਵੱਲੋਂ ਜ਼ਮਾਨਤ ਮੰਗੀ ਗਈ ਜਿਸ ਕਾਰਣ ਪਰਚਾ ਬੰਦ ਕਰਨਾ ਪਿਆ।

**ਬੈਰਾੜ—**

੧੭ ਅਕਤੂਬਰ ਸੰਨ ੧੯੩੪ ਨੂੰ ਸਰਦਾਰ ਗੁਰਦੇਵ ਸਿੰਘ ਰਈਸ, ਭਦੌੜ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਪੰਜ ਛੇ ਪਰਚਿਆਂ ਪਿਛੋਂ ਬੰਦ ਹੋ ਗਿਆ। ਸਾਲਾਨਾ ਚੰਦਾ ਪੰਜ ਰੁਪਏ ਸੀ।

**ਗੁਰਸੇਵਕ—**

੧੫ ਮਈ ਸੰਨ ੧੯੩੫ ਨੂੰ ਗਿਆਨੀ ਨਾਹਰ ਸਿੰਘ ਨੇ ਅੰਮ੍ਰਿਤਸਰ ਤੋਂ ਸ਼ੁਰੂ ਕੀਤਾ। ਇਸ ਦੀ ਪਾਲਿਸੀ ਆਪਸ ਵਿਚ ਖਹਿਬੜਦੀਆਂ ਪੰਥਕ ਪਾਰਟੀਆਂ ਤੋਂ ਨਿਵੇਕਲੇ ਰਹਿ ਕੇ ਸਿੱਖੀ ਆਦਰਸ਼ ਦਾ ਪਰਚਾਰ ਕਰਨਾ ਸੀ। ਇਸ ਵਿਚ ਗੁਰਬਾਣੀ ਦੀ ਵਿਆਖਿਆ ਤੇ ਸਿੱਖ ਇਤਿਹਾਸ ਸਬੰਧੀ ਖੋਜ ਪੂਰਤ ਲੇਖ ਛਪਦੇ ਸਨ। ਫ਼ਰਵਰੀ ਸੰਨ ੧੯੩੭ ਵਿਚ ਬੰਦ ਹੋ ਗਿਆ।

**ਨਵਾਂ ਢੰਡੋਰਾ—**

ਇਸਦੇ ਮਾਲਕ ਸਰਦਾਰ ਮੰਗਲ ਸਿੰਘ, ਬੀ. ਏ., ਅਤੇ ਐਡੀਟਰ ਸਰਦਾਰ ਸੰਤ ਸਿੰਘ ਦੀਵਾਨਾ ਸਨ। ਸੰਨ ੧੯੩੫ ਦੇ ਕਰੀਬ ਲੁਦਿਆਣੇ ਤੋਂ ਪਰਕਾਸ਼ਤ ਹੁੰਦਾ ਸ਼ੀ।

## ਪੰਦਰਾਂ ਰੋਜ਼ਾ

**ਸੁਤੰਤਰ—**

ਨਾਮ ਦੇਵ ਪਰਚਾਰਕ ਜੱਥਾ, ਸ਼ਿਮਲਾ ਵੱਲੋਂ ਜੁਲਾਈ ਸੰਨ ੧੯੨੯ ਵਿਚ ਅੰਮ੍ਰਿਤਸਰ ਤੋਂ ਛਪਣਾ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਪ੍ਰੀਤਮ ਸਿੰਘ ਰੰਗੀਲਾ ਸਨ। ਚੰਦਾ ਢਾਈ ਰੁਪਏ ਸਾਲਾਨਾ ਸੀ।

'ਸੁਤੰਤਰ' ਸੰਨ ੧੯੨੯ ਵਿਚ ਪੰਦਰਾਂ-ਰੋਜ਼ਾ ਦੀ ਥਾਂ ਦਸ ਰੋਜ਼ਾ ਛਪਣ ਲਗਾ ਤੇ ਨਾਮਦੇਵ ਦੀ ਥਾਵੇਂ ਇਸ ਦੇ ਸੰਚਾਲਕ ਜੱਥੇ ਦਾ ਨਾਮ ਟਾਂਕ ਛੱਤਰੀ ਜੱਥੇ ਵਿਚ ਬਦਲ ਗਿਆ । ਸੰਨ ੧੯੩੧ ਵਿਚ ਇਹ ਪੱਤਰ ਹਫ਼ਤਾ ਵਾਰ ਹੋ ਗਿਆ ।

**ਕਾਮਬੋਜ (ਛਤ੍ਰੀ) ਗਜ਼ਟ—**

ਸਰਦਾਰ ਗੰਗਾ ਸਿੰਘ ਦੀ ਐਡੀਟਰੀ ਹੇਠ ੧੫ ਅਗਸਤ, ਸੰਨ ੧੯੨੦ ਨੂੰ ਅੰਮ੍ਰਿਤਸਰ ਤੋਂ ਨਿਕਲਿਆ । ਚੰਦਾ ਤਿੰਨ ਰੁਪਏ ਸੀ । ਇਹ ਪੱਤਰ ਗਿਆਨੀ ਸੁੱਚਾ ਸਿੰਘ ਦੇ ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਵਿਚ ਛਪਦਾ ਸੀ ।

**ਬਰਮਾ ਪਤ੍ਰ—**

ਗਿਆਨੀ ਸਾਧੂ ਸਿੰਘ ਬਰਨਾਲਾ ਦੀ ਐਡੀਟਰੀ ਹੇਠ ਦਸੰਬਰ ਸੰਨ ੧੯੨੧ ਦੇ ਕਰੀਬ ਰੰਗੂਨ (ਬਰਮਾ) ਤੋਂ ਸ਼ੁਰੂ ਹੋਇਆ । ਛਾਪੇ ਖਾਨੇ ਦਾ ਪਰਬੰਧ ਨਾ ਹੋਣ ਕਰ ਕੇ ਸਾਈਕਲੋ ਸਟਾਈਲ ਹੋ ਕੇ ਛਪਦਾ ਸੀ । ਮਸਾਂ ਇਸਦੇ ਤਿੰਨ ਕੁ ਹੀ ਪਰਚੇ ਨਿਕਲੇ ਸਨ ਕਿ ਬੰਦ ਹੋ ਗਿਆ ।

**ਖਾਲਸਾ ਟ੍ਰੇਨਿੰਗ ਗਜ਼ਟ—**

੧੩ ਅਪਰੈਲ ਸੰਨ ੧੯੨੩ ਨੂੰ ਤਰਨ ਤਾਰਨ ਤੋਂ ਆਰੰਭ ਹੋਇਆ । ਐਡੀਟਰ ਸਰਦਾਰ ਗੁਰਬਚਨ ਸਿੰਘ ਬੀ. ਏ. ਸਨ । ਇਹ ਇਕ ਵਿਉਪਾਰਕ ਪੱਤਰ ਸੀ ।

## ਮਾਸਕ ਪੱਤਰ

**ਚੰਦਰ—**

ਵਿਸਾਖੀ, ਸੰਮਤ ੪੫੦ ਨਾਨਕ ਸ਼ਾਹੀ, ਮੁਤਾਬਕ ਸੰਨ ੧੯੧੯ ਨੂੰ ਸਰਦਾਰ ਰਘੁਬੀਰ ਸਿੰਘ ਰਾਜ ਰਿਸ਼ੀ ਦੀ ਐਡੀਟਰੀ ਹੇਠ ਗੋਜਰਾ, ਜ਼ਿਲਾ

ਲਾਇਲਪੁਰ ਤੋਂ ਜਾਰੀ ਹੋਇਆ। ਆਤਮ ਵਿਦਿਆ ਤੇ ਏਕਤਾ ਦਾ ਪਰਚਾਰ ਕਰਨਾ ਇਸ ਦਾ ਆਦਰਸ਼ ਸੀ। ਚੰਦਾ ਢਾਈ ਰੁਪਏ ਸੀ। ਥੋੜਾ ਚਿਰ ਹੀ ਚੱਲਿਆ।

**ਦਰਬਾਰ—**

ਨਵੰਬਰ ਸੰਨ ੧੯੧੯ ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਵਲੋਂ ਜਾਰੀ ਹੋਇਆ। ਅੰਗਰੇਜ਼ੀ ਉਰਦੂ ਤੇ ਹਿੰਦੀ ਦੇ ਨਾਲ ਇਕ ਭਾਗ ਪੰਜਾਬੀ (ਗੁਰਮੁਖੀ) ਵਿਚ ਵੀ ਛਪਦਾ ਹੈ। 'ਦਰਬਾਰ' ਨੇ ਵਿਦਿਆਰਥੀਆਂ ਵਿਚ ਸਾਹਿਤਕ ਸ਼ੌਕ ਪੈਦਾ ਕਰਨ ਲਈ ਬੜਾ ਕੰਮ ਕੀਤਾ ਹੈ। ਵਰਤਮਾਨ ਸਮੇ ਦੇ ਬਹੁਤ ਸਾਰੇ ਪੰਜਾਬੀ ਲਿਖਾਰੀਆਂ ਦੇ ਪਹਿਲ ਪਹਿਲੌਠੀ ਦੇ ਪੁੰਗਰਦੇ ਵਲਵਲੇ 'ਦਰਬਾਰ' ਦੇ ਪੰਨਿਆਂ ਵਿਚ ਸਾਂਭੇ ਪਏ ਹਨ।

**ਛਣਕਣਾ—**

ਸੰਨ ੧੯੨੦ ਵਿਚ ਗਣੇਸ਼ ਦਾਸ ਪਾਰਬ (ਪਿੱਛੋਂ ਅੰਮ੍ਰਿਤ ਛਕ ਕੇ ਨਾਮ ਸੋਹਣ ਸਿੰਘ ਪਾਰਬ) ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਆਰੰਭ ਹੋਇਆ। ਇਸ ਦਾ ਆਦਰਸ਼ ਪੰਜਾਬੀ ਸਾਹਿਤ ਦਾ ਪਰਚਾਰ ਕਰਨਾ ਸੀ। ਹਾਸ ਰਸ ਇਸਦਾ ਪਰਧਾਨ ਵਿਸ਼ਾ ਸੀ। ਸੰਨ ੧੯੨੬ ਤਕ ਚਲਦਾ ਰਿਹਾ।

**ਇਸਤ੍ਰੀ ਚਕਿਤਸਾ—**

ਸੰਨ ੧੯੨੨ ਵਿਚ ਲੇਡੀ ਡਾਕਟਰ ਕਿਰਪਾਲ ਕੌਰ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਥੋੜੇ ਸਾਲ ਚੱਲ ਕੇ ਬੰਦ ਹੋ ਗਿਆ।

**ਚੰਨਣ—**

੧੫ ਅਪਰੈਲ ਸੰਨ ੧੯੨੨ ਨੂੰ ਸਰਦਾਰ ਗੋਪਾਲ ਸਿੰਘ ਦੀ ਐਡੀਟਰੀ ਵਿਚ ਨਿਕਲਿਆ। ਸਾਲਾਨਾ ਚੰਨ ਡੇਢ ਰੁਪਿਆ ਸੀ। ਛੇਤੀ ਹੀ ਬੰਦ ਹੋ ਗਿਆ।

### ਗਹਿਰ ਗੰਭੀਰ ਗਜ਼ਟ—

ਬਾਵਾ ਭਗਵਾਨ ਦਾਸ ਨੇ ਸੰਨ ੧੯੨੨ ਵਿਚ ਰੋਪੜ ਤੋਂ ਆਰੰਭ ਕੀਤਾ। ਇਸ ਦਾ ਨਿਸ਼ਾਨਾ ਗਹਿਰ ਗੰਭੀਰੀਆ ਮਤ ਦਾ ਪਰਚਾਰ ਕਰਨਾ ਸੀ। ਇਹ ਮਤ ਬਾਵਾ ਬਿਸ਼ਨ ਦਾਸ ਨੇ ਚਲਾਇਆ ਸੀ। ਬੋਲੀ ਪੰਜਾਬੀ ਨਹੀਂ ਸੀ। ਇਹ ਪੱਤਰ ਤਕਰੀਬਨ ਵੀਹ ਸਾਲ ਚਲਦਾ ਰਿਹਾ।

### ਰਾਵੀ—

ਗਵਰਨਮੈਂਟ ਕਾਲਜ, ਲਾਹੌਰ ਦਾ ਮਾਹਵਾਰ ਰਸਾਲਾ ਸੀ। ਅੰਗਰੇਜ਼ੀ, ਉਰਦੂ, ਹਿੰਦੀ ਅਤੇ ਪੰਜਾਬੀ ਦੇ ਵੱਖੋ ਵੱਖ ਚਾਰ ਭਾਗ ਹੁੰਦੇ ਸਨ। ਪੰਜਾਬੀ ਭਾਗ ਸੰਨ ੧੯੪੭ ਤਕ ਛਪਦਾ ਰਿਹਾ।

### ਇਸਤ੍ਰੀ ਜੀਵਨ—

ਜਲੰਧਰ ਤੋਂ ਬੀਬੀ ਰਾਜਿੰਦਰ ਕੌਰ ਦੀ ਐਡੀਟਰੀ ਹੇਠ ਸੰਨ ੧੯੨੩ ਵਿਚ ਨਿਕਲਿਆ ਤੇ ਸੰਨ ੧੯੨੮-੨੯ ਤਕ ਚਲਦਾ ਰਿਹਾ।

### ਆਜ਼ਾਦ ਭੈਣ—

ਪਹਿਲਾ ਪਰਚਾ ਦਸੰਬਰ ਸੰਨ ੧੯੨੩ ਵਿਚ ਰਾਵਲਪਿੰਡੀ ਤੋਂ ਪਰਕਾਸ਼ਤ ਹੋਇਆ। ਐਡੀਟਰ ਬੀਬੀ ਇੰਦਰ ਕੌਰ ਸਨ। ਸਾਲਾਨਾ ਚੰਦਾ ਚਾਰ ਰੁਪਏ ਸੀ। ਛੇਤੀ ਹੀ ਬੰਦ ਹੋ ਗਿਆ।

### ਕੌਮੀ ਜੀਵਨ—

ਸਰਦਾਰ ਸੰਤੋਖ ਸਿੰਘ ਵਿਦਿਆਰਥੀ ਦੀ ਐਡੀਟਰੀ ਹੇਠ ਸੰਨ ੧੯੨੩ ਵਿਚ ਅੰਮ੍ਰਿਤਸਰ ਤੋਂ ਜਾਰੀ ਹੋਇਆ। ਥੋੜਾ ਚਿਰ ਹੀ ਚੱਲਿਆ।

### ਰਿਪੁਦਮਨ—

ਇਹ ਸਚਿਤਰ ਮਾਸਕ ਪੱਤਰ ਸੀ ਜੋ ਮਹਾਰਾਜਾ ਰਿਪੁਦਮਨ ਸਿੰਘ, ਨਾਭਾ

ਦੇ ਨਾਮ ਹੇਠ ਉਨ੍ਹਾਂ ਦੀ ਹਮੈਤ ਵਿਚ ਅੰਮ੍ਰਿਤਸਰ ਤੋਂ ਨਿਕਲਿਆ। ਚਾਰ ਮਹੀਨੇ ਪਿੱਛੋਂ ਬੰਦ ਹੋ ਗਿਆ।

**ਪ੍ਰੀਤਮ–**

ਇਹ ਆਪਣੀ ਕਿਸਮ ਦਾ ਪਹਿਲਾ ਪੰਜਾਬੀ ਰਸਾਲਾ ਹੈ ਜੋ ਸੰਨ ੧੯੨੩ ਵਿਚ ਸਰਦਾਰ ਲਾਭ ਸਿੰਘ ਨਾਰੰਗ ਨੇ ਮਿੰਟਗੁਮਰੀ ਤੋਂ ਆਰੰਭ ਕੀਤਾ। ਥੋੜੇ ਚਿਰ ਵਿਚ ਹੀ ਇਸ ਨੂੰ ਚੰਗੀ ਸਫ਼ਲਤਾ ਪਰਾਪਤ ਹੋਈ ਤੇ ਇਸ ਦਾ ਦਫ਼ਤਰ ਅੰਮ੍ਰਿਤਸਰ ਤੇ ਪਿੱਛੋਂ ਲਾਹੌਰ ਬਦਲਿਆ ਗਿਆ। ਸੰਨ ੧੯੪੭ ਤਕ ਇਹ ਪੱਤਰ ਲਾਹੌਰ ਤੋਂ ਹੀ ਛਪਦਾ ਰਿਹਾ। ਪਿੱਛੋਂ ਪਾਕਿਸਤਾਨ ਬਣਨ ਤੇ ਇਹ ਪੱਤਰ ਦਿੱਲੀ (ਚਾਂਦਨੀ ਚੌਕ) ਤੋਂ ਛਪਣ ਲੱਗਾ।

**ਰੁਤੀ ਸੁਨੇਹਾ–**

ਮਹਿਕਮਾ ਖੇਤੀ ਬਾੜੀ, ਪੰਜਾਬ ਦਾ ਮਾਸਕ ਪੱਤਰ ਸੀ। ਮਈ, ੧੯੨੪ ਵਿਚ ਮੁਫ਼ੀਦ ਆਮ ਪ੍ਰੈਸ, ਲਾਹੌਰ ਵਿਚੋਂ ਪਰਕਾਸ਼ਤ ਹੋਇਆ। ਥੋੜੇ ਚਿਰ ਪਿੱਛੋਂ ਬੰਦ ਕਰ ਦਿੱਤਾ ਗਿਆ।

**ਯੂਨੀਵਰਸਿਟੀ ਓਰੀਐਂਟਲ ਕਾਲਜ ਮੈਗਜ਼ੀਨ–**

ਸੰਨ ੧੯੨੪ ਵਿਚ ਪੰਜਾਬ ਯੂਨੀਵਰਸਿਟੀ ਓਰੀਐਂਟਲ ਕਾਲਜ, ਲਾਹੌਰ ਵਲੋਂ ਜਾਰੀ ਹੋਇਆ। ਇਹ ਕਾਲਜ ਮੈਗ਼ਜ਼ੀਨ ਵਜੋਂ ਹਿੰਦੀ ਅਤੇ ਪੰਜਾਬੀ ਵਿਚ ਛਪਦਾ ਸੀ।

ਇਸ ਦੇ ਪੰਜਾਬੀ ਭਾਗ ਦੇ ਐਡੀਟਰ ਗਿਆਨੀ ਬੇਅੰਤ ਸਿੰਘ ਅਤੇ ਪਰੋਫ਼ੈਸਰ ਬਲਦੇਵ ਸਿੰਘ ਸਨ। ਪਰ ਇਸ ਵਿਚ ਬਹੁਤੇ ਲੇਖ ਪਰਸਿੱਧ ਵਿਦਵਾਨ ਡਾਕਟਰ ਮੋਹਨ ਸਿੰਘ, ਐਮ. ਏ., ਪੀ ਐਚ. ਡੀ. ਦੀ ਕਲਮ ਤੋਂ ਹੀ ਹੁੰਦੇ ਸਨ। ਇਹ ਪੱਤਰ ਅਪਰੈਲ ਸੰਨ ੧੯੪੭ ਤਕ ਛਪਦਾ ਰਿਹਾ ਤੇ ਫੇਰ ਪਾਕਿਸਤਾਨ ਬਣਨ ਕਰ ਕੇ ਇਸ ਦਾ ਪੰਜਾਬੀ ਭਾਗ ਆਪਣੇ ਆਪ ਬੰਦ ਹੋ ਗਿਆ।

### ਫੁਲਵਾੜੀ–

ਨਵੰਬਰ, ਸੰਨ ੧੯੨੪ ਵਿਚ ਜਾਰੀ ਹੋਇਆ। ਇਸ ਦੇ ਸੰਪਾਦਕ ਗਿਆਨੀ ਹੀਰਾ ਸਿੰਘ ਦਰਦ ਹਨ। ਸੰਨ ੧੯੪੦ ਤੋਂ ੧੯੪੧ ਤਕ ਹਫ਼ਤੇਵਾਰ ਛਪਦਾ ਰਿਹਾ। ਪਹਿਲਾਂ ਇਸ ਵਿਚ ਧਰਮ, ਸਾਹਿੱਤ, ਰਾਜਨੀਤੀ ਆਦਿ ਵਿਸ਼ਿਆਂ ਸਬੰਧੀ ਲੇਖ ਛਪਦੇ ਸਨ। ਪਰ ਹੁਣ ਕੁਝ ਸਮੇ ਤੋਂ ਬਹੁਤਾ ਜ਼ੋਰ ਰਾਜਨੀਤੀ ਤੇ ਸਾਮਵਾਦ ਦੇ ਪਰਚਾਰ ਤੇ ਹੀ ਹੈ। 'ਫੁਲਵਾੜੀ' ਨੇ ਪੰਜਾਬੀ ਬੋਲੀ ਤੇ ਸਾਹਿੱਤ ਦੇ ਵਾਧੇ ਲਈ ਬੜਾ ਕੰਮ ਕੀਤਾ ਹੈ। ਇਸ ਦੇ ਇਤਿਹਾਸਕ ਅੰਕ ਪੰਜਾਬੀ ਸਾਹਿੱਤ ਵਿਚ ਆਪਣੀ ਮਿਸਾਲ ਆਪ ਹਨ। ਪਹਿਲੋਂ ਇਹ ਪੱਤਰ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਫਿਰ ਇਸ ਦਾ ਦਫਤਰ ਲਾਹੌਰ ਬਦਲ ਦਿੱਤਾ ਗਿਆ, ਫ਼ਰਵਰੀ, ਸੰਨ ੧੯੫੦ ਤੋਂ ਇਹ ਪੱਤਰ ਜਲੰਧਰ ਤੋਂ ਛਪ ਰਿਹਾ ਹੈ। ਸਾਲਾਨਾ ਚੰਦਾ ਛੇ ਰੁਪਏ ਹੈ।

### ਸੁਖੀ ਜੀਵਨ–

ਸਰਦਾਰ ਜੀਵਨ ਸਿੰਘ ਸੇਵਕ ਨੇ ਅੰਮ੍ਰਿਤਸਰ ਤੋਂ ਜਨਵਰੀ, ਸੰਨ ੧੯੨੫ ਵਿਚ ਆਰੰਭ ਕੀਤਾ। ਕਿਤਾਬੀ ਆਕਾਰ ਵਿਚ ਇਸ ਰਸਾਲੇ ਦੇ ੨੬ ਸਫੇ ਹੁੰਦੇ ਸਨ। ਚੰਦਾ ਸਵਾ ਰੁਪਿਆ ਸਾਲ ਸੀ।

### ਕਿਰਤੀ–

ਪੰਜਾਬੀ ਵਿਚ ਸਾਮਵਾਦੀ ਲਹਿਰ ਦਾ ਇਹ ਪਹਿਲਾ ਮਾਸਕ ਪੱਤਰ ਸੀ ਜੋ ਜਨਵਰੀ, ਸੰਨ ੧੯੨੫ ਵਿਚ ਸਰਦਾਰ ਸੋਹਣ ਸਿੰਘ ਜੋਸ਼ ਤੇ ਸਰਦਾਰ ਅਰਜਨ ਸਿੰਘ ਗੜਗੱਜ ਦੇ ਯਤਨ ਨਾਲ ਆਰੰਭ ਹੋਇਆ। ਇਸ ਦੇ ਜੋਸ਼ੀਲੇ ਲੇਖ ਕਿਰਤੀ ਕਿਸਾਨਾਂ ਨੂੰ ਉਭਾਰਦੇ ਤੇ ਸਰਮਾਇਆਦਾਰੀ ਦੇ ਵਿਰੁੱਧ ਪਾਠਕਾਂ ਵਿਚ ਜੋਸ਼ ਪੈਦਾ ਕਰਦੇ ਸਨ ਜਿਸ ਕਰਕੇ ਸਰਕਾਰ ਪੰਜਾਬ ਨੇ ਇਸ ਦੇ ਕਈ ਪਰਚੇ ਜ਼ਬਤ ਕੀਤੇ ਤੇ ਇਸ ਦੇ ਐਡੀਟਰਾਂ ਨੂੰ ਸਜ਼ਾਵਾਂ ਦਿੱਤੀਆਂ।

ਸੰਨ ੧੯੩੦ ਵਿਚ 'ਕਿਰਤੀ' ਦਾ ਫਾਂਸੀ ਅੰਕ ਪਰਕਾਸ਼ਤ ਕਰਨ ਬਦਲੇ ਸਰਦਾਰ ਸੋਹਣ ਸਿੰਘ ਜੋਸ਼ ਤੋਂ ਜ਼ਮਾਨਤ ਮੰਗੀ ਗਈ ਜਿਸ ਕਰਕੇ ਇਹ ਰਸਾਲਾ

ਬੰਦ ਹੋ ਗਿਆ।

ਕਿਰਤੀ ਦਾ ਸਾਲਾਨਾ ਚੰਦਾ ਚਾਰ ਰੁਪਏ ਸੀ। ਇਸ ਦੇ ਐਡੀਟਰ ਸਟਦਾਰ ਅਮਰ ਸਿੰਘ ਤੇਗ ਸਨ ਤੇ ਪਰਚਾ ਓਅੰਕਾਰ ਪ੍ਰੈਸ, ਅੰਮ੍ਰਿਤਸਰ ਵਿਚੋਂ ਛਪ ਕੇ ਪਰਕਾਸ਼ਤ ਹੁੰਦਾ ਸੀ।

### ਫੁਲੇਰਨ–

ਗਿਆਨੀ ਹੀਰਾ ਸਿੰਘ ਦਰਦ ਨੇ ਸੰਨ ੧੯੨੬ ਵਿਚ ਲਾਹੌਰ ਤੋਂ ਇਸਤਰੀਆਂ ਵਾਸਤੇ ਜਾਰੀ ਕੀਤਾ ਜੋ ਦੋ ਕੁ ਸਾਲ ਚੱਲ ਕੇ ਬੰਦ ਹੋ ਗਿਆ।

### ਗੁਰਮਤ ਟ੍ਰੈਕਟ ਲੜੀ–

ਜਨਵਰੀ, ਸੰਨ ੧੯੨੬ ਵਿਚ ਗੁਰਮਤ ਟ੍ਰੈਕਟ ਸੁਸਾਇਟੀ, ਲਾਹੌਰ, ਕਾਇਮ ਹੋਣ ਤੇ ਇਸ ਵੱਲੋਂ ਉਪਰੋਕਤ ਲੜੀ ਦੇ ਮਾਹਵਾਰ ਟ੍ਰੈਕਟ ਪਰਕਾਸ਼ਤ ਹੋਣੇ ਸ਼ੁਰੂ ਹੋਏ। ਇਨ੍ਹਾਂ ਟ੍ਰੈਕਟਾਂ ਦੇ ਲਿਖਾਰੀ ਗਿਆਨੀ ਕਰਤਾਰ ਸਿੰਘ ਪੀਯੂਖ (ਪਿਛੋਂ ਹਿਤਕਾਰੀ) ਅਤੇ ਸਰਦਾਰ ਅਰੂੜ ਸਿੰਘ ਤਾਇਬ ਸਨ। ਟ੍ਰੈਕਟਾਂ ਦੀ ਇਸ ਲੜੀ ਵਿਚੋਂ 'ਬਾਬਾ ਖੁਦਾ ਸਿੰਘ', 'ਬਾਬਾ ਭਾਗ ਸਿੰਘ', 'ਬੇੜੇ ਦੇ ਮਲਾਹ', 'ਨੌ ਰਸ' ਆਦਿ ਪਰਸਿੱਧ ਹਨ। ਸੰਨ ੧੯੩੦ ਵਿਚ ਇਹ ਟ੍ਰੈਕਟ ਲੜੀ ਬੰਦ ਹੋ ਗਈ। ਇਸ ਦਾ ਸਾਲਾਨਾ ਚੰਦਾ ਡੇਢ ਰੁਪਿਆ ਸੀ।

### ਪੰਜਾਬੀ -

ਮਾਰਚ, ੧੯੨੬ ਵਿਚ ਲਾਹੌਰ ਤੋਂ ਨਿਕਲਿਆ। ਪੰਜਾਬੀ ਬੋਲੀ ਤੇ ਸਾਹਿੱਤ ਦਾ ਪਰਚਾਰ ਕਰਨਾ ਇਸ ਦਾ ਆਦਰਸ਼ ਸੀ। ਸਾਲਾਨਾ ਚੰਦਾ ਪੰਜ ਰੁਪਏ ਸੀ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

### ਇਸਤ੍ਰੀ ਰਤਨ -

ਸੰਨ ੧੯੨੬ ਵਿਚ ਲਾਇਲਪੁਰ ਤੋਂ ਨਿਕਲਿਆ। ਇਹ ਪੱਤਰ ਹਰੇਕ ਮਹੀਨੇ ਦੇ ਅੱਧ ਵਿਚ ਪਰਕਾਸ਼ਤ ਹੁੰਦਾ ਸੀ। ਇਸ ਦਾ ਨਿਸ਼ਾਨਾ ਇਸਤਰੀ

ਜਾਤੀ ਨੂੰ ਉੱਨਤੀ ਦੇ ਢੰਗ ਦੱਸਣਾ ਸੀ।

**ਬ੍ਰਾਹਮਣ ਸਿੱਖ ਸਮਾਚਾਰ–**

ਇਹ ਮਾਸਕ ਪੱਤਰ ਸੰਨ ੧੯੨੭–੨੮ ਵਿਚ ਆਰੰਭ ਹੋ ਕੇ ਅਗਸਤ, ੧੯੪੭ ਤਕ ਰਾਵਲਪਿੰਡੀ ਤੋਂ ਪਰਕਾਸ਼ਤ ਹੁੰਦਾ ਰਿਹਾ। ਇਸ ਦੇ ਐਡੀਟਰ ਸਰਦਾਰ ਖ਼ਜ਼ਾਨ ਸਿੰਘ ਸਨ। ਇਹ ਰਸਾਲਾ ਸੈਂਟਰਲ ਬ੍ਰਾਹਮਣ ਸਿੱਖ ਕਮੇਟੀ ਵੱਲੋਂ ਹਰੇਕ ਅੰਗਰੇਜ਼ੀ ਮਹੀਨੇ ਦੀ ੬ ਤਾਰੀਖ ਨੂੰ ਪਰਕਾਸ਼ਤ ਹੁੰਦਾ ਸੀ। ਸਾਲਾਨਾ ਚੰਦਾ ਡੇਢ ਰੁਪਿਆ ਸੀ।

**ਖਾਲਸਾ ਪ੍ਰਚਾਰ ਸੇਵਕ–**

ਨਵੰਬਰ, ਸੰਨ ੧੯੪੭ ਵਿਚ ਤਰਨ ਤਾਰਨ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਲਛਮਨ ਸਿੰਘ ਸਨ। ਸਾਲਾਨਾ ਚੰਦਾ ਢਾਈ ਰੁਪਏ ਦੇਸ ਤੇ ਤਿੰਨ ਰੁਪਏ ਪਰਦੇਸ ਸੀ।

ਇਹ ਪੱਤਰ ਸੰਨ ੧੯੩੧ ਦੇ ਅਖੀਰ ਤਕ ਚਲਦਾ ਰਿਹਾ।

**ਮਸਤਾਨਾ–**

ਦਸੰਬਰ, ਸੰਨ ੧੯੨੭ ਵਿਚ ਆਰੰਭ ਹੋਇਆ। ਐਡੀਟਰ ਗਿਆਨੀ ਪ੍ਰਤਾਪ ਸਿੰਘ ਹੰਸ ਸਨ। ਇਹ ਰਸਾਲਾ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਚੰਦਾ ਡੇਢ ਰੁਪਿਆ ਸੀ।

**ਕੜਾਹ ਪਰਸ਼ਾਦ–**

ਇਹ ਮਾਸਕ ਪੱਤਰ ੧੫ ਦਸੰਬਰ, ਸੰਨ ੧੯੨੭ ਨੂੰ ਅੰਮ੍ਰਿਤਸਰ ਤੋਂ ਗਿਆਨੀ ਮਨਸ਼ਾ ਸਿੰਘ ਦੀ ਐਡੀਟਰੀ ਵਿਚ ਆਰੰਭ ਹੋਇਆ ਤੇ ਦਸ ਕੁ ਪਰਚੇ ਨਿਕਲ ਕੇ ਹੀ ਬੰਦ ਹੋ ਗਿਆ।

**ਕੋਮਲ–**

ਸੰਨ ੧੯੨੭-੨੮ ਵਿਚ ਸ਼ੁਰੂ ਹੋਇਆ। ਐਡੀਟਰ ਬਿਸ਼ਨ ਸਿੰਘ ਸੇਵਕ

ਤੇ ਮੇਹਰ ਸਿੰਘ ਮੇਹਰ ਸਨ।

**ਕੋਮਲ ਕਲੀਆਂ–**

ਸੰਨ ੧੯੨੭-੨੮ ਵਿਚ ਨਿਕਲਿਆ।

**ਮੋਤੀਆ–**

'ਪ੍ਰੀਤਮ' ਅਤੇ 'ਫਤਹ' ਦੇ ਮਾਲਕ ਸਰਦਾਰ ਲਾਭ ਸਿੰਘ ਨਾਰੰਗ ਨੇ ਬੱਚਿਆਂ ਲਈ ਇਹ ਰਸਾਲਾ ਜਨਵਰੀ, ਸੰਨ ੧੯੨੮ ਵਿਚ ਜਾਰੀ ਕੀਤਾ। ਥੋੜੇ ਚਿਰ ਪਿੱਛੋਂ ਹੀ ਬੰਦ ਹੋ ਗਿਆ।

**ਕਵੀ–**

ਕਵਿਤਾ ਦੀ ਪੜਚੋਲ ਤੇ ਅਗਵਾਈ ਲਈ ਇਹ ਪੱਤਰ ਵਿਸਾਖ, ਸੰਮਤ ੧੯੮੪ ਬਿਕਰਮੀ (ਸੰਨ ੧੯੨੮) ਵਿਚ ਕਵੀ ਕੁਟੀਆ, ਕਲਕੱਤਾ ਵੱਲੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਮੁਨਸ਼ਾ ਸਿੰਘ ਦੁਖੀ ਸਨ। ਡਾਕਟਰ ਦੀਵਾਨ ਸਿੰਘ ਕਾਲੇਪਾਣੀ, ਐਸ. ਐਸ. ਭਿਖਾਰੀ, ਆਦਿ ਪੰਜਾਬੀ ਕਵੀ ਵੀ ਇਸ ਦੇ ਐਡਿਟ ਕਰਨ ਵਿਚ ਉਨ੍ਹਾਂ ਦੀ ਸਹਾਇਤਾ ਕਰਦੇ ਸਨ।

ਪੰਜਾਬੀ ਕਵਿਤਾ ਤੇ ਸਾਹਿੱਤ ਦੀ ਪਰਖ ਲਈ ਜੋ ਨਵੀਆਂ ਕੀਮਤਾਂ 'ਕਵੀ' ਨੇ ਕਾਇਮ ਕੀਤੀਆਂ ਉਨ੍ਹਾਂ ਪੰਜਾਬੀ ਸਾਹਿਤਕ ਪੜਚੋਲ ਵਿਚ ਇਕ ਨਵਾਂ ਜੁਗ ਸ਼ੁਰੂ ਕੀਤਾ। ਪਾਰਖੂ ਸੱਜਨ ਹੁਣ ਤਕ 'ਕਵੀ' ਦੇ ਕੀਤੇ ਉਦਮ ਦੀ ਪਰਸੰਸਾ ਕਰਦੇ ਹਨ। ਇਹ ਰਸਾਲਾ ਸੰਨ ੧੯੨੯ ਤਕ ਚਲਦਾ ਰਿਹਾ। ਸਾਲਾਨਾ ਚੰਦਾ ਤਿੰਨ ਰੁਪਏ ਸੀ।

'ਕਵੀ' ਤੋਂ ਪਿੱਛੋਂ ਸਰਦਾਰ ਮੁਨਸ਼ਾ ਸਿੰਘ ਦੁਖੀ ਰਸਾਲਾ 'ਵਿਹਾਰ ਸੁਧਾਰ', ਜੋ ਮੀਆਂ ਚੰਨੂ ਤੋਂ ਨਿਕਲਦਾ ਸੀ, ਐਡਿਟ ਕਰਦੇ ਰਹੇ।

**ਪੰਜਾ ਸਾਹਿਬ ਮੈਗਜ਼ੀਨ–**

ਇਹ ਮਾਸਕ ਪੱਤਰ ਗੁਰਦਵਾਰਾ ਪਰਬੰਧਕ ਕਮੇਟੀ, ਪੰਜਾ ਸਾਹਿਬ ਜ਼ਿਲਾ

ਰਾਵਲਪਿੰਡੀ ਵੱਲੋਂ ਅਕਤੂਬਰ, ਸੰਨ ੧੯੨੯ ਵਿਚ ਜਾਰੀ ਹੋਇਆ। ਇਸ ਦੇ ਐਡੀਟਰ ਸਰਦਾਰ ਗੋਪਾਲ ਸਿੰਘ ਦਰਦੀ ਤੇ ਗਿਆਨੀ ਗੁਰਬਚਨ ਸਿੰਘ ਸਨ।

ਗੁਰਦਵਾਰਾ ਪੰਜਾ ਸਾਹਿਬ ਦੇ ਆਮਦਨ-ਖ਼ਰਚ ਦੇ ਚਿੱਠੇ ਤੋਂ ਇਲਾਵਾ ਇਸ ਵਿਚ ਧਾਰਮਕ ਤੇ ਕੌਮਾਂਤਰੀ ਵਾਕਫ਼ੀਅਤ ਦੇ ਲੇਖ ਵੀ ਛਪਦੇ ਸਨ। ਸੰਨ ੧੯੪੭ ਤਕ ਛਪਦਾ ਰਿਹਾ।

## ਬਸੰਤ -

ਸੰਮਤ ੧੯੮੪ (ਸੰਨ ੧੯੨੮) ਦੇ ਮਹੀਨਾ ਪੋਹ-ਮਾਘ ਵਿਚ ਸ਼ੁਰੂ ਹੋਇਆ। ਇਸ ਦੇ ਐਡੀਟਰ ਪੰਜਾਬੀ ਸਾਹਿੱਤ ਦੇ ਪਰਸਿੱਧ ਪ੍ਰੇਮੀ ਲਾਲਾ ਗੁਰਾਂ ਦਿੱਤਾ ਖੰਨਾ ਸਨ ਜੋ ਨਾਲ ਹੀ ਹਿੰਦੀ ਦਾ ਰਸਾਲਾ 'ਪ੍ਰੇਮੀ' ਵੀ ਕੱਢਦੇ ਸਨ। ਸਫੇ ੩੨ ਤੇ ਸਾਲਾਨਾ ਚੰਦਾ ਡੇਢ ਰੁਪਿਆ ਸੀ। ਥੋੜਾ ਚਿਰ ਚੱਲ ਕੇ ਹੀ ਇਹ ਪੱਤਰ ਬੰਦ ਹੋ ਗਿਆ।

## ਗੁਰਦਵਾਰਾ ਗਜ਼ਟ–

ਸ਼ਿਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਇਹ ਪੱਤਰ ਮਾਰਚ, ਸੰਨ ੧੯੨੯ ਵਿਚ ਜਾਰੀ ਹੋਇਆ। ਇਸ ਵਿਚ ਕਮੇਟੀ ਦੇ ਜ਼ਰੂਰੀ ਐਲਾਨ, ਮਤੇ, ਕਾਰਰਵਾਈਆਂ, ਆਮਦਨ-ਖਰਚ ਦੇ ਚਿੱਠੇ ਆਦਿ ਛਪਦੇ ਸਨ। ਕਦੀ ਕਦੀ ਧਾਰਮਕ ਲੇਖ ਵੀ ਛਪਿਆ ਕਰਦੇ ਸਨ। ਅਗਸਤ, ਸੰਨ ੧੯੪੭ ਦੇ ਫ਼ਸਾਦਾਂ ਦੇ ਕਾਰਣ ਕੁਝ ਸਮੇ ਲਈ ਬੰਦ ਰਿਹਾ। ਅਗਸਤ, ਸੰਨ ੧੯੪੯ ਤੋਂ ਫੇਰ ਨਵੇਂ ਰੂਪ ਵਿਚ ਜਾਰੀ ਹੋਇਆ। ਹੁਣ ਇਸ ਵਿਚ ਕਮੇਟੀ ਦੀ ਕਾਰਰਵਾਈ ਤੋਂ ਬਿਨਾ ਧਾਰਮਕ ਲੇਖ ਵੀ ਪਰਕਾਸ਼ਤ ਹੁੰਦੇ ਹਨ। ਇਸ ਦੇ ਐਡੀਟਰਾਂ ਵਿਚੋਂ ਸਰਦਾਰ ਜੈਮਲ ਸਿੰਘ ਕੋਹਾਣੀ, ਸਰਦਾਰ ਰਵੇਲ ਸਿੰਘ, ਸਰਦਾਰ ਮੁਬਾਰਕ ਸਿੰਘ, ਗਿਆਨੀ ਸ਼ਾਦੀ ਸਿੰਘ, ਬੀ. ਏ. ਤੇ ਸਰਦਾਰ ਪਿਆਰਾ ਸਿੰਘ ਪਦਮ ਦੇ ਨਾਮ ਗਿਣਨ ਜੋਗ ਹਨ। ਇਸ ਗਜ਼ਟ ਦੇ ਨਵੇਂ ਸੰਪਾਦਕ ਸਰਦਾਰ ਅਮ੍ਰਿਤ ਸਿੰਘ ਚਾਕਰ ਹਨ। ਸਾਲਾਨਾ ਚੰਦਾ ਪੰਜ ਰੁਪਏ ਹੈ।

**ਸਹੇਲੀ—**

ਇਹ ਰਸਾਲਾ ਅਗਸਤ, ਸੰਨ ੧੯੨੮ ਵਿਚ ਪਿਸ਼ਾਵਰ ਤੋਂ ਜਾਰੀ ਹੋਇਆ। ਚੀਫ ਐਡੀਟਰ ਸ੍ਰੀ ਮਤੀ ਪ੍ਰੇਮ ਕੌਰ ਤੇ ਐਡੀਟਰ ਕੁਲਵੰਤ ਕੁਮਾਰੀ ਹਨ। ਦੇਸ ਦੇ ਵੰਡਵਾਰੇ ਦੇ ਕਾਰਨ ਹੁਣ ਇਸ ਰਸਾਲੇ ਦਾ ਦਫਤਰ ਪਿਸ਼ਾਵਰ ਦੀ ਥਾਂ ਨਵੀਂ ਦਿੱਲੀ ਹੈ। ਸਾਲਾਨਾ ਚੰਦਾ ਤਿੰਨ ਰੁਪਏ ਹੈ। ਇਸ ਵਿਚ ਬਹੁਤੇ ਲੇਖ ਇਸਤਰੀ ਸਿਖਿਆ ਸਬੰਧੀ ਹੀ ਹੁੰਦੇ ਹਨ।

**ਪੂੰਨਿਆਂ ਦਾ ਚੰਨ—**

੧੭ ਦਸੰਬਰ, ੧੯੨੮ ਨੂੰ ਬੇਦੀ ਬ੍ਰਿਜਵੱਲਭ ਸਿੰਘ ਜੀ ਊਨੇ ਵਾਲਿਆਂ ਨੇ ਲਾਹੌਰ ਤੋਂ ਜਾਰੀ ਕੀਤਾ। ਇਸ ਦਾ ਆਦਰਸ਼ ਸਿੱਖ ਧਰਮ ਦਾ ਪਰਚਾਰ ਕਰਨਾ ਸੀ। ਚੰਦਾ ਪੰਜ ਰੁਪਏ ਦੇਸ ਤੇ ਛੇ ਰੁਪਏ ਪਰਦੇਸ ਸੀ। ਅਗਲੇ ਸਾਲ ਹੀ ਬੰਦ ਹੋ ਗਿਆ।

**ਰਣਜੀਤ ਨਗਾਰਾ—**

ਗਿਆਨੀ ਕਰਤਾਰ ਸਿੰਘ ਹਿਤਕਾਰੀ ਨੇ ੧ ਜਨਵਰੀ, ਸੰਨ ੧੯੨੯ ਨੂੰ ਲਾਹੌਰ ਤੋਂ ਜਾਰੀ ਕੀਤਾ। ਇਸ ਦੇ ਮਿਥਵੇਂ ਵਿਸ਼ੇ ਧਰਮ ਤੇ ਸਾਹਿੱਤ ਸਨ। ਇਸ ਦਾ ਦਫਤਰ ਚੂਨਾ ਮੰਡੀ ਵਿਚ ਸੀ ਤੇ ਮਰਕਨਟਾਈਲ ਪ੍ਰੈਸ ਵਿਚ ਛਪਦਾ ਸੀ। ਦੋ ਕੁ ਸਾਲ ਹੀ ਚੱਲਿਆ। ਸਾਲਾਨਾ ਚੰਦਾ ਚਾਰ ਰੁਪਏ ਸੀ।

**ਹੰਸ—**

ਫਰਵਰੀ, ਸੰਨ ੧੯੨੯ ਵਿਚ ਐਸ. ਐਸ. ਚਰਨ ਸਿੰਘ ਸ਼ਹੀਦ ਨੇ ਜਾਰੀ ਕੀਤਾ। ਵਿਦਿਆ, ਸਾਹਿੱਤ ਤੇ ਪੰਜਾਬੀ ਬੋਲੀ ਦਾ ਪਰਚਾਰ ਕਰਨਾ ਇਸ ਦਾ ਉਦੇਸ਼ ਸੀ। ਲਿਖਣ-ਢੰਗ ਬੜਾ ਸੋਹਣਾ ਤੇ ਸਵਾਦਲਾ ਸੀ। ਇਸ ਦੀ ਸਾਹਿਤਕ ਪੜਚੋਲ ਬੜੀ ਸੂਹਜ ਪੂਰਤ ਹੁੰਦੀ ਸੀ।

**ਸਾਂਝੀ ਵਾਲ (ਸਚਿੱਤਰ)—**

ਜੁਲਾਈ, ਸੰਨ ੧੯੨੯ ਵਿਚ ਗਿਆਨੀ ਗੁਰਦਿੱਤ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਅਰੰਭ ਹੋਇਆ। ਇਹ ਪੱਤਰ ਏਕਤਾ ਦਾ ਪਰਚਾਰਕ ਸੀ। ਸਾਲਾਨਾ ਚੰਦਾ ਦੋ ਰੁਪਏ ਸੀ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

**ਅੰਮ੍ਰਿਤ—**

ਜਨਵਰੀ, ਸੰਨ ੧੯੩੦ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਦੇ ਮੁਖ ਪਰਬੰਧਕ ਤੇ ਸੰਪਾਦਕ ਪ੍ਰਿੰਸੀਪਲ ਗੰਗਾ ਸਿੰਘ ਸਨ। ਪਹਿਲਾਂ ਇਹ ਰਸਾਲਾ ਅੰਮ੍ਰਿਤਸਰ ਤੋਂ ਤੇ ਫੇਰ ਤਰਨ ਤਾਰਨ ਤੋਂ ਪਰਕਾਸ਼ਤ ਹੁੰਦਾ ਰਿਹਾ। ਪ੍ਰਿੰਸੀਪਲ ਗੰਗਾ ਸਿੰਘ ਤੋਂ ਪਿੱਛੋਂ ਗਿਆਨੀ ਹਰਭਜਨ ਸਿੰਘ ਇਸਦੇ ਸੰਪਾਦਕ ਨੀਅਤ ਹੋਏ। ਫੇਰ ਸੰਨ ੧੯੩੬ ਵਿਚ ਗਿਆਨੀ ਅਜਾਇਬ ਸਿੰਘ ਅਮਰ ਸੰਪਾਦਕ ਥਾਪੇ ਗਏ। ਉਨ੍ਹਾਂ ਦੇ ਪਿੱਛੋਂ ਇਹ ਰਸਾਲਾ ਸਰਦਾਰ ਗੁਰਚਰਨ ਸਿੰਘ ਸਾਖੀ ਦੇ ਹੱਥਾਂ ਵਿਚ ਚਲਾ ਗਿਆ ਤੇ ਅੰਮ੍ਰਿਤਸਰ ਤੋਂ ਹੀ ਉਨ੍ਹਾਂ ਦੀ ਸੁਪਤਨੀ ਬੀਬੀ ਧਰਮ ਕੌਰ, ਬੀ. ਏ. ਦੀ ਐਡੀਟਰੀ ਥੱਲੇ ਛਪਣ ਲੱਗਾ।

ਫੇਰ ੧੯੪੬ ਵਿਚ ਕੁਝ ਚਿਰ ਲਈ ਇਹ ਪੱਤਰ ਪਹਿਲਾਂ ਮਾਹਵਾਰ ਤੇ ਫੇਰ ਹਫ਼ਤਾਵਾਰ ਹੋ ਕੇ ਪਟਿਆਲਾ ਤੋਂ ਛਪਦਾ ਰਿਹਾ। ਹੁਣ ਇਹ ਕੁਝ ਸਮੇ ਤੋਂ ਬੰਦ ਹੈ। ਪਟਿਆਲੇ ਆ ਕੇ ਪਛੜੀਆਂ ਸ਼ਰੇਣੀਆਂ ਦੀ ਸੇਵਾ ਕਰਨਾ ਇਸ ਦਾ ਮੁਖ ਆਦਰਸ਼ ਬਣ ਗਿਆ ਸੀ। ਐਡੀਟਰ ਪਰੋਫ਼ੈਸਰ ਅਜਾਇਬ ਸਿੰਘ ਅਮਰ ਸਨ।

**ਕਸ਼ਮੀਰ ਸਿੱਖ ਸਮਾਚਾਰ—**

ਅਪਰੈਲ, ੧੯੩੦ ਵਿਚ ਚਕਾਰ (ਕਸ਼ਮੀਰ) ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਤੇ ਸੰਚਾਲਕ ਅਕਾਲੀ ਕੌਰ ਸਿੰਘ ਨਿਹੰਗ ਸਨ।

ਕਸ਼ਮੀਰ ਵਿਚ ਕੋਈ ਗੁਰਮੁਖੀ ਛਾਪਾਖ਼ਾਨਾ ਨਾ ਹੋਣ ਕਾਰਣ ਇਹ ਪੱਤਰ ਪਹਿਲੋਂ ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ ਵਿਚ ਛਪਣ ਲੱਗਾ। ਫਿਰ ਕੁਝ ਸਮੇ ਲਈ ਰਾਵਲਪਿੰਡੀ ਦੇ ਇਕ ਛਾਪੇਖ਼ਾਨੇ ਵਿਚ ਛਪਦਾ ਰਿਹਾ। ਅਖ਼ੀਰ ਸ੍ਰੀ ਨਗਰ

ਵਿਚ ਬਰੋਕਾ ਪ੍ਰੈਸ ਵਾਲਿਆਂ ਨਾਲ ਫ਼ੈਸਲਾ ਕਰ ਕੇ ਇਹ ਪੱਤਰ ਉਥੋਂ ਛਪਵਾਉਣਾ ਸ਼ੁਰੂ ਕੀਤਾ। ਆਪਣਾ ਛਾਪੇਖ਼ਾਨਾ ਲਾਉਣ ਤੇ ਪਰਚੇ ਨੂੰ ਵਧਾਉਣ ਦੀਆਂ ਤਜਵੀਜ਼ਾਂ ਹੋ ਰਹੀਆਂ ਸਨ ਕਿ ਕਸ਼ਮੀਰ ਉਤੇ ਪਾਕਿਸਤਾਨੀ ਹੱਲੇ ਕਾਰਣ ਇਹ ਬੰਦ ਹੋ ਗਿਆ।

**ਪੰਜਾਬੀ ਦਰਬਾਰ—**

ਜੋਸ਼ੂਆ ਫ਼ਜ਼ਲ ਦੀਨ ਦੇ ਯਤਨ ਨਾਲ ਸੰਨ ੧੯੩੧ ਵਿਚ ਲਾਇਲਪੁਰ ਤੋਂ ਆਰੰਭ ਹੋਇਆ। ਇਹ ਰਸਾਲਾ ਫ਼ਾਰਸੀ ਅਖਰਾਂ ਵਿਚ ਛਪਦਾ ਸੀ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

**ਸਾਰੰਗ (ਸਚਿੱਤਰ)—**

੧ ਜਨਵਰੀ, ਸੰਨ ੧੯੩੧ ਨੂੰ ਇਹ ਪੱਤਰ ਕਰਨਲ ਭੋਲਾ ਨਾਥ ਦੀ ਐਡੀਟਰੀ ਹੇਠ ਲਾਹੌਰ ਤੋਂ ਸ਼ੁਰੂ ਹੋਇਆ। ਫਾਰਸੀ ਅੱਖਰਾਂ ਵਿਚ ਛਪਦਾ ਸੀ। ਸਾਲਾਨਾ ਚੰਦਾ ਪੰਜ ਰੁਪਏ ਸੀ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

**ਸਾਹਿਤ ਸਰੋਵਰ (ਸਚਿੱਤਰ)—**

ਨਵੰਬਰ, ਸੰਨ ੧੯੩੧ ਵਿਚ ਜਲੰਧਰ ਤੋਂ ਆਰੰਭ ਹੋਇਆ। ਇਸ ਦੇ ਸੰਪਾਦਕ ਗਿਆਨੀ ਕੇਹਰ ਸਿੰਘ ਅਜੀਤ ਸਨ। ਮਸਾਂ ਸਾਲ ਕੁ ਭਰ ਹੀ ਚੱਲਿਆ। ਸਾਲਾਨਾ ਚੰਦਾ ਚਾਰ ਰੁਪਏ ਦੇਸ ਤੇ ਪੰਜ ਰੁਪਏ ਪਰਦੇਸ ਸੀ।

**ਬਾਲਕ—**

ਜਨਵਰੀ, ਸੰਨ ੧੯੩੨ ਵਿਚ ਅੰਮ੍ਰਿਤਸਰ ਤੋਂ ਛਪਣਾ ਸ਼ੁਰੂ ਹੋਇਆ। ਇਸ ਦੇ ਸੰਪਾਦਕ ਗਿਆਨੀ ਲਾਲ ਸਿੰਘ ਬੀ. ਏ. ਸਨ।

ਪਹਿਲਾਂ ਇਹ ਪਰਚਾ ਅੰਮ੍ਰਿਤਸਰ ਤੇ ਫੇਰ ਗੁਜਰਾਂਵਾਲੇ ਤੋਂ ਪਰਕਾਸ਼ਤ ਹੁੰਦਾ ਰਿਹਾ। ਮਾਰਚ, ਸੰਨ ੧੯੪੧ ਵਿਚ ਐਡੀਟਰ ਤੇ ਡੀਫੈਂਸ ਰੂਲਜ਼ ਦੇ ਮਾਤਹਿਤ ਗਰਿਫਤਾਰ ਹੋਣ ਕਰਕੇ ਇਹ ਬੰਦ ਹੋ ਗਿਆ।

**ਗੁਰੂ ਨਾਨਕ ਦਰਸ਼ਨ—**

ਗੁਰਦਵਾਰਾ ਪਰਬੰਧਕ ਕਮੇਟੀ, ਨਨਕਾਣਾ ਸਾਹਿਬ ਵੱਲੋਂ ਸੰਨ ੧੯੩੨ ਵਿਚ ਆਰੰਭ ਹੋਇਆ। ਇਸ ਦੇ ਪਹਿਲੇ ਐਡੀਟਰ ਮੀਹਾਂ ਸਿੰਘ ਤੇ ਦੂਜੇ ਐਡੀਟਰ ਗਿਆਨੀ ਸਤਿਨਾਮ ਸਿੰਘ ਸਨ। ਤਿੰਨ ਕੁ ਸਾਲ ਚੱਲ ਕੇ ਬੰਦ ਹੋ ਗਿਆ। ਚੰਦਾ ਦੋ ਰੁਪਏ ਸਾਲਾਨਾ ਸੀ।

**ਪ੍ਰਭਾਤ—**

ਫਰਵਰੀ, ਸੰਨ ੧੯੩੨ ਵਿਚ ਸੇਵਾ ਸਿੰਘ ਸੇਵਿਕ, ਬੀ. ਏ. ਦੀ ਐਡੀਟਰੀ ਥੱਲੇ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਦੋ ਕੁ ਸਾਲ ਪਿੱਛੋਂ ਇਹ ਪੱਤਰ ਬੰਦ ਹੋ ਗਿਆ।

**ਪੰਜਾਬੀ ਪੰਚ—**

'ਪ੍ਰੀਤਮ' ਤੋਂ ਵੱਖ ਹੋਕੇ ਸਰਦਾਰ ਗੁਰਬਖਸ਼ ਸਿੰਘ ਨਾਰੰਗ ਨੇ ਜਨਵਰੀ, ਸੰਨ ੧੯੩੩ ਵਿਚ ਸੁਤੰਤਰ ਤੌਰ ਤੇ ਇਹ ਪੱਤਰ ਆਰੰਭ ਕੀਤਾ ਜੋ ਪਹਿਲਾਂ ਮਾਹਵਾਰੀ ਸੀ ਤੇ ਫੇਰ ੧੫ ਰੋਜ਼ਾ ਹੋ ਗਿਆ। ਸੰਨ ੧੯੩੭ ਤੋਂ ਹਫਤਾਵਾਰ ਛਪ ਰਿਹਾ ਹੈ।

**ਪਿਆਰਾ ਵਿਦਿਆਲਾ—**

ਇਹ ਸਚਿੱਤਰ ਰਸਾਲਾ ਸੰਤ ਬਲਵੰਤ ਸਿੰਘ ਸਰਬਗਜ ਦੇ ਪਰਬੰਧ ਵਿਚ ਭੈਣੀ ਸਾਹਿਬ (ਲੁਦਿਆਣਾ) ਦੇ ਵਿਦਯਾਲੇ ਵਿਚੋਂ ਸੰਮਤ ੧੯੯੦ ਬਿ. (ਸੰਨ ੧੯੩੩) ਦੇ ਨੇੜੇ ਨਿਕਲਿਆ। ਇਸ ਦੇ ਚੀਫ ਐਡੀਟਰ ਸਰਦਾਰ ਪ੍ਰੀਤਮ ਸਿੰਘ ਪੰਛੀ ਤੇ ਐਡੀਟਰ ਸਰਦਾਰ ਪ੍ਰੀਤਮ ਸਿੰਘ ਕਵੀ ਸਨ। ਇਹ ਰਸਾਲਾ ਹਥੀਂ ਲਿਖ ਕੇ ਪਰਕਾਸ਼ਤ ਕੀਤਾ ਤੇ ਵੰਡਿਆ ਜਾਂਦਾ ਸੀ। ਚਾਰ ਸਾਲ ਦੇ ਕਰੀਬ ਚਲਦਾ ਰਿਹਾ।

**ਪ੍ਰੀਤ ਲੜੀ—**

ਸਤੰਬਰ, ੧੯੩੩ ਵਿਚ ਸਰਦਾਰ ਗੁਰਬਖਸ਼ ਸਿੰਘ, ਬੀ. ਐਸ-ਸੀ.

(ਮਿਸ਼ੀ.) ਦੀ ਐਡੀਟਰੀ ਹੇਠ ਨੁਸ਼ਹਿਰਾ (ਪਿਸ਼ਾਵਰ) ਤੋਂ ਸ਼ੁਰੂ ਹੋਈ। ਦੋ ਕੁ ਸਾਲ ਪਿਛੋਂ ਇਸ ਦਾ ਦਫਤਰ ਲਾਹੌਰ ਲਿਆਂਦਾ ਗਿਆ। ਸੰਨ ੧੯੪੦ ਵਿਚ ਜਦ ਸਰਦਾਰ ਗੁਰਬਖਸ਼ ਸਿੰਘ ਨੇ ਅਟਾਰੀ ਦੇ ਨੇੜੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਪ੍ਰੀਤ ਨਗਰ ਦੀ ਨੀਂਹ ਰੱਖੀ ਤਾਂ ਰਸਾਲਾ ਪ੍ਰੀਤ ਲੜੀ ਵੀ ਉਥੇ ਹੀ ਪ੍ਰੀਤ ਸੈਨਕ ਪ੍ਰੈਸ ਵਿਚ ਛਪਣ ਲੱਗਾ। ਸੰਨ ੧੯੪੭ ਦੇ ਰੌਲੇ ਦੇ ਦਿਨਾਂ ਵਿਚ ਇਸ ਦਾ ਦਫਤਰ ਦਿੱਲੀ ਬਦਲਿਆ ਗਿਆ।

'ਪ੍ਰੀਤ ਲੜੀ' ਨੇ ਪੰਜਾਬੀ ਪੱਤਰਕਾਰੀ ਦੇ ਹੁਨਰ ਤੇ ਸੁਹਜ ਵਿਚ ਬੜਾ ਵਾਧਾ ਕੀਤਾ ਹੈ। ਇਸ ਦੀ ਬੋਲੀ ਨੇ ਪੰਜਾਬੀ ਮੁਹਾਵਰੇ ਨੂੰ ਨਵਾਂ ਸਾਹਿਤਕ ਰੰਗ ਦਿੱਤਾ। 'ਪ੍ਰੀਤ ਲੜੀ' ਦਾ ਜਨਮ ਜੀਵਨ ਜਾਚ ਦੀਆਂ ਨਵੀਆਂ ਕਦਰਾਂ ਤੇ ਰੀਝਾਂ ਨੂੰ ਮੁਖ ਰਖ ਕੇ ਹੋਇਆ। ਅੱਜ ਕਲ੍ਹ ਇਹ ਸਾਮਵਾਦ ਦੀ ਪਰਚਾਰਕ ਹੈ।

### ਉਪਦੇਸ਼ਕ—

ਸੰਨ ੧੯੩੩ ਵਿਚ ਅੰਮ੍ਰਿਤਸਰ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਮੰਗਲ ਸਿੰਘ ਮਿਰਗਿੰਦ, ਗਿਆਨੀ ਲਾਭ ਸਿੰਘ ਬਾਰਕ ਅਤੇ ਚੀਫ ਐਡੀਟਰ ਗਿਆਨੀ ਸੁੰਦਰ ਸਿੰਘ ਰੰਗ ਸਨ। ਗੁਰੂ ਰਾਮ ਦਾਸ ਪ੍ਰੈਸ, ਕਟੜਾ ਜਲਿਆਂ ਵਾਲਾ ਵਿਚ ਛਪਦਾ ਸੀ। ਗੁਰਮਤ ਦਾ ਪਰਚਾਰ ਇਸ ਦਾ ਆਦਰਸ਼ ਸੀ। ਚਾਰ ਸਾਲ ਦੇ ਕਰੀਬ ਚਲਦਾ ਰਿਹਾ। ਸਾਲਾਨਾ ਚੰਦਾ ਤਿੰਨ ਰੁਪਏ ਦੇਸ ਤੇ ਪੰਜ ਰੁਪਏ ਪਰਦੇਸ ਸੀ।

### ਲਿਖਾਰੀ—

ਜਨਵਰੀ, ਸੰਨ ੧੯੩੪ ਵਿਚ 'ਲਿਖਾਰੀ' ਤ੍ਰਿਮਾਸਕ ਪੱਤਰ ਦੇ ਰੂਪ ਵਿਚ ਪਰਗਟ ਹੋਇਆ। ਇਸ ਦਾ ਉਦੇਸ਼ ਪੰਜਾਬੀ ਸਾਹਿੱਤ ਦੀ ਪੜਚੋਲ ਤੇ ਸਮਾਲੋਚਨਾ ਸੀ। ਐਡੀਟਰ ਸਰਦਾਰ ਸਰਮੁਖ ਸਿੰਘ ਅਮੋਲ ਸਨ।

ਸੰਨ ੧੯੩੭ ਵਿਚ 'ਲਿਖਾਰੀ' ਦਾ ਪਰਬੰਧ ਪਰੋਫੈਸਰ ਮੋਹਣ ਸਿੰਘ ਮਾਹਿਰ, ਐਮ. ਏ. ਦੇ ਹੱਥਾਂ ਵਿਚ ਚਲਿਆ ਗਿਆ ਤੇ ਇਹ ਪੱਤਰ

ਮਾਹਵਾਰੀ ਛਪਣ ਲੱਗਾ। ਪਿਛੋਂ ਕੁਝ ਚਿਰ ਹਫ਼ਤਾਵਾਰੀ ਵੀ ਚਲਦਾ ਰਿਹਾ। ਇਸ ਸਮੇ ਐਡੀਟਰ ਸਰਦਾਰ ਸਰਮੁਖ ਸਿੰਘ ਅਮੋਲ ਸਨ।

ਸੰਨ ੧੯੪੪-੪੫ ਵਿਚ ਇਹ ਰਸਾਲਾ ਫੇਰ ਜਾਰੀ ਹੋਇਆ ਤੇ ਕਦੇ ਮਾਹਵਾਰੀ ਤੇ ਕਦੇ ਤ੍ਰਿਮਾਸਕ ਦੇ ਤੌਰ ਤੇ ਚਲਦਾ ਰਿਹਾ। ਸੰਨ ੧੯੪੭ ਦੇ ਫਸਾਦਾਂ ਤੋਂ ਪਿਛੋਂ ਕੁਝ ਚਿਰ ਇਹ ਪੱਤਰ ਰੋਜ਼ਾਨਾ ਵੀ ਨਿਕਲਦਾ ਰਿਹਾ। ਸੰਨ ੧੯੪੮ ਵਿਚ ਬੰਦ ਹੋ ਗਿਆ।

**ਖੁਸ਼ਦਿਲ -**

ਸਤੰਬਰ ਸੰਨ ੧੯੩੪ ਵਿਚ ਜਾਰੀ ਹੋਇਆ। ਇਸ ਦੇ ਐਡੀਟਰ ਹਕੀਮ ਹਰਨਾਮ ਸਿੰਘ ਸਨ। ਇਸ ਵਿਚ ਬਹੁਤੇ ਲੇਖ ਹਿਕਮਤ ਸਬੰਧੀ ਛਪਦੇ ਸਨ। ਸਾਲਾਨਾ ਚੰਦਾ ਡੇਢ ਰੁਪਿਆ ਸੀ। ਫਰਵਰੀ, ਸੰਨ ੧੯੪੭ ਵਿਚ ਬੰਦ ਹੋ ਗਿਆ। ਹੁਣ ਇਹ ਪੱਤਰ ਪੰਜਾਬੀ ਦੀ ਥਾਂ ਉਰਦੂ ਵਿਚ ਛਪਦਾ ਹੈ।

**ਪਰਭਾਤ—**

'ਕਿਰਤੀ' ਤੋਂ ਪਿਛੋਂ ਕਿਰਤੀ ਲਹਿਰ ਦਾ ਦੂਜਾ ਰਸਾਲਾ 'ਪਰਭਾਤ' ਸੀ। ਇਹ ਮਾਸਕ ਪੱਤਰ ਜਨਵਰੀ, ਸੰਨ ੧੯੩੫ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਸਰਦਾਰ ਸੋਹਣ ਸਿੰਘ ਜੋਸ਼ ਇਸ ਦੇ ਸੰਪਾਦਕ ਤੇ ਪਰਕਾਸ਼ਕ ਸਨ। ਸਾਲਾਨਾ ਚੰਦਾ ਪੰਜ ਰੁਪਏ ਸੀ। ਸਾਲ ਕੁ ਭਰ ਚੱਲ ਕੇ ਬੰਦ ਹੋ ਗਿਆ। ਇਸ ਵਿਚ ਦੁੱਤ ਅਖਰ ਨਹੀਂ ਵਰਤੇ ਜਾਂਦੇ ਸਨ।

**ਅਰੋਗਤਾ ਪ੍ਰਕਾਸ਼—**

੧ ਜਨਵਰੀ, ਸੰਨ ੧੯੩੫ ਨੂੰ ਜਾਰੀ ਹੋਇਆ। ਐਡੀਟਰ ਵੈਦਰਾਜ ਬੁੱਢਾ ਸਿੰਘ ਤੇ ਸਰਦਾਰ ਗੁਰਬਖਸ਼ ਸਿੰਘ ਹਕੀਮ ਸਨ।

**ਪੰਜਾਬੀ ਹੰਸ—**

ਗਿਆਨੀ ਨਿਹਾਲ ਸਿੰਘ ਰਸ ਪ੍ਰਿੰਸੀਪਲ, ਪੰਜਾਬ ਗਿਆਨੀ ਕਾਲਜ,

ਅੰਮ੍ਰਿਤਸਰ ਦੀ ਐਡੀਟਰੀ ਹੇਠ ਅਪਰੈਲ, ਸੰਨ ੧੯੩੫ ਵਿਚ ਆਰੰਭ ਹੋਇਆ। ਇਸ ਦਾ ਆਸ਼ਾ ਨਿਰੋਲ ਸਾਹਿਤਕ ਸੀ। ਸੰਨ ੧੯੪੨ ਤਕ ਛਪਦਾ ਰਿਹਾ। ਸਾਲਾਨਾ ਚੰਦਾ ਪੰਜ ਰੁਪਏ ਸੀ।

ਗੁਰੂ ਕਾਸ਼ੀ ਪੱਤ੍ਰ–

ਇਸ ਮਾਸਕ ਪੱਤਰ ਦਾ ਆਰੰਭ ੫ ਸਤੰਬਰ, ੧੯੩੫ ਨੂੰ ਪਿੰਡ ਦਾਖਾ, ਜ਼ਿਲ੍ਹਾ ਲੁਦਿਹਾਣਾ ਤੋਂ ਹੋਇਆ। ਸੰਪਾਦਕ ਪੰਡਿਤ ਕਰਤਾਰ ਸਿੰਘ ਸਾਹਿਤਯਾਚਾਰਯ ਸਨ। ਇਸ ਵਿਚ ਆਮ ਤੌਰ ਤੇ ਖੋਜ ਪੂਰਤ ਧਾਰਮਕ ਲੇਖ ਹੀ ਛਪਦੇ ਸਨ। ਸਾਲਾਨਾ ਚੰਦਾ ਚਾਰ ਰੁਪਏ ਸੀ। ਪੰਜ ਸਾਲ ਦੇ ਕਰੀਬ ਚਲਦਾ ਰਿਹਾ।

## ਤ੍ਰਿਮਾਸਕ ਆਦਿ

ਪੰਜਾਬੀ ਪ੍ਰਕਾਸ਼–

ਸੰਨ ੧੯੩੫ ਵਿਚ ਡਾਕਟਰ ਰਘੁਵੀਰ, ਐਮ. ਏ., ਪੀਐਚ. ਡੀ., ਡਾਕਟਰ ਬਨਾਰਸੀ ਦਾਸ ਜੈਨ, ਓਰੀਐਂਟਲ ਕਾਲਜ, ਲਾਹੌਰ ਅਤੇ ਪਰੋਫੈਸਰ ਜੋਧ ਸਿੰਘ, ਐਮ. ਏ. ਦੇ ਯਤਨ ਨਾਲ ਆਰੰਭ ਹੋਇਆ। ਇਹ ਤ੍ਰਿਮਾਸਕ ਪੱਤਰ ਸੀ ਤੇ ਖੋਜ ਅਤੇ ਸਾਹਿੱਤ ਇਸ ਦੇ ਪਰਧਾਨ ਵਿਸ਼ੇ ਸਨ। ਕੇਵਲ ਇਕੋ ਪਰਚਾ ਨਿਕਲਿਆ।

ਰਣਧੀਰ–

ਇਹ ਪੱਤਰ ਰਣਧੀਰ ਕਾਲਜ, ਕਪੂਰਥਲਾ ਵਲੋਂ ਲਗ ਭਗ ਸੰਨ ੧੯੩੦ ਵਿਚ ਨਿਕਲਿਆ। ਪਰੋਫੈਸਰ ਇਨਚਾਰਜ ਸਰਦਾਰ ਦਰਸ਼ਨ ਸਿੰਘ ਹਨ। ਛਪਾਈ ਲਈ ੧੨ ਪੁਆਇੰਟ ਦਾ ਟਾਈਪ ਵਰਤਿਆ ਜਾਂਦਾ ਹੈ।

ਇਸ ਸਮੇ ਦੇ ਕੁਝ ਸਮਾਚਾਰ ਪੱਤਰਾਂ ਬਾਰੇ, ਜਿਨ੍ਹਾਂ ਦੇ ਨਾਮ ਅਗੇ ਦਿਤੇ ਜਾਂਦੇ ਹਨ, ਬਹੁਤੀ ਵਾਕਫੀਅਤ ਨਹੀਂ ਮਿਲ ਸਕੀ—'ਮਲੰਗ', 'ਨਵਾਂ ਜੀਵਨ' 'ਸੱਚਾ ਸੇਵਕ', 'ਤੱਤ ਖਾਲਸਾ', 'ਲਾਲ ਝੰਡਾ' 'ਲਾਲ ਢੰਡੋਰਾ' 'ਸੁਥਰਾ' ਅਤੇ 'ਮਾਲਵਾ'।

# ਪਰੀਵਰਤਨ ਕਾਲ

## (੧੯੩੬–੧੯੪੭)

ਸੰਨ ੧੯੩੬ ਤੋਂ ੧੯੪੭ ਤਕ ਦੇ ਸਮੇ ਵਿਚ ਕਈ ਅਜੇਹੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਕਾਰਣ ਭਾਰਤ ਵਿਚ ਕੌਮੀ ਲਹਿਰ ਹੋਰ ਵੀ ਤਿੱਖੀ ਹੋ ਗਈ। ਸੰਨ ੧੯੩੫ ਵਿਚ ਅੰਗਰੇਜ਼ੀ ਸਰਕਾਰ ਨੇ ਇਕ ਨਵਾਂ ਕਾਨੂੰਨ ਪਾਸ ਕਰ ਕੇ ਭਾਰਤ ਨੂੰ ਸਵਰਾਜ ਦੀ ਇਕ ਲਿੱਸੀ ਜੇਹੀ ਕਿਸਤ ਦਿੱਤੀ, ਸੰਨ ੧੯੪੭ ਵਿਚ ਉਹ ਇਥੋਂ ਆਪਨਾ ਅੱਡਾ ਚੁਕਨ ਲਈ ਮਜਬੂਰ ਹੋ ਗਈ। ਇਸ ਤੋਂ ਸਪਸ਼ਟ ਹੈ ਕਿ ਇਨ੍ਹਾਂ ਥੋੜੇ ਜੇਹੇ ਸਾਲਾਂ ਵਿਚ ਹਾਲਾਤ ਕਿੱਡੀ ਤੇਜ਼ੀ ਨਾਲ ਬਦਲੇ। ਸਮੇ ਦੀ ਇਸ ਚਾਲ ਤੇ ਰਾਜਸੀ ਪਰੀਵਰਤਨ ਦਾ ਅਸਰ ਪੱਤਰਕਾਰੀ ਉਤੇ ਵੀ ਹੋਇਆ।

ਸੰਨ ੧੯੩੬-੩੭ ਵਿਚ ਨਵੇਂ ਗੌਰਮਿੰਟ ਆਫ਼ ਇੰਡੀਆ ਐਕਟ ਦੇ ਹੇਠ ਸਾਰੇ ਦੇਸ ਵਿਚ ਚੋਣਾਂ ਹੋਈਆਂ। ਅਖਬਾਰਾਂ ਉਤੇ ਇਹ ਇਕ ਨਵੀਂ ਜ਼ਿਮੇਵਾਰੀ ਆ ਪਈ। ਕਈ ਨਵੀਆਂ ਰਾਜਸੀ ਪਾਰਟੀਆਂ ਮੈਦਾਨ ਵਿਚ ਆਈਆਂ। ਕਈ ਨਵੇਂ ਅਖਬਾਰ ਚੋਣਾਂ ਵਿਚ ਲੋਕਾਂ ਦੀ ਅਗਵਾਈ ਕਰਨ ਲਈ ਜਾਰੀ ਹੋਏ। ਸੰਨ ੧੯੩੯ ਵਿਚ ਦੁਨੀਆ ਦਾ ਦੂਜਾ ਮਹਾਨ ਯੁੱਧ ਸ਼ੁਰੂ ਹੋਇਆ। ਜਨਤਾ ਦੀ ਆਵਾਜ਼ ਤੇ ਅਖਬਾਰਾਂ ਉਤੇ ਕਈ ਪਰਕਾਰ ਦੀਆਂ ਪਾਬੰਦੀਆਂ ਲੱਗੀਆਂ। ਸੰਨ ੧੯੪੨ ਦੀ ਕਾਂਗਰਸ ਲਹਿਰ ਵਿਚ ਅਖ਼ਬਾਰਾਂ ਉਤੇ ਹੋਰ ਵੀ ਵਧੇਰੇ ਸਖਤੀ ਹੋਈ। ਕਈਆਂ ਨੂੰ ਜੁਰਮਾਨੇ ਪਏ ਤੇ ਕਈ ਬੰਦ ਹੋ ਗਏ। ਪਰ ਫਿਰ ਵੀ ਕੌਮੀ ਪ੍ਰੈਸ ਨੇ ਆਪਣੇ ਫਰਜ਼ ਤੋਂ ਮੂੰਹ ਨਾ ਮੋੜਿਆ। ਅਖੀਰ ਉਹ ਅੰਦੋਲਨ ਸਫਲ

ਹੋਇਆ ਜਿਸ ਵਿਚ ਅਖਬਾਰਾਂ ਨੇ ਵੀ ਹੋਰ ਕੌਮੀ ਸੰਸਥਾਵਾਂ ਦੀ ਤਰ੍ਹਾਂ ਆਪਣਾ ਹਿੱਸਾ ਪਾਇਆ ਸੀ ਪਰ ਇਸ ਦੇ ਨਾਲ ਹੀ ਦੇਸ ਦੀਆਂ ਵੰਡੀਆਂ ਪੈ ਜਾਣ ਕਾਰਣ ਪੰਜਾਬ ਦੇ ਅਖਬਾਰਾਂ ਉਤੇ ਤਕੜੀ ਸੱਟ ਵੱਜੀ।

ਇਨ੍ਹਾਂ ਸਾਲਾਂ ਵਿਚ ੩ ਰੋਜ਼ਾਨਾ, ੩੧ ਹਫਤਾਵਾਰ, ੪ ਪੰਦਰਾਂ-ਰੋਜ਼ਾ, ਤੇ ੫੨ ਮਾਸਕ ਪੱਤਰ ਆਦਿ ਸ਼ੁਰੂ ਹੋਏ। ਇਨ੍ਹਾਂ ਵਿਚੋਂ 'ਆਜ਼ਾਦ ਹਿੰਦ', 'ਵਰਤਮਾਨ', 'ਬਰਮਾਂ ਸਿੱਖ ਸਮਾਚਾਰ', 'ਪ੍ਰੇਮ ਸੰਦੇਸ਼', 'ਪੰਜਾਬ', 'ਦਲੇਰ ਖਾਲਸਾ', 'ਪ੍ਰੀਤ ਸੈਨਿਕ', 'ਰਾਮ ਗੜ੍ਹੀਆ ਬੀਰ', 'ਜੰਗਿ ਆਜ਼ਾਦੀ', 'ਅਕਾਲੀ ਜੋਧਾ', 'ਸੇਵਾਦਾਰ', 'ਚੰਦਨ', 'ਜੰਗੀ ਸਮਾਚਾਰ', 'ਪਟਿਆਲਾ ਸਮਾਚਾਰ', 'ਪੰਜ ਦਰਿਆ', 'ਕੰਵਲ', 'ਬਾਲ ਸੰਦੇਸ਼', 'ਆਤਮ ਸਾਇੰਸ', 'ਜੀਵਨ ਪ੍ਰੀਤੀ' ਤੇ 'ਪੰਜਾਬੀ ਸਾਹਿੱਤ' ਪਰਸਿੱਧ ਹਨ।

ਇਸ ਸਮੇ ਦੇ ਪਰਸਿੱਧ ਪੱਤਰਕਾਰ ਪਰੋਫੈਸਰ ਮੋਹਨ ਸਿੰਘ, ਐਮ. ਏ., ਸਰਦਾਰ ਗੁਰਬਖਸ਼ ਸਿੰਘ, ਸਰਦਾਰ ਹਰਕਿਸ਼ਨ ਸਿੰਘ, ਬੀ. ਏ., ਐਲਐਲ. ਬੀ., ਸਾਥੀ ਸੋਹਨ ਸਿੰਘ ਜੋਸ਼, ਗਿਆਨੀ ਸ਼ੇਰ ਸਿੰਘ, ਮਾਸਟਰ ਅਭੈ ਸਿੰਘ, ਬੀ. ਏ., ਬੀ. ਟੀ., ਸਰਦਾਰ ਅਵਤਾਰ ਸਿੰਘ ਆਜ਼ਾਦ ਅਤੇ ਪਰੋਫੈਸਰ ਸੁਰਿੰਦਰ ਸਿੰਘ ਕੋਹਲੀ ਹਨ। ਇਨ੍ਹਾਂ ਪੰਜਾਬੀ ਮੁਹਾਵਰੇ ਦੀ ਠੁੱਕ ਬੰਨ੍ਹੀ ਤੇ ਪੱਤਰਕਲਾ ਦੇ ਹੁਨਰ ਦੀ ਸੂਖਮਤਾ ਤੋਂ ਪੰਜਾਬੀ ਪਾਠਕਾਂ ਨੂੰ ਜਾਣੂ ਕਰਵਾਇਆ। ਸਿੰਘ ਸਭਾ ਤੇ ਅਕਾਲੀ ਲਹਿਰ ਦੇ ਸਮੇ ਦੇ ਧਾਰਮਕ ਜੋਸ਼ ਦੀ ਥਾਂ ਪੰਜਾਬੀ ਪੱਤਰਕਾਰੀ ਦੀ ਸੰਚਾਲਕ ਸ਼ਕਤੀ ਹੁਣ ਰਾਜਨੀਤੀ, ਅਰਥ ਵਿਗਿਆਨ ਤੇ ਸਾਹਿੱਤ ਵਿਚੋਂ ਉਪਜਣ ਲੱਗੀ।

## ਰੋਜ਼ਾਨਾ

**ਸੇਵਾਦਾਰ—**

ਸਰਦਾਰ ਮੰਗਲ ਸਿੰਘ, ਬੀ. ਏ., ਦੇ ਯਤਨ ਨਾਲ ਨਵੰਬਰ, ਸੰਨ ੧੯੩੬ ਵਿਚ ਲਾਹੌਰ ਤੋਂ ਨਿਕਲਿਆ। ਇਸ ਦੇ ਐਡੀਟਰ ਸਰਦਾਰ ਹਰਬੰਤ ਸਿੰਘ, ਐਮ. ਏ. ਸਨ। ਸਾਲਾਨਾ ਚੰਦਾ ਪੰਦਰਾਂ ਰੁਪਏ ਸੀ। ਇਹ ਪੱਤਰ

ਚੋਣਾਂ ਲਈ ਸ਼ੁਰੂ ਕੀਤਾ ਗਿਆ ਸੀ। ਆਪਣੇ ਰਾਜਸੀ ਵਿਰੋਧੀਆਂ ਲਈ ਖਰੀ ਖਰ੍ਹਵੀ ਬੋਲੀ ਵਰਤਦਾ ਸੀ। ਚੋਣਾਂ ਮੁੱਕਣ ਪਿੱਛੋਂ ਛੇਤੀ ਹੀ ਬੰਦ ਹੋ ਗਿਆ।

**ਆਜ਼ਾਦ ਹਿੰਦ—**

'ਖ਼ਾਲਸਾ ਮਲਾਇਆ ਦਰਪਣ' ਤੇ 'ਪ੍ਰਦੇਸੀ ਖਾਲਸਾ' ਦੇ ਬੰਦ ਹੋਣ ਤੇ ਇਨ੍ਹਾਂ ਦੋਹਾਂ ਦੀ ਥਾਵੇਂ ਕੁਆਲਾ ਲੰਪਰ (ਮਲਾਇਆ) ਵਿਚੋਂ ਜਨਵਰੀ, ਸੰਨ ੧੯੪੨ ਵਿਚ ਇਹ ਰੋਜ਼ਾਨਾ ਪੱਤਰ ਨਿਕਲਿਆ। ਇਸ ਸਮੇ ਮਲਾਇਆ ਵਿਚ ਜਾਪਾਨੀਆਂ ਦੀ ਹਕੂਮਤ ਸੀ ਤੇ ਜਨਰਲ ਮੋਹਨ ਸਿੰਘ ਦੇ ਯਤਨ ਨਾਲ ਆਜ਼ਾਦ ਹਿੰਦ ਫ਼ੌਜ ਬਣ ਚੁਕੀ ਸੀ। ਸੰਨ ੧੯੪੫ ਵਿਚ ਅੰਗਰੇਜ਼ਾਂ ਦੇ ਮਲਾਇਆ ਉਪਰ ਦੁਬਾਰਾ ਕਬਜ਼ਾ ਕਰਨ ਤੇ ਇਹ ਅਖ਼ਬਾਰ ਬੰਦ ਹੋ ਗਿਆ। ਇਸ ਦੇ ਐਡੀਟਰ ਭਾਈ ਬਚਿਤ੍ਰ ਸਿੰਘ ਮੁਸਾਫ਼ਰ ਸਨ।

**ਵਰਤਮਾਨ—**

ਸਰਦਾਰ ਊਧਮ ਸਿੰਘ ਨਾਗੋਕੇ ਤੇ ਸਰਦਾਰ ਈਸ਼ਰ ਸਿੰਘ ਮਝੈਲ ਦੇ ਯਤਨ ਨਾਲ ੧੯੪੭ ਵਿਚ ਅੰਮ੍ਰਿਤਸਰ ਤੋਂ ਆਰੰਭ ਹੋਇਆ। ਪਹਿਲਾਂ ਐਡੀਟਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਤੇ ਸਰਦਾਰ ਨਰਿੰਦਰ ਸਿੰਘ ਸੋਚ ਸਨ, ਪਿੱਛੋਂ ਸਰਦਾਰ ਅਵਤਾਰ ਸਿੰਘ ਆਜ਼ਾਦ ਇਸ ਨੂੰ ਐਡਿਟ ਕਰਦੇ ਰਹੇ। ਸਾਲਾਨਾ ਚੰਦਾ ਵੀਹ ਰੁਪਏ ਸੀ। ਅੱਜ ਕਲ੍ਹ ਸਰਦਾਰ ਈਸ਼ਰ ਸਿੰਘ ਮਝੈਲ ਦੀ ਐਡੀਟਰੀ ਹੇਠ ਹਫ਼ਤਾਵਾਰ ਛਪਦਾ ਹੈ।

## ਹਫ਼ਤਾਵਾਰ

**ਜਗਤ ਸੁਧਾਰ—**

ਭਾਈ ਸੇਵਾ ਸਿੰਘ ਕ੍ਰਿਪਾਨ ਬਹਾਦੁਰ ਨੇ ਅੰਮ੍ਰਿਤਸਰ ਤੋਂ ਸੰਨ ੧੯੩੬ ਵਿਚ ਸ਼ੁਰੂ ਕੀਤਾ। ਤਿੰਨ ਕੁ ਸਾਲ ਹੀ ਚੱਲਿਆ।

**ਪ੍ਰਕਾਸ਼—**

੭ ਜਨਵਰੀ, ੧੯੩੬ ਨੂੰ ਮਿੰਟਗੁਮਰੀ ਤੋਂ ਨਿਕਲਿਆ । ਐਡੀਟਰ ਪ੍ਰੇਮ ਸਿੰਘ ਮਿਤ੍ਰ ਤੇ ਸਰਦਾਰ ਗਿਆਨ ਸਿੰਘ, ਬੀ. ਏ., ਐਲਐਲ. ਬੀ. ਸਨ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

**ਦੁਖੀ ਕਿਸਾਨ—**

ਮਈ, ੧੯੩੬ ਵਿਚ ਜਲੰਧਰ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਮਾਸਟਰ ਕਾਬਲ ਸਿੰਘ ਸਨ। ਇਹ ਪੱਤਰ ਕਿਸਾਨਾਂ ਦਾ ਹਮਦਰਦ ਤੇ ਹਿਮੈਤੀ ਸੀ। ਸਾਲਾਨਾ ਚੰਦਾ ਚਾਰ ਰੁਪਏ ਦੇਸ ਤੇ ਛੇ ਰੁਪਏ ਪਰਦੇਸ ਸੀ।

**ਪੰਜਾਬੀ ਸ਼ੇਰ—**

੧੫-੧੬ ਜੂਨ, ਸੰਨ ੧੯੩੧ ਨੂੰ ਲਾਹੌਰ ਤੋਂ ਨਿਕਲਿਆ। ਪਰਸਿੱਧ ਨੇਤਾ ਬਾਬੂ ਸੁਭਾਸ਼ ਚੰਦ੍ਰ ਬੋਸ ਨੇ ਇਸ ਦੀ ਆਰੰਭਕ ਰਸਮ ਅਦਾ ਕੀਤੀ। ਇਹ ਪੱਤਰ ਫਾਰਵਰਡ ਬਲਾਕ ਤੇ ਕਿਸਾਨ ਲਹਿਰ ਦਾ ਹਾਮੀ ਸੀ। ਇਸ ਦੇ ਐਡੀਟਰ ਸਰਦਾਰ ਚੈਂਚਲ ਸਿੰਘ ਦੁਆਬੀਆ ਸਨ। ਅਜੇ ਮਸਾਂ ਇਸ ਦੇ ੬ ਪਰਚੇ ਹੀ ਨਿਕਲੇ ਸਨ ਕਿ ਲਾਹੌਰ ਦੇ ਕਿਸਾਨ ਮੋਰਚੇ ਦੇ ਸਬੰਧ ਵਿਚ ਲੇਖ ਲਿਖਣ ਬਦਲੇ ਇਸ ਦੇ ਪਰਬੰਧਕਾਂ ਤੋਂ ਜ਼ਮਾਨਤ ਮੰਗੀ ਗਈ ਜਿਸ ਕਾਰਣ ਇਹ ਪੱਤਰ ਬੰਦ ਹੋ ਗਿਆ।

**ਸੁਖ ਜੀਵਨ—**

ਗਿਆਨੀ ਆਤਮਾ ਸਿੰਘ ਦੀ ਐਡੀਟਰੀ ਹੇਠ ੫ ਅਕਤੂਬਰ, ਸਨ ੧੯੩੬ ਨੂੰ ਮੋਗੇ ਤੋਂ ਜਾਰੀ ਹੋਇਆ। ਫੇਰ ਸੰਨ ੧੯੪੬ ਵਿਚ ਲਾਹੌਰ ਤੋਂ ਪਰਕਾਸ਼ਤ ਹੋਣ ਲੱਗਾ। ਕੁਝ ਚਿਰ ਮਾਸਕ ਦੇ ਤੌਰ ਤੇ ਵੀ ਛਪਦਾ ਰਿਹਾ। ਪਾਕਿਸਤਾਨ ਬਣਨ ਤੇ ਇਸ ਦਾ ਦਫਤਰ ਫਿਰ ਮੋਗੇ ਆ ਗਿਆ। ਸਾਲਾਨਾ ਚੰਦਾ ਛੀ ਰੁਪਏ ਹੈ।

ਬਰਮਾ ਸਿੱਖ ਸਮਾਚਾਰ –

ਜਨਵਰੀ, ਸੰਨ ੧੯੩੭ ਵਿਚ ਬਾਬਾ ਲਾਲ ਸਿੰਘ ਮਨੀਲੈਂਡਰ ਦੇ ਪਰਬੰਧ ਹੇਠ ਰੰਗੂਨ (ਬਰਮਾ) ਵਿਚੋਂ ਨਿਕਲਿਆ। ਇਸ ਦੇ ਐਡੀਟਰ ਸਰਦਾਰ ਜੋਗਿੰਦਰ ਸਿੰਘ ਕਿਰਤੀ ਸਨ।

ਥੋੜਾ ਚਿਰ ਪਿੱਛੋਂ ਬਾਬਾ ਲਾਲ ਸਿੰਘ ਦੇ ਇਨਸਨ ਚਲੇ ਜਾਣ ਕਰ ਕੇ ਇਸ ਪੱਤਰ ਦਾ ਦਫ਼ਤਰ ਵੀ ਉਨ੍ਹਾਂ ਦੇ ਨਾਲ ਹੀ ਉਥੇ ਚਲਿਆ ਗਿਆ। ਇਸ ਦਾ ਸਾਲਾਨਾ ਚੰਦਾ ਚਾਰ ਰੁਪਏ ਦੇਸ ਤੇ ਪੰਜ ਰੁਪਏ ਪਰਦੇਸ ਸੀ। ਅਗਸਤ, ਸੰਨ ੧੯੩੯ ਤਕ ਛਪਦਾ ਰਿਹਾ।

ਦੁਖੀ ਦੁਨੀਆ –

ਜਲੰਧਰ ਤੋਂ ਸੰਨ ੧੯੩੭ ਵਿਚ ਆਰੰਭ ਹੋਇਆ। ਐਡੀਟਰ ਡਾਕਟਰ ਅਵਤਾਰ ਸਿੰਘ ਦਲੇਰ ਸਨ। ਇਹ ਪੱਤਰ ਸੰਨ ੧੯੪੫ ਤਕ ਚੱਲਿਆ।

ਗੁਰੂ ਖ਼ਾਲਸਾ –

ਅਪਰੈਲ ਸੰਨ ੧੯੩੬ ਵਿਚ ਲਾਹੌਰ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਇਸ ਦੇ ਐਡੀਟਰ ਗਿਆਨੀ ਸੁੰਦਰ ਸਿੰਘ ਤੇ ਪਰਬੰਧਕ ਮਾਸਟਰ ਸੁੰਦਰ ਸਿੰਘ ਲਾਇਲ ਪੁਰੀ ਸਨ। ਸੰਨ ੧੯੩੯ ਤੱਕ ਚਲਦਾ ਰਿਹਾ।

ਸੱਚਾ ਸੱਜਣ –

੧੭ ਅਪਰੈਲ, ਸੰਨ ੧੯੩੭ ਨੂੰ ਦੇਹਾਤ ਸੁਧਾਰ ਕਮੇਟੀ, ਜ਼ਿਲ੍ਹਾ ਅੰਮ੍ਰਿਤਸਰ ਵੱਲੋਂ ਜਾਰੀ ਹੋਇਆ। ਇਹ ਕਮੇਟੀ ਮਿਸਟਰ ਏ. ਏ. ਮੈਕਡਾਨਲਡ, ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਯਤਨ ਨਾਲ ਬਣੀ ਸੀ।

ਇਸ ਪੱਤਰ ਦੇ ਐਡੀਟਰ ਗਿਆਨੀ ਰਾਜਿੰਦਰ ਸਿੰਘ ਬੀ. ਏ. ਸਨ। ਬੈਂਕਾਂ ਤੇ ਪਸ਼ੂ-ਡਾਕਟਰੀ ਦੇ ਕੰਮਾਂ ਬਾਰੇ ਵਾਕਫ਼ੀਅਤ ਇਸ ਵਿਚ ਦਿੱਤੀ ਜਾਂਦੀ ਸੀ। ਨਵੰਬਰ, ਸੰਨ ੧੯੪੮ ਤੱਕ ਚਲਦਾ ਰਿਹਾ। ਸਾਲਾਨਾ ਚੰਦਾ ਤਿੰਨ ਰੁਪਏ ਸੀ।

**ਪ੍ਰੇਮ ਸੰਦੇਸ਼ –**

ਇਹ ਸਪਤਾਹਕ ਪੱਤਰ ਬਾਵਾ ਹਰਨਾਮ ਸਿੰਘ ਬੀ.ਏ. ਨੇ ੧ ਜੁਲਾਈ ਸੰਨ ੧੯੩੭ ਨੂੰ ਜਾਰੀ ਕੀਤਾ। ਪਹਿਲਾਂ ਇਹ ਪੱਤਰ ਲਾਹੌਰ ਤੋਂ ਤੇ ਫੇਰ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਇਸ ਦੇ ਸਹਾਇਕ ਸੰਪਾਦਕ ਸਰਦਾਰ ਪ੍ਰੀਤਮ ਸਿੰਘ ਪੰਛੀ ਸਨ।

ਸੁਰਗਵਾਸੀ ਮਹੰਤ ਪ੍ਰੇਮ ਸਿੰਘ ਮੁਰਾਲਾ, ਐਮ. ਐਲ. ਏ. ਇਸ ਪੱਤਰ ਦੇ ਸਰਪਰਸਤ ਸਨ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਸੀ

**ਪੰਜਾਬ –**

ਇਹ ਪੱਤਰ ਪਰਸਿਧ ਅਕਾਲੀ ਆਗੂ ਗਿਆਨੀ ਸ਼ੇਰ ਸਿੰਘ ਦਾ ਸੀ। ਇਸ ਦਾ ਆਰੰਭ ੭ ਸਤੰਬਰ ਸੰਨ ੧੯੩੯ ਨੂੰ ਅੰਮ੍ਰਿਤਸਰ ਤੋਂ ਹੋਇਆ। ਸੰਨ ੧੯੪੪ ਵਿਚ ਗਿਆਨੀ ਸ਼ੇਰ ਸਿੰਘ ਦਾ ਦੇਹਾਂਤ ਹੋਣ ਤੇ ਇਸ ਦਾ ਪਰਬੰਧ ਉਨ੍ਹਾਂ ਦੇ ਭਰਾ ਸਰਦਾਰ ਖੀਵਾ ਸਿੰਘ ਦੇ ਹੱਥਾਂ ਵਿਚ ਚਲਿਆ ਗਿਆ ਤੇ ਐਡੀਟਰ ਸਰਦਾਰ ਕਰਮ ਸਿੰਘ ਜ਼ਖ਼ਮੀ ਨੀਅਤ ਹੋਏ। ਸੰਨ ੧੯੪੭ ਦੇ ਫ਼ਸਾਦ ਦੇ ਦਿਨਾਂ ਵਿਚ ਇਹ ਪੱਤਰ ਕੁਝ ਚਿਰ ਲਈ ਬੰਦ ਰਿਹਾ। ਚੰਦਾ ਪੰਜ ਰੁਪਏ ਦੇਸ ਤੇ ਸਾਢੇ ਸੱਤ ਰੁਪਏ ਪਰਦੇਸ ਸੀ।

**ਦਲੇਰ ਖ਼ਾਲਸਾ –**

ਅਗਸਤ ਸੰਨ ੧੯੩੯ ਵਿਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਦੇ ਯਤਨ ਨਾਲ ਲਾਹੌਰ ਤੋਂ ਨਿਕਲਿਆ। ਜੁਲਾਈ ਸੰਨ ੧੯੪੭ ਤਕ ਇਹ ਪੱਤਰ ਲਾਹੌਰ ਤੋਂ ਹੀ ਪਰਕਾਸ਼ਤ ਹੁੰਦਾ ਰਿਹਾ। ਪਿੱਛੋਂ ਪਾਕਿਸਤਾਨੀ ਰੌਲੇ ਵਿਚ ਬੰਦ ਹੋ ਗਿਆ। ਸਾਲਾਨਾ ਚੰਦਾ ਛੇ ਰੁਪਏ ਸੀ।

ਇਸੇ ਨਾਮ ਦਾ ਦੂਜਾ ਸਪਤਾਹਕ ਪੱਤਰ ਇਨ੍ਹਾਂ ਹੀ ਦਿਨਾਂ ਵਿਚ ਜਲੰਧਰ ਤੋਂ ਨਿਕਲਿਆ। ਇਸ ਦੇ ਐਡੀਟਰ ਸਰਦਾਰ ਰਾਜਿੰਦਰ ਸਿੰਘ ਬਲ ਸਨ।

ਮੌਜੀ ਠਾਕੁਰ -

ਸੰਨ ੧੯੩੫ ਵਿਚ ਸਰਦਾਰ ਗੁਰਬਖਸ਼ ਸਿੰਘ ਨਾਰੰਗ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਕੁਝ ਉਤਸਾਹੀ ਵਿਦਿਆਰਥੀ ਨੇ ਚਲਾਇਆ । ਮਸਾਂ ਸਾਲ ਕੁ ਭਰ ਹੀ ਚੱਲਿਆ ਮੌਜੀ ਦੀ ਤਰ੍ਹਾਂ ਇਹ ਹਾਸ-ਰਸ ਦਾ ਪੱਤਰ ਸੀ।

ਪਹਿਰੇਦਾਰ -

ਜੂਨ, ੧੯੩੮ ਵਿਚ ਸਰਦਾਰ ਗੋਪਾਲ ਸਿੰਘ ਐਮ. ਐਲ. ਏ. ਦੀ ਐਡੀਟਰੀ ਹੇਠ ਲੁਦਿਹਾਣੇ ਤੋਂ ਸ਼ੁਰੂ ਹੋਇਆ। ਇਸ ਦੇ ਉਪ ਸੰਪਾਦਕ ਸਰਦਾਰ ਬਚਨ ਸਿੰਘ ਧਾਲੀਵਾਲ ਤੇ ਸਰਦਾਰ ਚੰਨਣ ਸਿੰਘ ਧੂੜਕੋਟ ਸਨ। ਪਛੜੀਆਂ ਸ਼ਰੇਣੀਆਂ ਦੇ ਹੱਕਾਂ ਦੀ ਰਾਖੀ ਕਰਨਾ ਇਸ ਦਾ ਆਦਰਸ਼ ਸੀ। ਸਾਲਾਨਾ ਚੰਦਾ ਤਿੰਨ ਰੁਪਏ ਸੀ। ਦੋ ਕੁ ਸਾਲ ਦੇ ਕਰੀਬ ਚੱਲਿਆ ।

ਸਦਾ ਵਿਗਾਸ -

ਮੁਕਤਸਰ, ਜ਼ਿਲ੍ਹਾ ਫ਼ੀਰੋਜ਼ਪੁਰ ਤੋਂ ੪ ਨਵੰਬਰ ੧੯੩੮ ਨੂੰ ਸਰਦਾਰ ਗੁਰਦਿਆਲ ਸਿੰਘ ਘੱਗਾ ਦੀ ਐਡੀਟਰੀ ਹੇਠ ਜਾਰੀ ਹੋਇਆ। ਪੰਜ ਕੁ ਸਾਲ ਪਿੱਛੋਂ ਸਰਦਾਰ ਗੁਰਦਿਆਲ ਸਿੰਘ ਦੇ ਗਰਿਫ਼ਤਾਰ ਹੋਣ ਤੇ ਬੰਦ ਹੋ ਗਿਆ।

ਪ੍ਰੀਤ ਸੈਨਿਕ -

ਇਸ ਦਾ ਆਰੰਭ ਸੰਨ ੧੯੪੦ ਵਿਚ ਪ੍ਰੀਤ ਨਗਰ ( ਅੰਮ੍ਰਿਤਸਰ ) ਤੋਂ ਸਰਦਾਰ ਗੁਰਬਖਸ਼ ਸਿੰਘ ਦੀ ਸਰਪਟਸਤੀ ਹੇਠ ਹੋਇਆ । ਇਸ ਦੇ ਪਹਿਲੇ ਸੰਪਾਦਕ ਵੀ ਉਹ ਆਪ ਹੀ ਸਨ, ਪਰ ਪਿੱਛੋਂ ਸੰਤ ਇੰਦਰ ਸਿੰਘ ਚਕ੍ਰਵਰਤੀ ਤੇ ਸਰਦਾਰ ਹਰਕਿਸ਼ਨ ਸਿੰਘ ਬੀ. ਏ., ਐਲ. ਐਲ, ਬੀ. ਇਸ ਨੂੰ ਐਡਿਟ ਕਰਦੇ ਰਹੇ। ਇਹ ਇਕ ਉਚ ਪਾਏ ਦਾ ਅਖ਼ਬਾਰ ਸੀ ਜੋ ਆਪਣੀ ਸੁੰਦਰ ਛਪਾਈ, ਢੁਕਵੇਂ ਮੁਹਾਵਰੇ ਤੇ ਲੇਖਾਂ ਦੀ ਮੌਲਕਤਾ ਲਈ ਪੰਜਾਬੀ ਪੱਤਰਕਾਰੀ ਵਿਚ ਇਕ ਨਵੀਂ ਚੀਜ਼ ਸੀ । ਇਕ ਲੇਖ ਬਦਲੇ ਸਰਕਾਰ ਵੱਲੋਂ ਤਾੜਨਾ ਮਿਲਣ ਦੇ ਕਾਰਣ ਛੇਤੀ ਹੀ ਬੰਦ ਹੋ ਗਿਆ।

ਜੁਗ ਪਲਟਾਊ –

ਦਸੰਬਰ, ਸੰਨ ੧੯੪੦ ਤੋਂ ਅਗਸਤ ੧੯੪੨ ਤਕ ਚਲਦਾ ਰਿਹਾ। ਸਾਈਕਲੋ ਸਟਾਈਲ ਹੋ ਕੇ ਛਪਦਾ ਸੀ। ਐਡੀਟਰ ਗਿਆਨੀ ਹਰਬੰਸ ਸਿੰਘ ਸ਼ਹੀਦ ਤਰਨ ਤਾਰਨ ਸਨ।

ਜਵਾਨ –

ਸੰਨ ੧੯੪੦ ਈ. ਵਿਚ ਭਾਰਤ ਦੇ ਨੌਜਵਾਨਾਂ ਨੂੰ ਫ਼ੌਜੀ ਭਰਤੀ ਦੀ ਪਰੇਰਨਾ ਦੇਣ ਲਈ ਸਰਕਾਰ ਨੇ ਦਿੱਲੀ ਤੋਂ ਸ਼ੁਰੂ ਕੀਤਾ। ਇਸ ਦੇ ਐਡੀਟਰ ਮੇਜਰ ਆਰ. ਪੀ. ਸਦਾਰੰਗਾਣੀ ਸਨ। ਇਹ ਪਰਚਾ ਮੁਫ਼ੀਦ ਆਮ ਪ੍ਰੈਸ, ਨਿਕਲਸਨ ਰੋਡ, ਦਿੱਲੀ ਵਿਚ ਛਪਕੇ 'ਰੱਖਿਆ ਵਿਭਾਗ' ਵੱਲੋਂ ਪਰਕਾਸ਼ਤ ਹੁੰਦਾ ਸੀ। ਇਸ ਦਾ ਦਫ਼ਤਰ 'ਫ਼ੌਜੀ ਅਖ਼ਬਾਰ' ਦੇ ਨਾਲ ਸਬੰਧਤ ਸੀ।

ਰਾਮਗੜ੍ਹੀਆ ਬੀਰ –

ਫ਼ਰਵਰੀ ਸੰਨ ੧੯੪੦ ਵਿਚ ਚੀਫ਼ ਐਡੀਟਰ ਸਰਦਾਰ ਠਾਕਰ ਸਿੰਘ ਸਿੱਧੂ ਤੇ ਐਡੀਟਰ ਸਰਦਾਰ ਸੋਹਣ ਸਿੰਘ ਬੀਰ ਦੇ ਯਤਨ ਨਾਲ ਨਿਕਲਿਆ। ਗੁਰੂ ਰਾਮ ਦਾਸ ਪ੍ਰਿੰਟਿੰਗ ਪ੍ਰੈਸ ਵਿਚੋਂ ਛਪ ਕੇ ਦਫ਼ਤਰ ਰਾਮਗੜ੍ਹੀਆ ਬੀਰ, ਕੋਟ ਰਲਿਆ ਰਾਮ, ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਹੈ। ਸਾਲਾਨਾ ਚੰਦਾ ਛੇ ਰੁਪਏ ਹੈ।

ਜੰਗ–

ਸੰਨ ੧੯੪੧ ਵਿਚ ਪੰਜਾਬੀ ਜਨਤਾ ਨੂੰ ਜੰਗੀ ਖ਼ਬਰਾਂ ਦੇਣ ਲਈ ਪੰਜਾਬ ਸਰਕਾਰ ਵਲੋਂ ਲਾਹੌਰ ਤੋਂ ਜਾਰੀ ਹੋਇਆ। ਚਾਰ ਕੁ ਸਾਲ ਪਿੱਛੋਂ ਜੰਗ ਦੇ ਖ਼ਤਮ ਹੋਣ ਨਾਲ ਇਹ ਪੱਤਰ ਬੰਦ ਹੋ ਗਿਆ।

ਨਾਭਾ ਪਤ੍ਰਿਕਾ–

ਸੰਨ ੧੯੪੧ ਵਿਚ ਰਿਆਸਤ ਨਾਭਾ ਵਲੋਂ ਜਾਰੀ ਹੋਇਆ। ਇਹ ਪੱਤਰ

ਪਹਿਲਾਂ ਪੰਜਾਬੀ ਅਤੇ ਉਰਦੂ ਵਿਚ ਅੱਡ ਅੱਡ ਤੇ ਫੇਰ ਇਕੋ ਜਿਲਦ ਵਿਚ ਛਪਣ ਲੱਗਾ। ਗਿਆਨੀ ਸਰੂਪ ਸਿੰਘ, ਸਰਦਾਰ ਕਿਰਪਾਲ ਸਿੰਘ ਅਰਸ਼ੀ ਅਤੇ ਸਰਦਾਰ ਦੇਵਿੰਦਰ ਸਿੰਘ ਵਿਦਿਆਰਥੀ ਇਸ ਨੂੰ ਐਡਿਟ ਕਰਦੇ ਰਹੇ। ਸੰਨ ੧੯੪੫ ਵਿਚ ਇਹ ਪੱਤਰ ਬੰਦ ਹੋ ਗਿਆ। ਇਸ ਵਿਚ ਰਿਆਸਤ ਦੇ ਹੁਕਮ, ਐਲਾਨ ਅਤੇ ਸੂਚਨਾ-ਪੱਤਰ ਛਪਦੇ ਸਨ।

ਨਵਾਂ ਸੰਸਾਰ—

੨੦ ਅਪਰੈਲ ਸੰਨ ੧੯੪੧ ਨੂੰ ਮੋਗਾ, ਜ਼ਿਲਾ ਫ਼ੀਰੋਜ਼ਪੁਰ ਤੋਂ ਕਪਤਾਨ ਹੀਰਾ ਸਿੰਘ ਬਰਾੜ ਦੀ ਸਰਪਰਸਤੀ ਅਤੇ ਗਿਆਨੀ ਭਾਗ ਸਿੰਘ ਜੀਵਨ ਸਾਥੀ ਦੀ ਐਡੀਟਰੀ ਹੇਠ ਜਾਰੀ ਹੋਇਆ। ਸਾਲਾਨਾ ਚੰਦਾ ਚਾਰ ਰੁਪਏ ਦੇਸ ਤੇ ਛੇ ਰੁਪਏ ਪਰਦੇਸ ਸੀ। ਲੋਕਾਂ ਵਿਚ ਏਕਤਾ ਦਾ ਪਰਚਾਰ ਕਰਨਾ ਇਸ ਦਾ ਆਦਰਸ਼ ਸੀ। ਇਹ ਪੱਤਰ ਮਾਲਵਾ ਸਟੀਮ ਪ੍ਰੈਸ, ਮੋਗਾ ਵਿਚ ਛਪਦਾ ਸੀ। ਸਾਲ ਕੁ ਭਰ ਚੱਲ ਕੇ ਬੰਦ ਹੋ ਗਿਆ।

ਖ਼ਾਲਸਾ ਗ਼ਜ਼ਟ—

ਸੰਨ ੧੯੪੧ ਵਿਚ ਸਰਦਾਰ ਰਘੁਬੀਰ ਸਿੰਘ ਬੀਰ ਬੀ. ਏ. ਦੀ ਐਡੀਟਰੀ ਹੇਠ ਕਲਕੱਤੇ ਤੋਂ ਸ਼ੁਰੂ ਹੋਇਆ। ਇਸ ਦੇ ਸਬ-ਐਡੀਟਰ ਸਰਦਾਰ ਅਜਮੇਰ ਸਿੰਘ ਗਰੇਵਾਲ ਸਨ। ਸੰਨ ੧੯੪੬ ਵਿਚ ਸਰਦਾਰ ਨਿਰੰਜਨ ਸਿੰਘ ਤਾਲਿਬ ਵੀ ਉਨ੍ਹਾਂ ਨਾਲ ਸ਼ਾਮਲ ਹੋ ਗਏ।

ਅਜ ਕਲ ਰੋਜ਼ਾਨਾ 'ਦੇਸ਼ ਦਰਪਣ' ਕਲਕੱਤਾ ਹਫ਼ਤੇ ਵਿਚ ਛੇ ਦਿਨ ਛਪਦਾ ਹੈ। ਹਰ ਸੋਮਵਾਰ ਨੂੰ ਉਸ ਦਾ ਨਾਗਾ ਹੁੰਦਾ ਹੈ ਤੇ ਉਸ ਦੀ ਥਾਂ 'ਖ਼ਾਲਸਾ ਗ਼ਜ਼ਟ' ਪਰਕਾਸ਼ਤ ਹੁੰਦਾ ਹੈ। ਇਸ ਪੱਤਰ ਦੇ ਬਹੁਤੇ ਗਾਹਕ ਬੰਗਾਲ, ਬਿਹਾਰ ਤੇ ਆਸਾਮ ਵਿਚ ਹਨ। ਸਾਲਾਨਾ ਚੰਦਾ ਪੰਜ ਰੁਪਏ ਹੈ।

ਜੰਗਿ ਆਜ਼ਾਦੀ—

ਕਮਯੂਨਿਸਟਾਂ ਦਾ ਇਹ ਸਮਾਚਾਰ ਪੱਤਰ ਸੰਨ ੧੯੪੩ ਦੇ ਕਰੀਬ ਲਾਹੌਰ

ਤੋਂ ਜਾਰੀ ਹੋਇਆ। ਇਸ ਦੇ ਸੰਪਾਦਕ ਸਰਦਾਰ ਸੋਹਣ ਸਿੰਘ ਜੋਸ਼ ਸਨ। ਸਰਦਾਰ ਅਰਜਨ ਸਿੰਘ ਗੜਗੱਜ, ਤਰਨ ਤਾਰਨ ਦੇ ਪਰਬੰਧ ਹੇਠ ਇਹ ਦੇਸ਼ ਭਗਤ ਪ੍ਰਿੰਟਿੰਗ ਪ੍ਰੈਸ, ਪੁਰਾਣੀ ਅਨਾਰ ਕਲੀ, ਲਾਹੌਰ ਵਿਚ ਛਪਦਾ ਤੇ ਕਮਯੂਨਿਸਟ ਪਾਰਟੀ ਦੇ ਦਫ਼ਤਰ ੧੪੪ ਮਕਲੋਡ ਰੋਡ, ਲਾਹੌਰ ਤੋਂ ਪਰਕਾਸ਼ਤ ਹੁੰਦਾ ਸੀ।

ਨਵਾਂ ਚਾਨਣ—

ਸੰਨ ੧੯੪੪ ਦੇ ਸ਼ੁਰੂ ਵਿਚ ਮੋਗੇ ਤੋਂ ਆਰੰਭ ਹੋਇਆ। ਇਹ ਗਿਆਨੀ ਜ਼ੈਲ ਸਿੰਘ ਦਾ ਅਖ਼ਬਾਰ ਸੀ। ਸਰਦਾਰ ਨਿਰੰਜਨ ਸਿੰਘ ਮੀਠਾ ਇਸ ਦੇ ਐਡੀਟਰ ਸਨ। ਜਨਵਰੀ ਸੰਨ ੧੯੪੯ ਵਿਚ ਜਦ ਗਿਆਨੀ ਜ਼ੈਲ ਸਿੰਘ ਪੈਪਸੂ ਦੇ ਮਾਲ ਵਜ਼ੀਰ ਨੀਅਤ ਹੋਏ ਤਾਂ ਇਹ ਪੱਤਰ ਬੰਦ ਹੋ ਗਿਆ।

ਏਕਤਾ—

ਸ਼ਿਰੋਮਣੀ ਖ਼ਾਲਸਾ ਦਰਬਾਰ ਦਾ ਅਖ਼ਬਾਰ ਸੀ। ਸੰਨ ੧੯੪੯ ਵਿਚ ਜਾਰੀ ਹੋਇਆ। ਇਹ ਪੱਤਰ ਵੇਰਕਾ, ਜ਼ਿਲਾ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ ਤੇ ਇਸ ਦੇ ਐਡੀਟਰ ਗਿਆਨੀ ਮਹਿੰਦਰ ਸਿੰਘ ਸਨ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

ਰਣਜੀਤ—

੩੦ ਜਨਵਰੀ, ਸੰਨ ੧੯੩੭ ਨੂੰ ਪਟਿਆਲੇ ਤੋਂ ਛਪਣਾ ਸ਼ੁਰੂ ਹੋਇਆ। ਐਡੀਟਰ ਡਾਕਟਰ ਬਲਵੰਤ ਸਿੰਘ ਤੇ ਚੀਫ਼ ਐਡੀਟਰ ਐਚ. ਐਸ. ਮੇਹਰ ਸਿੰਘ ਹਨ। ਉਰਦੂ ਵਿਚ ਵੀ ਛਪਦਾ ਰਿਹਾ ਹੈ। ਹੁਣ ਇਹ ਪੱਤਰ ਰੋਜ਼ਾਨਾ ਹੋ ਗਿਆ ਹੈ। ਚੰਦਾ ੨੪ ਰੁਪਏ ਸਾਲਾਨਾ ਹੈ।

ਅਕਾਲੀ ਜੋਧਾ—

੧ ਵਿਸਾਖ ਸੰਮਤ ੨੦੦੪ ਬਿ. ਮੁਤਾਬਕ ੧੩ ਅਪਰੈਲ ਸੰਨ ੧੯੪੭

ਨੂੰ ਪਟਿਆਲੇ ਤੋਂ ਸ਼ੁਰੂ ਹੋਇਆ । ਇਹ ਪੱਤਰ ਜੱਥੇਦਾਰ ਪ੍ਰੀਤਮ ਸਿੰਘ ਗੁੱਜਰਾਂ ਦਾ ਸੀ ਤੇ ਪਰੋਫ਼ੈਸਰ ਅਜਾਇਬ ਸਿੰਘ ਅਮਰ, ਸਰਦਾਰ ਵਜ਼ੀਰ ਸਿੰਘ ਦਰਦੀ, ਸਰਦਾਰ ਜੋਗਿੰਦਰ ਸਿੰਘ ਕਵੀਸ਼ਰ, ਗਿਆਨੀ ਹਰੀ ਸਿੰਘ, ਸਰਦਾਰ ਕਿਰਪਾਲ ਸਿੰਘ ਅਰਸ਼ੀ ਅਤੇ ਸਰਦਾਰ ਕਰਤਾਰ ਸਿੰਘ ਇਸ ਨੂੰ ਐਡਿਟ ਕਰਦੇ ਰਹੇ। ਹੁਣ ਇਹ ਪੱਤਰ ਬੰਦ ਹੈ। ਸਾਲਾਨਾ ਚੰਦਾ ਛੇ ਰੁਪਏ ਸੀ।

ਸੇਵਾਦਾਰ—

ਜੂਨ, ਸੰਨ ੧੯੪੭ ਵਿਚ ਸਰਦਾਰ ਕਰਤਾਰ ਸਿੰਘ ਦੀ ਐਡੀਟਰੀ ਹੇਠ ਠਾਕੁਰਦਵਾਰਾ ਰੋਡ, ਬੰਬਈ ੨, ਤੋਂ ਆਰੰਭ ਹੋਇਆ । ਪਹਿਲਾਂ ਇਹ ਪੱਤਰ ਹਫ਼ਤਾਵਾਰ ਸੀ, ਪਰ ਪਿੱਛੋਂ ਰੋਜ਼ਾਨਾ ਕਰ ਦਿੱਤਾ ਗਿਆ। ਆਕਾਰ ੨੦ × ੩੦/੮ ਤੇ ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਹੈ।

ਪਰਜਾ—

੭ ਜੁਲਾਈ, ਸੰਨ ੧੯੪੭ ਨੂੰ ਪਟਿਆਲੇ ਤੋਂ ਸ਼ੁਰੂ ਹੋਇਆ । ਇਸ ਦੇ ਮੁਖ ਪਰਬੰਧਕ ਸਰਦਾਰ ਹਰਚੰਦ ਸਿੰਘ ਫੂਲਕਾ ਤੇ ਐਡੀਟਰ ਸਰਦਾਰ ਕਿਰਪਾਲ ਸਿੰਘ ਅਰਸ਼ੀ ਸਨ। ਇਸ ਦਾ ਉਦੇਸ਼ ਸਿੱਖ ਰਿਆਸਤਾਂ ਦੀ ਤਰੱਕੀ ਪਸੰਦ ਜਨਤਾ ਦੀ ਪਰਤੀਨਿਧਤਾ ਕਰਨਾ ਸੀ । ਲਿਖਣ-ਢੰਗ ਚੁਸਤ ਤੇ ਕਾਗ਼ਜ਼ ਅਤੇ ਛਪਾਈ ਵਧੀਆ ਹੁੰਦੀ ਸੀ । ਸਾਲਾਨਾ ਚੰਦਾ ਦਸ ਰੁਪਏ ਤੇ ਕੀਮਤ ਫ਼ੀ ਪਰਚਾ ਚਾਰ ਆਨੇ ਸੀ। ਛੇਤੀ ਹੀ ਬੰਦ ਹੋ ਗਿਆ।

## ਪੰਦਰਾਂ ਰੋਜ਼ਾ

ਚੰਦਨ—

ਅਪਰੈਲ, ਸੰਨ ੧੯੩੯ ਵਿਚ ਮਾਂਡਲੇ (ਬਰਮਾ) ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਸੰਨ ੧੯੪੨ ਵਿਚ ਜਾਪਾਨੀਆਂ ਦੇ ਹਮਲੇ ਦੇ ਕਾਰਣ ਬੰਦ ਹੋ ਗਿਆ। ਪਹਿਲਾਂ ਇਹ ਪੱਤਰ ੧੫ ਰੋਜ਼ਾ ਤੇ ਫੇਰ ਮਾਹਵਾਰੀ ਛਪਦਾ ਰਿਹਾ।

ਇਸ ਦੇ ਐਡੀਟਰ ਸਰਦਾਰ ਭਗਵਾਨ ਸਿੰਘ ਰੀਟਾਇਰਡ ਚੀਫ਼ ਜੇਲਰ, ਸਰਦਾਰ ਆਤਮਾ ਸਿੰਘ ਅਤੇ ਡਾਕਟਰ ਤ੍ਰਿਲੋਚਨ ਸਿੰਘ ਸਨ । ਇਹ ਪੱਤਰ ਪੰਥ ਸੇਵਕ ਸੰਗਤ, ਬੋਡਵਿਨ (ਬਰਮਾ) ਦੀ ਮਲਕੀਅਤ ਸੀ । ਗਿਆਨੀ ਉੱਤਮ ਸਿੰਘ ਦਾਊਦ ਪੁਰ (ਲੁਦਿਆਣਾ) ਇਸ ਦੇ ਲਿਖਾਰੀਆਂ ਵਿਚੋਂ ਸਨ ਤੇ ਉਨ੍ਹਾਂ ਦੇ ਹੀ ਭਾਰਤ ਪ੍ਰਿੰਟਿੰਗ ਪ੍ਰੈਸ, ਮਾਂਡਲੇ ਵਿਚ ਇਹ ਪੱਤਰ ਛਪਦਾ ਸੀ ।

ਸਾਰੀ ਦੁਨੀਆ—

ਇਹ ਰਸਾਲਾ ਹਰੇਕ ਅੰਗਰੇਜ਼ੀ ਮਹੀਨੇ ਦੀ ੭ ਅਤੇ ੧੪ ਤਾਰੀਖ਼ ਨੂੰ ਡੇਰਾ ਬਾਬਾ ਜੈਮਲ ਸਿੰਘ, ਬਿਆਸ, ਜ਼ਿਲ੍ਹਾ ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਹੈ। ਇਸ ਦਾ ਆਰੰਭ ਸੰਨ ੧੯੪੦ ਦੇ ਕਰੀਬ ਹੋਇਆ । ਇਸ ਦੇ ਸੰਪਾਦਕ ਸ੍ਰੀ ਮਹਵ ਵਜ਼ੀਰਾਬਾਦੀ ਹਨ । ਇਹ ਰਾਧਾ ਸਵਾਮੀ ਮਤ ਦਾ ਪੱਤਰ ਹੈ ।

ਸਾਲਾਨਾ ਚੰਦਾ ਤਿੰਨ ਰੁਪਏ ਬਾਰਾਂ ਆਨੇ ਦੇਸ ਤੇ ਪੰਜ ਰੁਪਏ ਦਸ ਆਨੇ ਪਰਦੇਸ ਹੈ ।

ਜੰਗੀ ਸਮਾਚਾਰ—

ਪੰਜਾਬ ਸਰਕਾਰ ਵਾਂਗੂੰ ਹਿੰਦ ਸਰਕਾਰ ਨੇ ਵੀ ਸੰਨ ੧੯੪੧ ਵਿਚ ਜੰਗ ਦੀਆਂ ਖਬਰਾਂ ਦੇਣ ਲਈ ਇਕ ਪੱਤਰ ਆਰੰਭ ਕੀਤਾ, ਜਿਸ ਦਾ ਨਾਮ 'ਜੰਗੀ ਸਮਾਚਾਰ' ਰੱਖਿਆ । ਇਹ ਪੱਤਰ ਨਵੀਂ ਦਿੱਲੀ ਤੋਂ ਪਰਕਾਸ਼ਤ ਹੁੰਦਾ ਸੀ । ਜੰਗ ਦੇ ਖ਼ਤਮ ਹੋਣ ਨਾਲ ਹੀ ਇਹ ਪੱਤਰ ਬੰਦ ਹੋ ਗਿਆ ।

ਪਟਿਆਲਾ ਸਮਾਚਾਰ—

ਇਹ ਪੱਤਰ ਵਿਸਾਖ ਸੰਮਤ ੨੦੦੧ ਬਿ. (ਅਪ੍ਰੈਲ ਸੰਨ ੧੯੪੪) ਨੂੰ ਪਟਿਆਲਾ ਸਰਕਾਰ ਵਲੋਂ ਕੱਢਿਆ ਗਿਆ । ਆਰੰਭ ਵਿਚ ਸਰਦਾਰ ਅਜਾਇਬ ਸਿੰਘ ਅਮਰ ਇਸ ਨੂੰ ਐਡਿਟ ਕਰਦੇ ਸਨ । ਉਨ੍ਹਾਂ ਤੋਂ ਪਿੱਛੋਂ ੧੯੪੬ ਤੋਂ ਸਰਦਾਰ ਜੋਗਿੰਦਰ ਸਿੰਘ ਬੀ.ਏ. ਐਡਿਟ ਕਰਨ ਲਗੇ । ਇਨ੍ਹਾਂ ਦੇ ਸੰਨ ੧੯੪੯ ਵਿਚ ਮਹਿਕਮਾ ਪੰਜਾਬੀ ਵਿਚ ਬਦਲਨ ਨਾਲ ਇਹ ਪੱਤਰ ਬੰਦ ਹੋ ਗਿਆ ।

# ਮਾਸਕ ਪੱਤਰ

ਚਿਤ੍ਰੀ ਸੰਸਾਰ—

ਅਪਰੈਲ, ੧੯੩੬ ਵਿਚ ਸਰਦਾਰ ਕਰਮ ਸਿੰਘ ਜ਼ਖ਼ਮੀ ਦੀ ਐਡੀਟਰੀ ਵਿਚ ਲਾਹੌਰ ਤੋਂ ਪਰਕਾਸ਼ਤ ਹੋਣਾ ਆਰੰਭ ਹੋਇਆ। ਇਹ ਇਕ ਫ਼ਿਲਮੀ ਮਾਸਕ ਪੱਤਰ ਸੀ ਤੇ ਇਸ ਦੇ ਚੀਫ਼ ਐਡੀਟਰ ਸਰਦਾਰ ਹਰਦਿੱਤ ਸਿੰਘ ਗਿਆਨੀ ਸਨ। ਸਾਲਾਨਾ ਚੰਦਾ ਤਿੰਨ ਰੁਪਏ ਦੇਸ ਤੇ ਪੰਜ ਰੁਪਏ ਪਰਦੇਸ ਸੀ।

ਤਿੱਬੀ ਰੀਸਰਚ—

ਇਸ ਦਾ ਆਰੰਭ ਸੰਨ ੧੯੩੬ ਵਿਚ ਜਾਲੰਧਰ ਛਾਉਣੀ ਤੋਂ ਹੋਇਆ। ਉਰਦੂ ਵਿਚ ਇਸ ਦੇ ੨੪ ਸਫੇ ਤੇ ਪੰਜਾਬੀ ਵਿਚ ੮ ਸਫ਼ੇ ਛਪਦੇ ਹਨ ਤੇ ਸਹਿਕਾਰੀ ਸੰਪਾਦਕ ਗਿਆਨੀ ਟਹਿਲ ਸਿੰਘ ਵੈਦਰਾਜ ਹਨ।

ਸਿਖ ਦੁਨੀਆ—

ਇਸ ਰਸਾਲੇ ਦੇ ਐਡੀਟਰ ਸਰਦਾਰ ਨਰਿੰਦਰ ਸਿੰਘ ਸੋਚ ਅਤੇ ਪਰਬੰਧਕ ਸਰਦਾਰ ਊਧਮ ਸਿੰਘ ਨਾਗੋਕੇ, ਸਰਦਾਰ ਈਸ਼ਰ ਸਿੰਘ ਮਝੈਲ ਤੇ ਸਰਦਾਰ ਸੋਹਣ ਸਿੰਘ ਜਲਾਲ ਉਸਮਾ ਸਨ। ਇਸ ਦਾ ਪਹਿਲਾ ਪਰਚਾ ਦਸੰਬਰ, ਸੰਨ ੧੯੩੭ ਵਿਚ ਅੰਮ੍ਰਿਤਸਰ ਤੋਂ ਨਿਕਲਿਆ ਤੇ ਕੇਵਲ ਤਿੰਨ ਪਰਚੇ ਹੀ ਛਪੇ।

. ਸੁਖ ਚੈਨ—

ਇਹ ਰਸਾਲਾ ਵੈਦਕ ਨਾਲ ਸਬੰਧ ਰਖਦਾ ਸੀ। ਇਸ ਦਾ ਆਰੰਭ ਸੰਨ ੧੯੩੭ ਵਿਚ ਤਰਨ ਤਾਰਨ ਤੋਂ ਹੋਇਆ। ਇਸ ਦੇ ਐਡੀਟਰ ਹਕੀਮ ਜਗਜੀਤ ਸਿੰਘ ਸਨ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

ਰੂਹਾਨੀ ਢੰਡੋਰਾ—

ਗੁਰ ਸਿਖੀ ਦੇ ਪਰਚਾਰ ਨੂੰ ਮੁਖ ਰੱਖ ਕੇ ਇਹ ਰਸਾਲਾ ਮਈ ਸੰਨ ੧੯੩੮

ਵਿਚ ਲਾਹੌਰ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਸੰਤੋਖ ਸਿੰਘ ਵਿਦਿਆਰਥੀ ਸਨ। ਛੇ ਮਹੀਨੇ ਦੇ ਕਰੀਬ ਚੱਲਿਆ।

ਗੁਰੂ ਨਾਨਕ ਸੰਦੇਸ਼—

ਸਰਦਾਰ ਗੋਪਾਲ ਸਿੰਘ ਦੀ ਐਡੀਟਰੀ ਥੱਲੇ ਜੂਨ, ਸੰਨ ੧੯੩੮ ਵਿਚ ਮੰਡੀ ਬਹਾਉਦੀਨ, ਜ਼ਿਲਾ ਗੁਜਰਾਤ ਤੋਂ ਸ਼ੁਰੂ ਹੋਇਆ। ਸਾਲਾਨਾ ਚੰਦਾ ਦੋ ਰੁਪਏ ਸੀ।

ਨਵੀਂ ਦੁਨੀਆ—

ਬੀਬੀ ਅੰਮ੍ਰਿਤ ਕੌਰ ਦੀ ਐਡੀਟਰੀ ਹੇਠ ਅਕਤੂਬਰ ਸੰਨ ੧੯੩੮ ਵਿਚ ਲਾਹੌਰ ਤੋਂ ਸ਼ੁਰੂ ਹੋਇਆ। ਇਹ ਨਿਰੋਲ ਸਾਹਿਤਕ ਪੱਤਰ ਸੀ। ਥੋੜਾ ਚਿਰ ਹੀ ਚੱਲਿਆ।

ਕੋਮਲ ਸੰਸਾਰ—

ਨਵੰਬਰ ਸੰਨ ੧੯੩੮ ਵਿਚ 'ਕੋਮਲ ਸੰਸਾਰ' ਦਾ ਪਹਿਲਾ ਪਰਚਾ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਇਆ। ਇਹ ਸਾਹਿਤਕ ਰਸਾਲਾ ਸੀ। ਐਡੀਟਰ ਸਰਦਾਰ ਅਵਤਾਰ ਸਿੰਘ ਆਜ਼ਾਦ ਤੇ ਸੰਚਾਲਕ ਬਾਵਾ ਗੁਰਬਖ਼ਸ਼ ਸਿੰਘ ਅੱਤਣ ਸ਼ਾਹੀਏ ਸਨ। ਕਈ ਵੇਰ ਇਸ ਪੱਤਰ ਵਿਚ ਅੱਡਣ ਸ਼ਾਹੀਆਂ ਤੇ ਹੋਰ ਸਿੱਖ ਸੰਪਰਦਾਵਾਂ ਦੇ ਸੰਤਾਂ-ਮਹੰਤਾਂ ਦੇ ਹਾਲ ਵੀ ਛਪਦੇ ਸਨ। ਫ਼ਰਵਰੀ ਸੰਨ ੧੯੪੦ ਵਿਚ ਬੰਦ ਹੋ ਗਿਆ। ਇਸ ਦੇ ਪਿਛਲੇ ਸਾਲਾਨਾ ਅੰਕ ਦੀ ਪੰਜਾਬੀ ਪਾਠਕਾਂ ਵੱਲੋਂ ਬੜੀ ਪਰਸੰਸਾ ਹੋਈ। ਚੰਦਾ ਪੰਜ ਰੁਪਏ ਦੇਸ ਤੇ ਸੱਤ ਰੁਪਏ ਪਰਦੇਸ ਸੀ।

ਗਿਆਨ ਵਿਗਿਆਨ—

ਜਨਵਰੀ ਸੰਨ ੧੯੩੯ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਅਮੀਰ ਸਿੰਘ ਸਨ ਤੇ ਸਾਲਾਨਾ ਚੰਦਾ ਢਾਈ ਰੁਪਏ ਸੀ।

ਸਿਖ ਮਿਸ਼ਨ—

ਇਹ ਮਲਾਇਆ ਨਿਵਾਸੀ ਸਿੱਖਾਂ ਦਾ ਚੌਥਾ ਪੱਤਰ ਸੀ ਜੋ ਕੁਆਲਾ ਲੰਪਰ ਸ਼ਹਿਰ ਤੋਂ ਮੁਨਸ਼ੀ ਚੰਦਾ ਸਿੰਘ ਦੇ ਯਤਨ ਨਾਲ ੧੩ ਅਪਰੈਲ ਸੰਨ ੧੯੩੯ ਨੂੰ ਜਾਰੀ ਹੋਇਆ। ਇਸ ਦਾ ਆਦਰਸ਼ ਪੰਚ ਖ਼ਾਲਸਾ ਦੀਵਾਨ, ਭਸੌੜ ਦੇ ਖਿਆਲਾਂ ਅਨੁਸਾਰ ਸਿੱਖ ਧਰਮ ਦਾ ਪਰਚਾਰ ਕਰਨਾ ਸੀ। ਸਾਲ ਕੁ ਭਰ ਚੱਲ ਕੇ ਬੰਦ ਹੋ ਗਿਆ। ਇਹ ਪੱਤਰ ਖਾਲਸਾ ਪ੍ਰਦੇਸੀ ਪ੍ਰੈਸ, ਕੁਆਲਾ ਲੰਪਰ (ਮਲਾਇਆ) ਵਿਚ ਛਪਦਾ ਸੀ।

ਗੁਰੂ ਚਮਤਕਾਰ—

ਗਿਆਨੀ ਸਤਿਨਾਮ ਸਿੰਘ ਦੀ ਐਡੀਟਰੀ ਹੇਠ ਅਕਤੂਬਰ ਸੰਨ ੧੯੩੯ ਵਿਚ ਅੰਮ੍ਰਿਤਸਰ ਤੋਂ ਨਿਕਲਿਆ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

ਨਵਾਂ ਸ਼ਾਲਾਮਾਰ—

ਸੰਨ ੧੯੩੯ ਵਿਚ ਸਿੱਖ ਨੈਸ਼ਨਲ ਕਾਲਜ, ਲਾਹੌਰ ਵੱਲੋਂ ਛਪਣਾ ਸ਼ੁਰੂ ਹੋਇਆ। ਐਡੀਟਰ ਪਰੋਫ਼ੈਸਰ ਪ੍ਰੀਤਮ ਸਿੰਘ ਐਮ. ਏ. ਸਨ। ਇਹ ਪੱਤਰ ਅਗਸਤ, ਸੰਨ ੧੯੪੭ ਵਿਚ ਪਾਕਿਸਤਾਨ ਬਣਨ ਤੇ ਬੰਦ ਹੋ ਗਿਆ।

ਪੰਜ ਦਰਿਆ—

ਅਗਸਤ, ਸੰਨ ੧੯੩੯ ਵਿਚ ਪਰੋਫ਼ੈਸਰ ਮੋਹਨ ਸਿੰਘ ਐਮ. ਏ. ਨੇ ਲਾਹੌਰ ਤੋਂ ਸ਼ੁਰੂ ਕੀਤਾ। 'ਪੰਜ ਦਰਿਆ' ਨੇ ਪੰਜਾਬੀ ਪੱਤਰਕਾਰੀ ਵਿਚ ਹੀ ਨਹੀਂ ਸਗੋਂ ਪੰਜਾਬੀ ਸਾਹਿੱਤ ਵਿਚ ਇਕ ਨਵੀਂ ਸ਼ਕਤੀ ਨੂੰ ਜਨਮ ਦਿੱਤਾ। ਨਵੀਆਂ ਰੀਝਾਂ ਤੇ ਕਦਰਾਂ ਕਾਇਮ ਕੀਤੀਆਂ ਅਤੇ ਪੰਜਾਬੀ ਸਾਹਿਤਕਾਰਾਂ ਨੂੰ ਨਵੇਂ ਰਾਹ ਤੇ ਨਵੇਂ ਨਿਸ਼ਾਨੇ ਦੱਸੇ।

ਸੰਨ ੧੯੪੭ ਦੇ ਪਾਕਿਸਤਾਨੀ ਝਗੜੇ ਦੇ ਕਾਰਣ ਡੇਢ ਕੁ ਸਾਲ ਬੰਦ ਰਹਿ ਕੇ ਜਨਵਰੀ ਸੰਨ ੧੯੪੯ ਵਿਚ ਇਹ ਰਸਾਲਾ ਨਵੇਂ ਸਿਰੇ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਣ ਲੱਗਾ। ਚੰਦਾ ਛੇ ਰੁਪਏ ਸਾਲਾਨਾ ਹੈ।

ਗੁਰ ਸੇਵਕ—

ਅਕਤੂਬਰ, ਸੰਨ ੧੯੩੯ ਵਿਚ ਗਿਆਨੀ ਗੁਰਬਚਨ ਸਿੰਘ, ਮੁਕਤਸਰ, ਨੇ ਅੰਮ੍ਰਿਤਸਰ ਤੋਂ ਪਰਕਾਸ਼ਤ ਕਰਨਾ ਸ਼ੁਰੂ ਕੀਤਾ। ਇਸ ਦਾ ਆਦਰਸ਼ ਧਰਮ ਤੇ ਵਿਦਿਆ ਦਾ ਪ੍ਰਚਾਰ ਸੀ। ਵਿਦਿਆ ਵਿਭਾਗ ਵੱਲੋਂ ਮਨਜ਼ੂਰ ਸੀ। ਲੜਾਈ ਦੇ ਦਿਨਾਂ ਵਿਚ ਕਾਗਜ਼ ਦੀ ਤੰਗੀ ਦੇ ਕਾਰਣ ਬੰਦ ਹੋ ਗਿਆ।

ਸੂਰਜ —

ਮਾਰਚ, ੧੯੪੦ ਵਿਚ ਸਰਦਾਰ ਅਰੂੜ ਸਿੰਘ ਤਾਇਬ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਇਸ ਦੇ ਔਨਰੇਰੀ ਐਡੀਟਰ ਸਰਦਾਰ ਬਚਨ ਸਿੰਘ ਪੰਜੋਖਰਾ ਤੇ ਮੈਨੇਜਿੰਗ ਡਾਇਰੈਕਟਰ ਬਾਵਾ ਦਸਵੰਧਾ ਸਿੰਘ, ਅਬਦੁੱਲਾ ਪੁਰ ਜ਼ਿਲ੍ਹਾ ਅੰਬਾਲਾ ਸਨ। ਇਹ ਰਸਾਲਾ ਗੁਰੂ ਨਾਨਕ ਮਿਸ਼ਨਰੀ ਸੁਸਾਇਟੀ, ਅਬਦੁੱਲਾ ਪੁਰ ਦੀ ਮਲਕੀਅਤ ਸੀ। ਗੁਰੂ ਰਾਮਦਾਸ ਪ੍ਰੈਸ, ਕਟੜਾ ਜੱਲ੍ਹਿਆਂ ਵਾਲਾ, ਅੰਮ੍ਰਿਤਸਰ ਵਿਚ ਛਪਦਾ ਤੇ ਸੁਸਾਇਟੀ ਦੇ ਦਫ਼ਤਰ, ਅਬਦੁੱਲਾ ਪੁਰ ਤੋਂ ਪਰਕਾਸ਼ਤ ਹੁੰਦਾ ਸੀ। ਛੇ ਕੁ ਮਹੀਨੇ ਚੱਲ ਕੇ ਹੀ ਬੰਦ ਹੋ ਗਿਆ।

ਦਸਤਕਾਰ ਪੱਤਰ—

ਸੰਨ ੧੯੪੦ ਵਿਚ ਲੁਦਿਹਾਣੇ ਤੋਂ ਛਪਣਾ ਸ਼ੁਰੂ ਹੋਇਆ ਤੇ ਛੇਤੀ ਹੀ ਇਕ ਅੱਛੇ ਮਾਸਕ ਪੱਤਰ ਦੇ ਰੂਪ ਵਿਚ ਚਮਕਣ ਲੱਗਾ। ਸੰਨ ੧੯੪੭ ਤਕ ਪੰਜਾਬੀ ਤੇ ਪਿੱਛੋਂ ਉਰਦੂ ਵਿਚ ਛਪਦਾ ਰਿਹਾ। ਇਸ ਦੇ ਐਡੀਟਰ ਸਰਦਾਰ ਈਸ਼ਰ ਸਿੰਘ ਪ੍ਰਾਸ਼ਰ, ਸਰਦਾਰ ਬਿਸ਼ਨ ਸਿੰਘ ਉਪਾਸ਼ਕ ਤੇ ਸਰਦਾਰ ਪਰਮਜੀਤ ਸਿੰਘ ਆਸੀ ਸਨ।

ਕੰਵਲ—

ਸਰਦਾਰ ਅਭੈ ਸਿੰਘ, ਬੀ. ਏ., ਬੀ. ਟੀ., ਐਲ ਐਲ. ਬੀ. ਸਾਬਕ ਐਡੀਟਰ, ਉਰਦੂ 'ਅਕਾਲੀ' ਅਤੇ ਸਰਦਾਰ ਜਮੀਅਤ ਸਿੰਘ ਸਾਬਕ ਐਡੀਟਰ 'ਪ੍ਰਦੇਸੀ ਖ਼ਾਲਸਾ' ਤੇ 'ਅਕਾਲੀ ਤੇ ਪ੍ਰਦੇਸੀ' ਨੇ ਮਈ, ਸੰਨ ੧੯੪੦ ਵਿਚ

ਅੰਮ੍ਰਿਤਸਰ ਤੋਂ ਜਾਰੀ ਕੀਤਾ। ਇਹ ਹਾਸ ਰਸ ਦਾ ਪੱਤਰ ਹੈ । ਇਸ ਦੇ ਲਿਖਾ-ਰੀਆਂ ਵਿਚੋਂ ਸੋਢੀ ਬ੍ਰਿਜਿੰਦਰ ਸਿੰਘ; ਸਰਦਾਰ ਸਾਵਣ ਸਿੰਘ ਪ੍ਰਕਾਸ਼, ਸਰਦਾਰ ਦਸੌਂਧਾ ਸਿੰਘ ਮੁਸ਼ਤਾਕ, ਸਰਦਾਰ ਰਾਮ ਸਿੰਘ, ਬੀ. ਏ., ਬੀਬੀ ਜਸਵੰਤ ਕੌਰ, ਐਮ. ਏ. ਆਦਿ ਦੇ ਨਾਮ ਗਿਣਨ ਜੋਗ ਹਨ।

ਪਾਕਿਸਤਾਨੀ ਫ਼ਸਾਦਾਂ ਦੇ ਕਾਰਣ ਸਤੰਬਰ ਸੰਨ ੧੯੪੭ ਤੋਂ ਮਾਰਚ, ੧੯੪੮ ਤਕ ਬੰਦ ਰਿਹਾ। ਅਪਰੈਲ, ੧੯੪੮ ਤੋਂ ਬਾਕਾਇਦਾ ਛਪ ਰਿਹਾ ਹੈ। ਸਾਲਾਨਾ ਚੰਦਾ ਛੇ ਰੁਪਏ ਹੈ।

**ਕੇਸਰ ਕਿਆਰੀ—**

ਡਾਕਟਰ ਸੁੰਦਰ ਸਿੰਘ ਨਰੂਲਾ ਦੀ ਐਡੀਟਰੀ ਹੇਠ ਜੂਨ, ਸੰਨ ੧੯੪੦ ਵਿਚ ਜੰਗ ਵਿਚ ਲੜਦੇ ਫ਼ੌਜੀਆਂ ਲਈ ਜਾਰੀ ਹੋਇਆ। ਸੰਨ ੧੯੪੫ ਵਿਚ ਬੰਦ ਹੋ ਗਿਆ।

**ਬਾਲ ਸੰਦੇਸ਼—**

ਸਰਦਾਰ ਗੁਰਬਖ਼ਸ਼ ਸਿੰਘ, ਐਡੀਟਰ 'ਪ੍ਰੀਤ ਲੜੀ' ਨੇ ਇਹ ਰਸਾਲਾ ਬੱਚਿਆਂ ਲਈ ਜਨਵਰੀ, ਸੰਨ ੧੯੪੦ ਵਿਚ ਪ੍ਰੀਤ ਨਗਰ ਤੋਂ ਸ਼ੁਰੂ ਕੀਤਾ। ਪਹਿਲਾਂ ਇਸ ਦੇ ਐਡੀਟਰ ਪ੍ਰਿੰਸੀਪਲ ਜਗਦੀਸ਼ ਸਿੰਘ ਸਨ । ਸੰਨ ੧੯੪੭ ਵਿਚ ਪਾਕਿਸਤਾਨ ਬਣਨ ਤੇ ਜਦ ਇਸ ਦਾ ਦਫ਼ਤਰ ਦਿੱਲੀ ਚਲਿਆ ਗਿਆ ਤਾਂ ਸਰਦਾਰ ਨਵਤੇਜ ਸਿੰਘ, ਐਮ. ਏ. ਇਸ ਦੇ ਐਡੀਟਰ ਨੀਅਤ ਹੋਏ ਤੇ ਇਸ ਦੀ ਥਾਂ ਉਸੇ ਪਰਬੰਧ ਹੇਠ 'ਬਾਲ ਸੁਨੇਹਾ' ਛਪਦਾ ਰਿਹਾ। ਹੁਣ ਇਹ ਪੱਤਰ ਮੁੜ 'ਬਾਲ ਸੰਦੇਸ਼' ਦੇ ਨਾਉਂ ਹੇਠ ਪ੍ਰੀਤ ਨਗਰ ਤੋਂ ਪਰਕਾਸ਼ਤ ਹੁੰਦਾ ਹੈ।

**ਆਤਮ ਸਾਇੰਸ—**

ਜਨਵਰੀ, ਸੰਨ ੧੯੪੧ ਵਿਚ ਕਲਕੱਤੇ ਤੋਂ ਸ਼ੁਰੂ ਹੋਇਆ । ਇਸ ਦਾ ਉਦੇਸ਼ ਆਸਤਿਕਤਾ ਤੇ ਆਤਮ ਗਿਆਨ ਦਾ ਪਰਚਾਰ ਹੈ। ਇਸ ਦੇ ਪਾਠਕ ਹਿੰਦੁਸਤਾਨ ਤੋਂ ਬਾਹਰ ਬਰਮਾ, ਮਲਾਇਆ, ਅਮਰੀਕਾ, ਕੈਨੇਡਾ, ਇੰਗਲੈਂਡ

ਆਦਿ ਦੇਸਾਂ ਵਿਚ ਵੀ ਮੌਜੂਦ ਹਨ। ਇਸ ਦੇ ਸੰਪਾਦਕ ਸਰਦਾਰ ਰਘੁਬੀਰ ਸਿੰਘ ਬੀਰ, ਬੀ. ਏ. ਹਨ, ਜਿਨ੍ਹਾਂ ਨੂੰ ਪਰਮਾਰਥ ਦਾ ਅਨਭਵੀ ਗਿਆਨ ਤੇ ਨਿੱਜੀ ਤਜਰਬਾ ਹੈ।

ਪ੍ਰੇਮ ਮਾਰਗ (ਸਚਿੱਤਰ)—

ਸ੍ਰੀ ਅਮਰ ਹੰਸ ਨਾਮੀ ਇਕ ਸੱਜਨ ਦੇ ਯਤਨ ਨਾਲ ਲਾਹੌਰ ਤੋਂ ਸੰਨ ੧੯੪੧ ਦੇ ਕਰੀਬ ਸ਼ੁਰੂ ਹੋਇਆ। ਇਹ ਪੱਤਰ ਨਿਰੋਲ ਸਾਹਿਤਕ ਸੀ ਤੇ ਪੰਜਾਬੀ ਬੋਲੀ ਦੀ ਸੇਵਾ ਕਰਨਾ ਇਸ ਦਾ ਮੁਖ ਮੰਤਵ ਸੀ। ਥੋੜਾ ਚਿਰ ਹੀ ਚੱਲਿਆ।

ਜੀਵਨ ਪ੍ਰੀਤੀ—

੧੩ ਅਪਰੈਲ ਸੰਨ ੧੯੪੧ ਨੂੰ ਪਿੰਡ ਨਰਿੰਦਰ ਪੁਰਾ (ਪਟਿਆਲਾ—ਹੁਣ ਪੈਪਸੂ) ਵਿਚੋਂ ਆਰੰਭ ਹੋਇਆ। ਇਸ ਦਾ ਮੰਤਵ ਜਨਤਾ ਵਿਚ ਸਾਂਝੀਵਾਲਤਾ ਤੇ ਵਿਦਿਆ ਦਾ ਪਰਚਾਰ ਕਰਨਾ ਸੀ। ਪਿੱਛੋਂ ਇਸ ਦਾ ਦਫਤਰ ਨਰਿੰਦਰ ਪੁਰੇ ਤੋਂ ਪਟਿਆਲੇ ਬਦਲਿਆ ਗਿਆ।

ਇਸ ਦੇ ਸੰਪਾਦਕ ਸਰਦਾਰ ਪ੍ਰੀਤਮ ਸਿੰਘ ਚਾਹਿਲ ਹਨ। ਕੁਝ ਚਿਰ ਲਈ ਸੰਤ ਇੰਦਰ ਸਿੰਘ ਚਕ੍ਰਵਰਤੀ ਅਤੇ ਸਰਦਾਰ ਸੰਤੋਖ ਸਿੰਘ ਧੀਰ ਵੀ ਇਸ ਕੰਮ ਵਿਚ ਉਨ੍ਹਾਂ ਦਾ ਹੱਥ ਵਟਾਉਂਦੇ ਰਹੇ ਸਨ।

ਵਿਚਾਰ—

ਪ੍ਰਿੰਸੀਪਲ ਧਰਮਾਨੰਤ ਸਿੰਘ ਦੀ ਐਡੀਟਰੀ ਵਿਚ ਨਵੰਬਰ ਸੰਨ ੧੯੪੧ ਵਿਚ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਹ ਰਸਾਲਾ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਵਿਚ ਛਪਦਾ ਸੀ। ਧਰਮ ਤੇ ਫ਼ਲਸਫ਼ੇ ਸਬੰਧੀ ਡੂੰਘੇ ਖੋਜ ਪੂਰਤ ਲੇਖ ਇਸ ਵਿਚ ਛਪਦੇ ਸਨ। ਦੋ ਕੁ ਸਾਲ ਚੱਲ ਕੇ ਹੀ ਬੰਦ ਹੋ ਗਿਆ।

ਪੰਜਾਬੀ—

ਜੁਲਾਈ ਸੰਨ ੧੯੪੨ ਨੂੰ ਲਾਲਾ ਮੂਸਾ ਤੋਂ ਪਰਕਾਸ਼ਤ ਹੋਣਾ ਸ਼ੁਰੂ

ਹੋਇਆ। ਐਡੀਟਰ ਡਾਕਟਰ ਪਰਤਾਪ ਸਿੰਘ ਅੰਮ੍ਰਿਤ ਸਨ। ਸਾਲਾਨਾ ਚੰਦਾ ਸਵਾ ਰੁਪਿਆ ਸੀ।

ਪੰਜਾਬੀ ਸਾਹਿੱਤ—

ਅਗਸਤ, ੧੯੪੨ ਵਿਚ ਸਰਦਾਰ ਹਰਕਿਸ਼ਨ ਸਿੰਘ ਨੇ ਲਾਹੌਰ ਤੋਂ ਪਰਕਾਸ਼ਤ ਕਰਨਾ ਸ਼ੁਰੂ ਕੀਤਾ। ਅਗਸਤ ਸੰਨ ੧੯੪੭ ਦੇ ਪਾਕਿਸਤਾਨੀ ਫ਼ਸਾਦਾਂ ਵਿਚ ਇਸ ਦਾ ਦਫ਼ਤਰ ਲਾਹੌਰ ਦੀ ਥਾਵੇਂ ਜਲੰਧਰ ਬਦਲਿਆ ਗਿਆ। ਇਸ ਪੱਤਰ ਨੇ ਪੰਜਾਬੀ ਸਾਹਿੱਤ ਦੀ ਨਿਗਰ ਸੇਵਾ ਕੀਤੀ ਹੈ।

ਵਿਹਾਰ ਸੁਧਾਰ—

ਸਰਦਾਰ ਕਰਤਾਰ ਸਿੰਘ ਸ਼ਮਸ਼ੇਰ ਅਤੇ ਸਰਦਾਰ ਮੁਨਸ਼ਾ ਸਿੰਘ ਦੁਖੀ ਨੇ ਸੰਨ ੧੯੪੪ ਵਿਚ ਮੀਆਂ ਚੰਨੂੰ ਤੋਂ ਸ਼ੁਰੂ ਕੀਤਾ। ਸੁਧਾਰਕ ਆਸ਼ੇ ਦੇ ਲੇਖਾਂ ਤੋਂ ਬਿਨਾ ਇਸ ਵਿਚ ਚੰਗੀ ਕਵਿਤਾ ਤੇ ਸਾਹਿਤਕ ਸਮਾਲੋਚਨਾ ਵੀ ਛਪਦੀ ਸੀ।

ਸੰਤ ਸਿਪਾਹੀ—

ਦਸੰਬਰ ਸੰਨ ੧੯੪੫ ਵਿਚ ਮਾਸਟਰ ਤਾਰਾ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਸੰਤ ਸਿਪਾਹੀ ਇਕ ਧਾਰਮਕ ਮਾਸਕ ਪੱਤਰ ਹੈ ਪਰ ਇਸ ਰਾਹੀਂ ਮਾਸਟਰ ਤਾਰਾ ਸਿੰਘ ਆਪਣੇ ਰਾਜਸੀ ਖ਼ਿਆਲਾਂ ਦਾ ਪਰਚਾਰ ਵੀ ਕਰਦੇ ਰਹਿੰਦੇ ਹਨ। ਮਾਸਟਰ ਤਾਰਾ ਸਿੰਘ ਦੇ ਸਹਾਇਕ ਸੰਪਾਦਕ ਸਰਦਾਰ ਮਨਜੀਤ ਸਿੰਘ, ਬੀ. ਏ., ਐਲ.ਐਲ. ਬੀ. ਹਨ।

ਸਿੱਖ ਸੰਦੇਸ਼—

ਸਰਦਾਰ ਪੂਰਨ ਸਿੰਘ, ਬੀ. ਏ. ਦੀ ਐਡੀਟਰੀ ਥੱਲੇ ਪੁਣਛ (ਕਸ਼ਮੀਰ) ਤੋਂ ਸੰਨ ੧੯੪੬ ਵਿਚ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਕਸ਼ਮੀਰ ਉੱਪਰ ਪਾਕਿਸ਼ਤਾਨੀ ਹੱਲੇ ਦੇ ਦਿਨਾਂ ਵਿਚ ਬੰਦ ਹੋ ਗਿਆ।

ਸਾਡੀ ਕਹਾਣੀ—

ਸਰਦਾਰ ਸੁਰਜੀਤ ਸਿੰਘ ਸੇਠੀ ਦੀ ਐਡੀਟਰੀ ਹੇਠ ਸਤੰਬਰ ੧੯੪੬ ਵਿਚ ਲਾਹੌਰ ਤੋਂ ਸ਼ੁਰੂ ਹੋਇਆ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

ਹਿਤਕਾਰੀ—

ਨਵੀਂ ਦੁਨੀਆ ਤੋਂ ਪਿੱਛੋਂ, ਜਨਵਰੀ ਸੰਨ ੧੯੪੭ ਵਿਚ ਬੀਬੀ ਅੰਮ੍ਰਿਤ ਕੌਰ ਨੇ ਆਪਣੇ ਪਿਤਾ ਗਿਆਨੀ ਕਰਤਾਰ ਸਿੰਘ ਹਿਤਕਾਰੀ ਦੀ ਯਾਦ ਵਿਚ ਇਹ ਰਸਾਲਾ ਲਾਹੌਰ ਤੋਂ ਜਾਰੀ ਕੀਤਾ। ਇਸ ਦੇ ਕੇਵਲ ਦੋ ਹੀ ਅੰਕ ਛਪ ਸਕੇ। ਪਿੱਛੋਂ ਪਾਕਿਸਤਾਨੀ ਫ਼ਸਾਦਾਂ ਦੇ ਕਾਰਣ ਬੰਦ ਹੋ ਗਿਆ। ਸਾਲਾਨਾ ਚੰਦਾ ਛੇ ਰੁਪਏ ਸੀ।

ਅੰਮ੍ਰਿਤ ਵੇਲਾ—

ਸੰਨ ੧੯੪੭ ਵਿਚ ਸੰਤ (ਤਾਰਾ ਸਿੰਘ) ਮੋਹਿਨ ਜੀ ਕਮਲੀ ਵਾਲਿਆਂ ਨੇ ਪਟਿਆਲੇ ਤੋਂ ਸ਼ੁਰੂ ਕੀਤਾ ਇਹ ਇਕ ਧਾਰਮਕ ਮਾਸਕ ਪੱਤਰ ਸੀ। ਇਸ ਦੇ ਮੁਖ-ਸੰਪਾਦਕ ਸੰਤ ਜੀ ਆਪ ਹੀ ਸਨ। ਸਰਦਾਰ ਜੋਗਿੰਦਰ ਸਿੰਘ ਐਮ. ਏ. ਅਤੇ ਬੀਬੀ ਈਸ਼ਰ ਕੌਰ ਇਸ ਕੰਮ ਵਿਚ ਇਨ੍ਹਾਂ ਦਾ ਹੱਥ ਵਟਾਉਂਦੇ ਰਹੇ ਸਨ। ਸਾਲਾਨਾ ਚੰਦਾ ਪੰਜ ਰੁਪਏ ਦੇਸ ਤੇ ਸੱਤ ਰੁਪਏ ਪਰਦੇਸ ਸੀ।

ਮਿਲਾਪ—

ਅਪਰੈਲ ਸੰਨ ੧੯੪੭ ਵਿਚ ਖ਼ਾਲਸਾ ਪ੍ਰੈਸ, ੩੬—ਬਾਤੂ ਰੋਡ, ਕੁਆਲਾ-ਲੰਪਰ (ਮਲਾਇਆ) ਵਿਚੋਂ ਛਪਣਾ ਸ਼ੁਰੂ ਹੋਇਆ। ਇਸ ਦੇ ਸੰਪਾਦਕ ਬਾਬੂ ਹਰਦਿੱਤ ਸਿੰਘ ਤੇ ਬੀਬੀ ਪ੍ਰੀਤਮ ਕੌਰ ਸਖੀ ਸਨ। ਸਾਲਾਨਾ ਚੰਦਾ ਪੰਜ ਡਾਲਰ ਸੀ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

ਜੀਉਂਦੀ ਜਨਤਾ—

ਜੁਲਾਈ ਸੰਨ ੧੯੪੭ ਵਿਚ ਸਰਦਾਰ ਸੁਰਿੰਦਰ ਸਿੰਘ ਕੋਹਲੀ ਐਮ. ਏ. ਨੇ ਪਟਿਆਲੇ ਤੋਂ ਸ਼ੁਰੂ ਕੀਤਾ। ਕੁਝ ਸਮਾ ਦਿੱਲੀ ਤੋਂ ਵੀ ਪਰਕਾਸ਼ਤ ਹੁੰਦਾ ਰਿਹਾ

ਫੇਰ ਅਖ਼ੀਰ ਜੁਲਾਈ ਸੰਨ ੧੯੪੯ ਵਿਚ ਬੰਦ ਹੋ ਗਿਆ।

**ਸਿਖ ਸੰਗੀਤ–**

ਸਰਦਾਰ ਗੁਰਦਿਆਲ ਸਿੰਘ ਸੰਗੀਤਾਚਾਰਯ ਨੇ ਸੰਨ ੧੯੪੭ ਵਿਚ ਸ਼ੁਰੂ ਕੀਤਾ। ਥੋੜਾ ਚਿਰ ਹੀ ਚੱਲਿਆ।

**ਪਹੁਫੁਟੀ–**

ਸੰਨ ੧੯੪੭ ਵਿਚ ਸਰਦਾਰ ਮੋਹਨ ਸਿੰਘ ਅਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਨੇ ਪਟਿਆਲੇ ਤੋਂ ਸ਼ੁਰੂ ਕੀਤਾ। ਕੁਝ ਚਿਰ ਹਫ਼ਤਾਵਾਰ ਵੀ ਛਪਦਾ ਰਿਹਾ, ਪਰ ਛੇਤੀ ਹੀ ਬੰਦ ਹੋ ਗਿਆ।

**ਜੀਵਨ ਸਾਹਿਤ–**

ਜਲੰਧਰ ਤੋਂ ਪਰਕਾਸ਼ਤ ਹੁੰਦਾ ਸੀ।

**ਪੰਖੜੀਆਂ–**

ਲਾਹੌਰ ਤੋਂ ਪਰਕਾਸ਼ਤ ਹੁੰਦਾ ਸੀ।

## ਤ੍ਰਿਮਾਸਕ ਆਦਿ

**ਸਤਿ ਵਚਨ–**

ਜਨਵਰੀ ਸੰਨ ੧੯੪੬ ਵਿਚ ਜਮਾਇਤ ਅਹਿਮਦੀਆ, ਕਾਦੀਆਂ ਵੱਲੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਗਿਆਨੀ ਅਬਾਦੁੱਲਾ ਸਨ। ਜਮਾਇਤ ਅਹਿਮਦੀਆ ਦਾ ਪਰਚਾਰ ਕਰਨਾ ਇਸ ਦਾ ਮੁਖ ਮੰਤਵ ਸੀ ਤੇ ਗੁਰਬਾਣੀ ਦੀਆਂ ਤੁਕਾਂ ਮੁਕਾਬਲੇ ਤੇ ਰੱਖ ਕੇ ਕੁਰਾਨ ਸ਼ਰੀਫ਼ ਦਾ ਪੰਜਾਬੀ ਅਨੁਵਾਦ ਇਸ ਵਿਚ ਛਪਦਾ ਸੀ। ਸੰਨ ੧੯੪੭ ਦੇ ਫ਼ਸਾਦ ਦੇ ਦਿਨਾਂ ਵਿਚ ਬੰਦ ਹੋ ਗਿਆ। ਸਾਲਾਨਾ ਚੰਦਾ ਦੋ ਰੁਪਏ ਸੀ।

**ਜਯੋਤੀ—**

ਇਹ ਰਸਾਲਾ ਰਣਬੀਰ ਕਾਲਜ, ਸੰਗਰੂਰ ਵੱਲੋਂ ਸੰਨ ੧੯੩੯ ਵਿਚ ਛਪਣਾ ਸ਼ੁਰੂ ਹੋਇਆ। ਪਹਿਲਾਂ ਆਕਾਰ ੯×੬ ਸੀ ਤੇ ਫੇਰ ੯×੭ ਬਦਲ ਦਿੱਤਾ ਗਿਆ। ਪੰਜਾਬੀ ਭਾਗ ਦੇ ਪਰੋਫ਼ੈਸਰ ਇਨਚਾਰਜ ਪਰੋਫ਼ੈਸਰ ਸੇਵਾ ਸਿੰਘ ਗਿਆਨੀ ਐਮ. ਏ., ਬੀ. ਟੀ. ਹਨ।

**ਸ਼ਿਵਾਲਾ—**

ਹਿੰਦੂ ਸਭਾ ਕਾਲਜ, ਅੰਮ੍ਰਿਤਸਰ ਦੇ ਰਸਾਲੇ ਵਿਚ ਪੰਜਾਬੀ ਭਾਗ ੧੯੩੯ ਤੋਂ ਛਪਣਾ ਸ਼ੁਰੂ ਹੋਇਆ। ਪਰੋਫ਼ੈਸਰ ਇਨਚਾਰਜ ਸਰਦਾਰ ਸੋਹਣ ਸਿੰਘ ਗਲ੍ਹੋਤਰਾ ਐਮ. ਏ. ਹਨ।

**ਰੋਹਤਾਸ**

ਇਸ ਪੱਤਰ ਦੀ ਗੁਰਮੁਖੀ ਵਿਚ ਛਪਾਈ ਗਵਰਨਮੈਂਟ ਕਾਲਜ ਰੋਹਤਕ ਵਲੋਂ ਸੰਨ ੧੯੪੧ ਵਿਚ ਆਰੰਭ ਹੋਈ। ਇਸ ਤੋਂ ਪਹਿਲਾਂ ਇਸ ਵਿਚ ਜੋ ਪੰਜਾਬੀ ਲੇਖ ਛਪਦੇ ਸਨ ਉਹ ਆਮ ਤੌਰ ਤੇ ਫ਼ਾਰਸੀ ਅੱਖਰਾਂ ਵਿਚ ਹੁੰਦੇ ਸਨ। ਪ੍ਰਿੰਸੀਪਲ ਆਈ. ਸੀ. ਨੰਦਾ ਦੇ ਪੰਜਾਬੀ ਏਕਾਂਗੀ ਵੀ ਇਸ ਵਿਚ ਛਪਦੇ ਰਹੇ ਹਨ।

**ਆਤਮਾਨੰਦ**

ਇਹ ਰਸਾਲਾ ਐਸ. ਏ. ਜੈਨ ਕਾਲਜ ਅੰਬਾਲਾ ਸ਼ਹਿਰ ਵਲੋਂ ੧੯੪੨ ਵਿਚ ਜਾਰੀ ਹੋਇਆ ਸੀ। ਪੰਜਾਬੀ ਭਾਗ ਦੇ ਸੰਪਾਦਕ ਸ੍ਰੀ ਸੰਤ ਕੁਮਾਰ ਐਮ. ਏ. ਹਨ। ਇਸ ਸਮੇ ਛਪਾਈ ਲਈ ਟਾਈਪ ੧੨ ਪੁਆਇੰਟ ਵਰਤਿਆ ਜਾ ਰਿਹਾ ਹੈ।

**ਬ੍ਰਿਜਿੰਦ੍ਰਾ**

ਇਹ ਪੱਤਰ ਸੰਨ ੧੯੪੨ ਈ. ਵਿਚ ਬ੍ਰਿਜਿੰਦ੍ਰਾ ਕਾਲਜ ਫ਼ਰੀਦ ਕੋਟ

ਵਲੋਂ ਛਪਣਾ ਸ਼ੁਰੂ ਹੋਇਆ।

**ਰਾਜਿੰਦਰਾ—**

ਸੰਨ ੧੯੪੪ ਵਿਚ ਰਾਜਿੰਦ੍ਰਾ ਕਾਲਜ ਬਠਿੰਡਾ ਵੱਲੋਂ ਛਪਣਾ ਸ਼ੁਰੂ ਹੋਇਆ। ਇਹ ਪੱਤਰ ਸਾਲ ਵਿੱਚ ਦੋ ਵੇਰ ਛਪਦਾ ਹੈ। ਇਸ ਦਾ ਕੰਮ ਵਿਦਿਆਰਥੀਆਂ ਵਿਚ ਲਿਖਣ ਦੀ ਰੁਚੀ ਪੈਦਾ ਕਰਨਾ ਹੈ। ਮੁਖ ਸੰਪਾਦਕ ਪਰੋਫੈਸਰ ਸੁਰਿੰਦਰ ਸਿੰਘ ਐਮ. ਏ. ਹਨ।

**ਬਾਰ—**

ਇਹ ਰਸਾਲਾ ਖ਼ਾਲਸਾ ਕਾਲਜ, ਲਾਇਲਪੁਰ ਵੱਲੋਂ ਨਿਕਲਦਾ ਸੀ। ਸੰਨ ੧੯੪੭ ਵਿਚ ਦੇਸ ਦੀ ਵੰਡ ਕਾਰਣ ਇਸ ਦਾ ਪਰਕਾਸ਼ਨ ਕੁਦਰਤੀ ਤੌਰ ਤੇ ਬੰਦ ਹੋ ਗਿਆ।

# ਵਰਤਮਾਨ ਕਾਲ

## (੧੯੪੭-੧੯੫੨)

ਪੰਜਾਬ ਦੇ ਦੋ ਰਾਜਾਂ ਵਿਚ ਵੰਡੇ ਜਾਣ ਨਾਲ ਪੰਜਾਬੀ ਪੱਤਰਕਾਰੀ ਨੂੰ ਧੱਕਾ ਵੱਜਾ। ਲਾਹੌਰ ਜੋ ਸਾਡੇ ਸੂਬੇ ਵਿਚ ਅਖਬਾਰਾਂ ਦਾ ਗੜ੍ਹ ਸੀ, ਹੱਦੋਂ ਦੂਜੇ ਬੰਨੇ ਚਲਾ ਗਿਆ। ਪੰਜਾਬੀ ਦੇ ਸਭ ਵੱਡੇ. ਵੱਡੇ ਸਮਾਚਾਰ ਪੱਤਰ ਤੇ ਰਸਾਲੇ ਜੜੋਂ ਪੁੱਟੇ ਗਏ। ਪਰ ਜਿੰਨੀ ਛੇਤੀ ਉਨ੍ਹਾਂ ਮੁੜ ਆਪਣੇ ਆਪ ਨੂੰ ਪੂਰਬੀ ਪੰਜਾਬ ਵਿਚ ਬਹਾਲ ਕੀਤਾ ਹੈ ਤੇ ਜਿੰਨੀ ਗਿਣਤੀ ਵਿਚ ਹੋਰ ਨਵੇਂ ਅਖ਼ਬਾਰ ਤੇ ਰਸਾਲੇ ਪਿਛਲੇ ਥੋੜੇ ਜਹੇ ਸਾਲਾਂ ਵਿਚ ਨਿਕਲੇ ਹਨ ਉਨ੍ਹਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਪੰਜਾਬੀ ਪੱਤਰਕਾਰੀ ਦੀਆਂ ਜੜ੍ਹਾਂ ਕਿੰਨੀਆਂ ਪੱਕੀਆਂ ਹਨ।

ਸੰਨ ੧੯੪੭ ਦੇ ਅੱਧ ਤੋਂ ਲੈ ਕੇ ਸੰਨ ੧੯੫੧ ਦੇ ਸ਼ੁਰੂ ਤਕ ਪੰਜਾਬੀ ਵਿਚ ੭ ਰੋਜ਼ਾਨਾ, ੬ ਹਫ਼ਤਾਵਾਰ, ਇਕ ਪੰਦਰਾਂ-ਰੋਜ਼ਾ ਤੇ ੪੨ ਮਾਸਕ ਤੇ ਤ੍ਰਿਮਾਸਕ ਪੱਤਰ ਨਿਕਲੇ ਜਿਨ੍ਹਾਂ ਵਿਚੋਂ 'ਆਸ਼ਾ', 'ਲਲਕਾਰ', 'ਨਿਰਮਲ ਸੰਦੇਸ਼', 'ਲੋਕ ਰਾਜ', 'ਪੰਜਾਬੀ ਪਤ੍ਰਿਕਾ', 'ਨਵੇਂ ਰਾਹ', 'ਪ੍ਰਕਾਸ਼', 'ਆਕਾਸ਼', 'ਸੁੰਦਰ', 'ਸੰਦੇਸ਼', 'ਨਿਹੰਗ ਸਿੰਘ ਸੰਦੇਸ਼', 'ਕਲਾਕਾਰ', 'ਸਰਦਾਰ', 'ਵੰਗਾਰ', 'ਲੋਕ ਜੁਗ', 'ਲੋਕ ਯੁਗ', 'ਵੀਰ ਭੂਮੀ', 'ਲੋਕ ਸਾਹਿਤ', 'ਸਵੇਰਾ', 'ਪ੍ਰੇਮ ਪਟਾਰੀ', 'ਬਾਲ ਸੰਸਾਰ', 'ਨਵੀਆਂ ਕੀਮਤਾਂ', 'ਸਾਡਾ ਜੁਗ', ਜੀਵਨ ਸੰਦੇਸ਼', 'ਆਦਰਸ਼', 'ਝੱਖੜ', 'ਚੜ੍ਹਦੀ ਕਲਾ', 'ਅਮਰ ਕਹਾਣੀਆਂ', 'ਅਮਰ ਜੋਤਿ', 'ਪੰਜਾਬੀ ਦੁਨੀਆ', 'ਪੰਜਾਬੀ ਸਾਹਿੱਤ', 'ਦਰਬਾਰ', 'ਲੋੜ', 'ਨਵੀਆਂ ਰੀਝਾਂ', 'ਪਿਆਰ ਸਾਂਝਾਂ,' 'ਕਵਿਤਾ', 'ਇਤਿਹਾਸਿਕ ਪੱਤ੍ਰ', 'ਖੇਤੀ ਬਾੜੀ' ਆਦਿ ਪਰਸਿੱਧ ਹਨ।

ਭਾਰਤ ਦੇ ਨਵੇਂ ਵਿਧਾਨ ਅਨੁਸਾਰ ਪਛੜੀਆਂ ਸ਼ਰੇਣੀਆਂ ਨੂੰ ਮਿਲੀ ਸੁਤੰਤਰਤਾ ਨੇ ਉਨ੍ਹਾਂ ਦੇ ਦਿਲਾਂ ਵਿਚ ਨਵੀਆਂ ਰੀਝਾਂ ਤੇ ਸੁਪਨਿਆਂ ਨੂੰ ਜਨਮ ਦੱਤਾ ਹੈ। ਪਿਛਲੇ ਕੁਝ ਸਾਲਾਂ ਵਿਚ ਇਨ੍ਹਾਂ ਸ਼ਰੇਣੀਆਂ ਦੇ ਆਗੂਆਂ ਨੇ ਕੇਵਲ ਪੰਜਾਬੀ ਵਿਚ ਦਰਜਨਾਂ ਆਪਣੇ ਪੱਤਰ ਸ਼ੁਰੂ ਕੀਤੇ ਹਨ ਜਿਨ੍ਹਾਂ ਵਿਚੋਂ 'ਨਿਰੋਲ ਖਾਲਸਾ', 'ਆਦਿ ਧਰਮੀ', 'ਆਦੀ ਡੰਕਾ', 'ਖਾਲਸਾ ਬ੍ਰਾਦਰ', 'ਦੁਖੀ ਖਾਲਸਾ', 'ਹਮਾਰਾ ਜੀਵਨ', 'ਉਜਾਲਾ', 'ਹਰੀਜਨ ਉਧਾਰ', 'ਅਗੇ ਵਧੋ', 'ਬਾਬਾ ਜੀਵਨ ਸਿੰਘ ਗਜ਼ਟ', ਤੇ 'ਖਾਲਸਾ ਮਜ਼ਹਬੀ ਗਜ਼ਟ' ਮਸ਼ਹੂਰ ਹਨ।

## ਰੋਜ਼ਾਨਾ

### ਆਜ ਕੀ ਬਾਤ—

੨੯ ਅਗਸਤ, ਸੰਨ ੧੯੪੭ ਨੂੰ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਣਾ ਆਰੰਭ ਹੋਇਆ। ਪਾਕਿਸਤਾਨੀ ਰੌਲਾ ਉਨ੍ਹਾਂ ਦਿਨਾਂ ਵਿਚ ਜ਼ੋਰਾਂ ਤੇ ਸੀ। ਪੱਛਮੀ ਪੰਜਾਬ ਵਿੱਚੋਂ ਉਖੜ ਕੇ ਆਏ ਲੋਕਾਂ ਦੀਆਂ ਖਬਰਾਂ ਇਸ ਵਿਚ ਛਪਦੀਆਂ ਸਨ। ਇਹ ਪੱਤਰ ਮੁਫ਼ਤ ਵੰਡਿਆ ਜਾਂਦਾ ਸੀ। ਅੰਮ੍ਰਿਤਸਰ ਦੀ ਕਾਂਗਰਸ ਵੱਲੋਂ ਬਣਾਈ ਗਈ ਸ਼ਰਨਾਰਥੀ-ਸੇਵਾ ਕਮੇਟੀ ਵੱਲੋਂ ਇਹ ਪੱਤਰ ਪੰਜਾਬੀ, ਉਰਦੂ ਅਤੇ ਹਿੰਦੀ ਤਿੰਨਾਂ ਬੋਲੀਆਂ ਵਿਚ ਪਰਕਾਸ਼ਤ ਹੁੰਦਾ ਸੀ। ਇਸ ਦੇ ਚੀਫ਼ ਐਡੀਟਰ ਮਿਸਟਰ ਓਮ ਪ੍ਰਕਾਸ਼ ਤੇ ਸਬ-ਐਡੀਟਰ ਕਾਕਾ ਮਹਿੰਦਰ ਸਿੰਘ ਨੁਸ਼ਹਿਰਾ ਅਤੇ ਸਰਦਾਰ ਗੁਰਦੀਪ ਸਿੰਘ ਵਡਾਲਾ ਸਨ। ਸਰਦਾਰ ਪਿਆਰਾ ਸਿੰਘ ਪਦਮ ਵੀ ਕੁਝ ਚਿਰ ਇਸ ਪੰਜਾਬੀ ਪਰਚੇ ਨੂੰ ਐਡਿਟ ਕਰਦੇ ਰਹੇ। ਸੰਨ ੧੯੪੭ ਦੇ ਅਖੀਰ ਵਿਚ ਇਹ ਬੰਦ ਹੋ ਗਿਆ।

### ਪੰਜਾਬੀ ਜ਼ਿਮੀਂਦਾਰ—

੨੭ ਮਾਰਚ, ਸੰਨ ੧੯੪੮ ਨੂੰ ਸਰਦਾਰ ਗੁਰਦਿਆਲ ਸਿੰਘ ਘੱਗਾ ਦੀ ਐਡੀਟਰੀ ਹੇਠ ਮੁਕਤਸਰ ਤੋਂ ਛਪਣਾ ਸ਼ੁਰੂ ਹੋਇਆ। ਨਵੰਬਰ, ਸੰਨ ੧੯੪੯ ਵਿਚ ਪੂਰਬੀ ਪੰਜਾਬ ਸਰਕਾਰ ਨੇ ਇਸ ਦੇ ਇਕ ਲੇਖ ਉਤੇ ਇਤਰਾਜ਼ ਕੀਤਾ ਤੇ

ਐਡੀਟਰ ਪਾਸੋਂ ਜ਼ਮਾਨਤ ਤਲਬ ਕੀਤੀ। ਜ਼ਮਾਨਤ ਅਦਾ ਕਰਨ ਦੀ ਥਾਂ ਪਰਚਾ ਬੰਦ ਕਰ ਦਿੱਤਾ ਗਿਆ।

**ਸਿਖ—**

੧੧ ਅਪਰੈਲ, ਸੰਨ ੧੯੪੯ ਨੂੰ ਜਾਰੀ ਹੋਇਆ। ਸਰਦਾਰ ਗੁਰਬਖਸ਼ ਸਿੰਘ ਨਾਰੰਗ ਇਸ ਦੇ ਚੀਫ਼ ਐਡੀਟਰ ਤੇ ਸਰਦਾਰ ਬਲਵੰਤ ਸਿੰਘ ਚਤਰਥ ਐਡੀਟਰ ਹਨ। ਚੰਦਾ ਬਾਈ ਰੁਪਏ ਹੈ।

**ਕੌਮੀ ਸ਼ਹੀਦ—**

ਜੂਨ, ਸੰਨ ੧੯੪੯ ਨੂੰ ਦਿੱਲੀ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਗਿਆਨੀ ਗੁਰਚਰਨ ਸਿੰਘ ਸਨ। ਥੋੜਾ ਚਿਰ ਹੀ ਚੱਲਿਆ।

**ਨਵਾਂ ਯੁਗ—**

ਸਰਦਾਰ ਦਿਆਲ ਸਿੰਘ ਆਜ਼ਾਦ ਦੀ ਐਡੀਟਰੀ ਹੇਠ ੧੭ ਅਕਤੂਬਰ, ਸੰਨ ੧੯੪੯ ਵਿਚ ਜਲੰਧਰ ਤੋਂ ਨਿਕਲਿਆ। ਥੋੜਾ ਸਮਾ ਚੱਲ ਕੇ ਬੰਦ ਹੋ ਗਿਆ।

**ਖ਼ਾਲਸਾ—**

ਸਰਦਾਰ ਬਖਸ਼ੀਸ਼ ਸਿੰਘ ਨੇ ਆਪਣੇ ਇਸੇ ਨਾਮ ਦੇ ਅੰਗਰੇਜ਼ੀ ਹਫ਼ਤਾਵਾਰ ਦੀ ਥਾਂ ਜਨਵਰੀ, ਸੰਨ ੧੯੫੦ ਵਿਚ ਦਿੱਲੀ ਤੋਂ ਰੋਜ਼ਾਨਾ ਛਾਪਣਾ ਸ਼ੁਰੂ ਕੀਤਾ। ਸਰਦਾਰ ਬਖਸ਼ੀਸ਼ ਸਿੰਘ ਇਸ ਦੇ ਮੈਨੇਜਿੰਗ ਡਾਇਰੈਕਟਰ ਤੇ ਸਰਦਾਰ ਕਿਰਪਾਲ ਸਿੰਘ, ਬੀ. ਏ. ਐਡੀਟਰ ਹਨ। ਚੰਦਾ ਸਾਲਾਨਾ ਚੌਵੀਹ ਰੁਪਏ ਹੈ।

**ਗੁਰਮਤਿ ਸਮਾਚਾਰ—**

ਸੰਤ ਵਿਸਾਖਾ ਸਿੰਘ ਕਿਸ਼ਨਪੁਰ ਵਾਲਿਆਂ ਦੇ ਯਤਨ ਨਾਲ ੧੧ ਨਵੰਬਰ, ਸੰਨ ੧੯੫੦ ਨੂੰ ਲੁਦਿਆਣੇ ਤੋਂ ਨਿਕਲਿਆ। ਐਡੀਟਰ ਗਿਆਨੀ ਅਜਮੇਰ ਸਿੰਘ, ਬੀ. ਏ. ਸਨ।

# ਸਪਤਾਹਕ

**ਮੇਲ ਮਿਲਾਪ—**

੨੯ ਦਸੰਬਰ, ਸੰਨ ੧੯੪੭ ਨੂੰ ਕਲਸੀਆ (ਛਛਰੌਲੀ) ਤੋਂ ਹਫ਼ਤਾਵਾਰ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਇਸ ਦੇ ਐਡੀਟਰ ਗਿਆਨੀ ਹਰੀ ਸਿੰਘ ਕੁਝ ਸਮੇ ਪਿੱਛੋਂ ਇਸ ਦਾ ਦਫ਼ਤਰ ਪਟਿਆਲੇ ਲੈ ਆਏ। ਕੁਝ ਚਿਰ ਪਿਛੋਂ ਇਹ ਪਰਚਾ ਪਟਿਆਲੇ ਤੋਂ ਪਰਕਾਸ਼ਤ ਹੋ ਕੇ ਬੰਦ ਹੋ ਗਿਆ। ਸਾਲਾਨਾ ਚੰਦਾ ਛੇ ਰੁਪਏ ਤੇ ਆਕਾਰ ੨੦×੩੦/੮ ਸੀ।

**ਰਵਿਦਾਸ ਜੈਕਾਰਾ—**

ਭਾਈ ਗੁਰਬੰਤਾ ਸਿੰਘ, ਐਮ. ਐਲ. ਏ. ਦਾ ਅਖ਼ਬਾਰ ਸੀ ਜੋ ਜਲੰਧਰ ਤੋਂ ਸੰਨ ੧੯੪੮ ਵਿਚ ਆਰੰਭ ਹੋਇਆ। ਸੰਨ ੧੯੪੯ ਵਿਚ ਬੰਦ ਹੋ ਗਿਆ।

**ਦੁਨੀਆਦਾਰ—**

ਸਰਦਾਰ ਗੁਰਨਾਮ ਸਿੰਘ ਤੀਰ ਨੇ ਜਨਵਰੀ, ਸੰਨ ੧੯੪੮ ਵਿਚ ਲੁਦਿਆਣੇ ਤੋਂ ਸ਼ੁਰੂ ਕੀਤਾ। ਹਾਸ ਰਸ ਇਸ ਦਾ ਮੁਖ ਵਿਸ਼ਾ ਸੀ। ਥੋੜਾ ਚਿਰ ਹੀ ਚੱਲਿਆ।

**ਆਸ਼ਾ—**

ਸਰਦਾਰ ਹਰਕਿਸ਼ਨ ਸਿੰਘ, ਬੀ. ਏ. ਐਲਐਲ. ਬੀ., ਨੇ ਜਲੰਧਰ ਤੋਂ ੧੫ ਫ਼ਰਵਰੀ, ਸੰਨ ੧੯੪੮ ਨੂੰ ਸ਼ੁਰੂ ਕੀਤਾ। ਇਸ ਵਿਚ ਰਾਜਨੀਤੀ ਤੇ ਸਾਹਿੱਤ ਸਬੰਧੀ ਚੰਗੇ ਵਿਚਾਰ ਭਰਪੂਰ ਲੇਖ ਛਪਦੇ ਹਨ। ਲਿਖਣ-ਢੰਗ ਸੁਚੱਜਾ ਤੇ ਗੰਭੀਰ ਹੈ।

**ਜੱਥੇਦਾਰ—**

ਅੰਬਾਲਾ ਛਾਉਣੀ ਤੋਂ ਸੰਨ ੧੯੪੮ ਵਿਚ ਨਿਕਲਿਆ ਤੇ ਥੋੜਾ ਚਿਰ

ਚੱਲ ਕੇ ਹੀ ਬੰਦ ਹੋ ਗਿਆ।

**ਲਹਿਰ—**

ਸਰਦਾਰ ਮੋਹਨ ਸਿੰਘ ਮਤਵਾਲਾ ਨੇ ਅੰਮ੍ਰਿਤਸਰ ਤੋਂ ਸੰਨ ੧੯੪੮ ਵਿਚ ਸ਼ੁਰੂ ਕੀਤਾ। ਇਸ ਵਿਚ ਸਾਹਿਤਕ ਕਹਾਣੀਆਂ ਛਪਦੀਆਂ ਸਨ। ਚੰਦਾ ਪੰਜ ਰੁਪਏ ਸਾਲ ਸੀ। ਹੁਣ ਇਹ ਪਰਚਾ ਬੰਦ ਹੈ।

**ਜੈ ਪੰਜਾਬ—**

ਮਾਰਚ, ਸੰਨ ੧੯੪੮ ਵਿਚ ਮੋਗੇ ਤੋਂ ਜਾਰੀ ਹੋਇਆ। ਐਡੀਟਰ ਸਰਦਾਰ ਦਰਸ਼ਨ ਸਿੰਘ, ਬੀ. ਐਸ-ਸੀ. ਸਨ। ਥੋੜਾ ਚਿਰ ਚੱਲ ਕੇ ਹੀ ਬੰਦ ਹੋ ਗਿਆ।

**ਲਲਕਾਰ—**

ਸਰਦਾਰ ਜਰਨੈਲ ਸਿੰਘ ਅਰਸ਼ੀ ਦੇ ਯਤਨ ਨਾਲ ਮਾਰਚ, ਸੰਨ ੧੯੪੮ ਵਿਚ ਲੁਦਿਆਣੇ ਤੋਂ ਆਰੰਭ ਹੋਇਆ। ਪਾਲਿਸੀ ਇਸ ਦੀ ਸੁਤੰਤਰ ਤੇ ਅਗਾਂਹ ਵਧੂ ਸੀ। ੧੬ ਜਨਵਰੀ, ਸੰਨ ੧੯੫੧ ਨੂੰ ਸਰਦਾਰ ਜਰਨੈਲ ਸਿੰਘ ਦੇ ਸੁਰਗਵਾਸ ਹੋਣ ਤੇ ਬੰਦ ਹੋ ਗਿਆ।

**ਲੋਕ-ਰਾਜ—**

'ਨਵਾਂ ਸੰਸਾਰ' ਤੋਂ ਪਿੱਛੋਂ ਸਰਦਾਰ ਭਾਗ ਸਿੰਘ ਜੀਵਨ ਸਾਥੀ ਦਾ ਇਹ ਦੂਜਾ ਪੱਤਰ ਸੀ। ੩ ਮਾਰਚ, ਸੰਨ ੧੯੪੮ ਨੂੰ ਮੋਗਾ, ਜ਼ਿਲਾ ਫ਼ੀਰੋਜ਼ਪੁਰ ਤੋਂ ਆਰੰਭ ਹੋਇਆ। ਇਸ ਦਾ ਆਦਰਸ਼ ਰਿਆਸਤਾਂ ਵਿਚ ਵਸਦੀ ਜਨਤਾ ਦੀ ਪਰਤੀਨਿਧਤਾ ਤੇ ਅਗਵਾਈ ਕਰਨਾ ਸੀ। ਗਿਆਨੀ ਕੇਹਰ ਸਿੰਘ ਮਿੱਤਰ ਅਤੇ ਗਿਆਨੀ ਕਰਤਾਰ ਸਿੰਘ ਲਹਿਰੀ ਇਸ ਦੇ ਸਹਾਇਕ ਸੰਪਾਦਕ ਸਨ। ਸਾਲਾਨਾ ਚੰਦਾ ਪੰਜ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਸੀ। ਪਿੱਛੋਂ ਇਸ ਦਾ ਦਫ਼ਤਰ ਮੋਗੇ ਤੋਂ ਲੁਦਿਆਣੇ ਬਦਲਿਆ ਗਿਆ। ਸੰਨ ੧੯੪੯ ਵਿਚ ਬੰਦ ਹੋ ਗਿਆ।

**ਨਿਰਮਲ ਸੰਦੇਸ਼–**

ਸੰਨ ੧੯੪੯ ਵਿਚ ਜਗਰਾਉਂ, ਜ਼ਿਲਾ ਲੁਦਿਆਣਾ ਤੋਂ ਸ਼ੁਰੂ ਹੋਇਆ। ਇਸ ਦੇ ਚੀਫ਼ ਐਡੀਟਰ ਪੰਡਿਤ ਹਰਕਿਸ਼ਨ ਸਿੰਘ ਉਗੋ ਤੇ ਐਡੀਟਰ ਵੈਦਰਾਜ ਪਰਤਾਪ ਸਿੰਘ ਪੁਸ਼ਪ ਅਤੇ ਤੇਜਿੰਦਰ ਸਿੰਘ, ਬੀ. ਏ. ਸ਼ਾਸ਼ਤਰੀ ਸਨ। ਨਿਰਮਲ ਪੰਥ ਦਾ ਪਰਚਾਰ ਕਰਨਾ ਇਸ ਦਾ ਉਦੇਸ਼ ਸੀ।

ਸਾਲਾਨਾ ਚੰਦਾ ਛੇ ਰੁਪਏ ਸੀ। ਅਜ ਕਲ੍ਹ ਇਹ ਪੱਤਰ ਬੰਦ ਹੈ।

**ਮੇਰਾ ਸੁਤੰਤਰ ਦੇਸ–**

੩੧ ਮਈ, ਸੰਨ ੧੯੪੯ ਨੂੰ ਅੰਬਾਲਾ ਛਾਉਣੀ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਕਰਤਾਰ ਸਿੰਘ ਸਿੱਧੂ ਸਨ। ਥੋੜੇ ਚਿਰ ਪਿੱਛੋਂ ਹੀ ਬੰਦ ਹੋ ਗਿਆ।

**ਪੀੜਤ ਸਮਾਚਾਰ–**

੧ ਜੂਨ, ਸੰਨ ੧੯੪੯ ਨੂੰ ਸਰਹੰਦ ਮੰਡੀ, ਪੈਪਸੂ, ਤੋਂ ਸਰਦਾਰ ਗੁਰਮੁਖ ਸਿੰਘ ਦੇ ਪਰਬੰਧ ਤੇ ਸਰਦਾਰ ਕਿਰਪਾਲ ਸਿੰਘ ਦੀ ਐਡੀਟਰੀ ਹੇਠ ਆਰੰਭ ਹੋਇਆ। ਇਹ ਪੱਤਰ ਪੱਛਮੀ ਪੰਜਾਬ ਵਿਚੋਂ ਆਏ ਦੁਖਿਆਰਿਆਂ ਦਾ ਹਮਦਰਦ ਸੀ। ਥੋੜਾ ਚਿਰ ਹੀ ਚੱਲਿਆ।

**ਅਕਾਲ ਨਗਾਰਾ–**

੧੪ ਜੂਨ, ਸੰਨ ੧੯੪੯ ਨੂੰ ਪਟਿਆਲੇ ਤੋਂ ਸ਼ੁਰੂ ਹੋਇਆ। ਇਸ ਦੇ ਪਹਿਲੇ ਐਡੀਟਰ ਸਰਦਾਰ ਜੋਗਿੰਦਰ ਸਿੰਘ, ਐਮ. ਏ. ਸਨ। ਉਨ੍ਹਾਂ ਤੋਂ ਪਿੱਛੋਂ ਸੰਤ ਤਾਰਾ ਸਿੰਘ ਮੋਹਿਨ, ਕਮਲੀ ਵਾਲੇ ਐਡੀਟਰ ਬਣੇ। ਛੇਤੀ ਹੀ ਬੰਦ ਹੋ ਗਿਆ।

**ਸਾਂਝੀ ਵਾਲ–**

ਅਕਾਲੀ ਲਹਿਰ ਦੇ ਆਗੂ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ

ਜਲੰਧਰ ਤੋਂ ਅਕਤੂਬਰ, ਸੰਨ ੧੯੪੮ ਵਿਚ ਜਾਰੀ ਕੀਤਾ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

## ਪੰਜਾਬੀ ਪਤ੍ਰਿਕਾ—

ਜਨਰਲ ਸਰਦਾਰ ਮੋਹਨ ਸਿੰਘ ਆਜ਼ਾਦ ਹਿੰਦ ਫੌਜ ਵਾਲਿਆਂ ਨੇ ਸੰਨ ੧੯੪੮ ਵਿਚ ਲੁਦਿਆਣੇ ਤੋਂ ਸ਼ੁਰੂ ਕੀਤਾ। ਇਸ ਦੇ ਐਡੀਟਰ ਸਰਦਾਰ ਸੂਬਾ ਸਿੰਘ, ਐਮ. ਏ. ਸਨ ਜੋ ਕਿ ਕੁਝ ਚਿਰ 'ਹਾਂਗਕਾਂਗ ਨਿਊਜ਼' ਅਖ਼ਬਾਰ ਵਿਚ ਵੀ ਕੰਮ ਕਰਦੇ ਰਹੇ ਸਨ। ਜਨਰਲ ਮੋਹਨ ਸਿੰਘ, ਕਰਨਲ ਗੁਰਬਖਸ਼ ਸਿੰਘ ਢਿੱਲੋਂ ਅਤੇ ਕਪਤਾਨ ਨਾਹਰ ਸਿੰਘ, ਬਰਲਿਨ ਅਕੈਡਮੀ ਸਪੈਸ਼ਲਿਸਟ, ਵੀ ਇਸ ਲਈ ਲਿਖਦੇ ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਇਹ ਪੱਤਰ ਸਾਢੇ ਤਿੰਨ ਕੁ ਸਾਲ ਚੱਲ ਕੇ ਬੰਦ ਹੋ ਗਿਆ।

## ਜਗਤ ਸੇਵਕ—

ਜਨਵਰੀ, ਸੰਨ ੧੯੪੯ ਵਿਚ ਹਫਤਾਵਾਰ 'ਨਵਾਂ ਸੰਸਾਰ' (ਮੋਗਾ) ਨੂੰ ਇਸ ਨਵੇਂ ਨਾਮ ਹੇਠ ਸਰਦਾਰ ਜਗਤ ਸਿੰਘ ਸੇਵਕ ਨੇ ਸ਼ੁਰੂ ਕੀਤਾ। ਥੋੜੇ ਚਿਰ ਪਿੱਛੋਂ ਬੰਦ ਹੋ ਗਿਆ।

## ਕੌਮੀ ਜੀਵਨ—

ਸੰਨ ੧੯੪੯ ਦੇ ਸ਼ੁਰੂ ਵਿਚ ਅੰਬਾਲਾ ਛਾਉਣੀ ਤੋਂ ਨਿਕਲਿਆ। ਇਸ ਦੇ ਐਡੀਟਰ ਗਿਆਨੀ ਹਰੀ ਸਿੰਘ ਜਾਚਕ, ਬੀ. ਏ. ਸਨ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਸੀ। ਇਹ ਵੀ ਬਹੁਤ ਚਿਰ ਚੱਲ ਨਹੀਂ ਸਕਿਆ।

## ਸਾਂਝੀ ਸਰਕਾਰ—

ਫਰਵਰੀ, ਸੰਨ ੧੯੪੯ ਵਿਚ ਮੋਗਾ (ਫੀਰੋਜ਼ਪੁਰ) ਤੋਂ ਸ਼ੁਰੂ ਹੋਇਆ। ਇਸ ਦੇ ਸੰਪਾਦਕ ਵਿਭਾਗ ਵਿਚ ਗਿਆਨੀ ਕੇਹਰ ਸਿੰਘ ਮਿਤਰ, ਗਿਆਨੀ

ਤਖਤ ਸਿੰਘ ਕੋਮਲ ਤੇ ਗਿਆਨੀ ਮਹਿੰਦਰ ਸਿੰਘ ਸਰੂਰ ਕੰਮ ਕਰਦੇ ਸਨ। ਛੇਤੀ ਹੀ ਬੰਦ ਹੋ ਗਿਆ।

### ਨਵੀਂ ਦੁਨੀਆ—

ਸੰਨ ੧੯੪੯ ਵਿਚ ਡਾਕਟਰ ਅਵਤਾਰ ਸਿੰਘ ਦਲੇਰ ਨੇ ਜਲੰਧਰ ਤੋਂ ਸ਼ੁਰੂ ਕੀਤਾ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

### ਬਾਬਾ ਜੀਵਨ ਸਿੰਘ ਗਜ਼ਟ—

ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਸਿੱਖ ਬਾਬਾ ਜੀਵਨ ਸਿੰਘ ਰੰਘਰੇਟੇ ਦੇ ਨਾਮ ਉਤੇ ਸੰਨ ੧੯੪੯ ਵਿਚ ਅੰਮ੍ਰਿਤਸਰ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਪਛੜੀਆਂ ਸ਼ਰੇਣੀਆਂ ਦੇ ਹੱਕਾਂ ਦਾ ਹਿਮੈਤੀ ਸੀ। ਥੋੜਾ ਚਿਰ ਹੀ ਚੱਲਿਆ।

### ਦੁਖੀ ਖਾਲਸਾ—

ਭਾਈ ਬੇਅੰਤ ਸਿੰਘ ਦੇ ਪਰਬੰਧ ਹੇਠ ਸੰਨ ੧੯੪੯ ਵਿਚ ਹੁਸ਼ਿਆਰਪੁਰ ਤੋਂ ਨਿਕਲਿਆ। ਪਛੜੀਆਂ ਸ਼ਰੇਣੀਆਂ ਦੇ ਸਵਰਨ ਜ਼ਾਤੀਆਂ ਵਿਰੁੱਧ ਗਿਲੇ ਜਿਤਲਾਉਣਾ ਇਸ ਦਾ ਮੁਖ ਮੰਤਵ ਸੀ। ਛੇਤੀ ਹੀ ਬੰਦ ਹੋ ਗਿਆ।

### ਅੱਗੇ ਵਧੋ—

'ਦੁਖੀ ਖ਼ਾਲਸਾ' ਤੋਂ ਪਿੱਛੋਂ ਭਾਈ ਬੇਅੰਤ ਸਿੰਘ ਨੇ ਹੁਸ਼ਿਆਰ ਪੁਰ ਤੋਂ ਆਪਣਾ ਇਹ ਦੂਜਾ ਅਖ਼ਬਾਰ ਸੰਨ ੧੯੪੯ ਵਿਚ ਸ਼ੁਰੂ ਕੀਤਾ। ਛੇ ਕੁ ਮਹੀਨੇ ਚੱਲਿਆ।

### ਉਜਾਲਾ—

ਸੰਨ ੧੯੪੯ ਵਿਚ ਜਲੰਧਰ ਤੋਂ ਸ਼ੁਰੂ ਹੋਇਆ। ਪਛੜੀਆਂ ਸ਼ਰੇਣੀਆਂ ਦੇ ਹੱਕਾਂ ਦਾ ਰਾਖਾ ਸੀ। ਛੇਤੀ ਹੀ ਪੰਜਾਬੀ ਦੀ ਥਾਂ ਉਰਦੂ ਵਿਚ ਛਪਣ ਲੱਗਾ।

**ਹਮਾਰਾ ਜੀਵਨ**–

ਸੰਨ ੧੯੪੯ ਵਿਚ ਗਿਆਨੀ ਮੋਤਾ ਸਿੰਘ ਦੀ ਐਡੀਟਰੀ ਹੇਠ ਜਲੰਧਰ ਤੋਂ ਸ਼ੁਰੂ ਹੋਇਆ।

**ਹਰੀਜਨ ਉਧਾਰ**–

ਇਹ ਅਖ਼ਬਾਰ ਵੀ ਉਪਰੋਕਤ ਪੱਤਰਾਂ ਦੇ ਨਾਲ ਹੀ ਅਛੂਤ ਉਧਾਰ ਹਿਤ ਜਾਰੀ ਹੋਇਆ। ਪਿੱਛੋਂ ਛੇਤੀ ਹੀ ਉਰਦੂ ਵਿਚ ਛਪਣ ਲੱਗਾ।

**ਜਨਤਾ ਜੁਗ**–

ਫਰਵਰੀ, ਸੰਨ ੧੯੪੯ ਵਿਚ ਅਕਾਲੀ ਇੰਦਰ ਸਿੰਘ ਨੇ ਸਰਹੰਦ ਮੰਡੀ (ਪੈਪਸੂ) ਤੋਂ ਸ਼ੁਰੂ ਕੀਤਾ। ਐਡੀਟਰ ਜੇ. ਪੀ. ਸੰਗਤ ਸਿੰਘ ਸਨ।

**ਖ਼ਾਲਸਾ ਬ੍ਰਾਦਰ**–

ਮਾਰਚ ਸੰਨ ੧੯੪੯ ਵਿਚ ਸਰਦਾਰ ਲੱਖਾ ਸਿੰਘ ਬਜ਼ਾਜ਼ ਨੇ ਸ਼ੁਰੂ ਕੀਤਾ। ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਪਛੜੀਆਂ ਸ਼ਰੇਣੀਆਂ ਦਾ ਹਮਦਰਦ ਤੇ ਪਰਤੀਨਿਧ ਸੀ। ਸਾਲਾਨਾ ਚੰਦਾ ਸੱਤ ਰੁਪਏ ਸੀ। ਥੋੜਾ ਚਿਰ ਹੀ ਚੱਲਿਆ।

**ਪੇਂਡੂ ਜਨਤਾ**–

ਅਪਰੈਲ ਸੰਨ ੧੯੪੯ ਵਿਚ ਗਿਆਨੀ ਮੇਹਰ ਸਿੰਘ ਦੀ ਐਡੀਟਰੀ ਥੱਲੇ ਅੰਮ੍ਰਿਤਸਰ ਤੋਂ ਜਾਰੀ ਹੋਇਆ। ਸਰਦਾਰ ਪਰਤਾਪ ਸਿੰਘ ਕੈਰੋਂ, ਦੀ ਮਲਕੀਅਤ ਸੀ। ਪਿਛਲੇ ਸਾਲ ਬੰਦ ਹੋ ਗਿਆ।

**ਅਣਖੀਲੀ ਰਾਣੀ**–

ਅਪਰੈਲ, ਸੰਨ ੧੯੪੯ ਵਿਚ ਲੁਦਿਆਣੇ ਤੋਂ ਆਰੰਭ ਹੋਇਆ। ਐਡੀਟਰ ਬੀਬੀ ਸੁਰਜੀਤ ਕੌਰ ਅਤੇ ਮੈਨੇਜਿੰਗ ਐਡੀਟਰ ਸਰਦਾਰ ਰਾਮ ਨਰੈਣ ਸਿੰਘ

ਵਰਦੀ ਸਨ । ਥੋੜਾ ਚਿਰ ਚੱਲ ਕੇ ਬੰਦ ਹੋ ਗਿਆ । ਸਾਲਾਨਾ ਚੰਦਾ ਅੱਠ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਸੀ ।

**ਲੋਕ ਸੇਵਕ ਪਤ੍ਰਿਕਾ—**

ਸੰਨ ੧੯੪੯ ਵਿਚ ਲੋਕ ਸੇਵਕ ਸਭਾ, ਪਟਿਆਲਾ ਵੱਲੋਂ ਗਿਆਨੀ ਗੁਰਦਿੱਤ ਸਿੰਘ ਦੀ ਐਡੀਟਰੀ ਥੱਲੇ ਛਪਣਾ ਸ਼ੁਰੂ ਹੋਇਆ । ਪੰਜ ਮਹੀਨੇ ਪਿੱਛੋਂ ਲੋਕ ਸੇਵਕ ਸਭਾ ਦੇ ਕਾਂਗਰਸ ਵਿਚ ਸ਼ਾਮਲ ਹੋਣ ਤੇ ਇਹ ਪੱਤਰ ਬੰਦ ਕਰ ਦਿੱਤਾ ਗਿਆ ।

**ਵਿਚਾਰਵਾਨ—**

ਜੂਨ, ਸੰਨ ੧੯੪੯ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ । ਇਸ ਦੇ ਸੰਪਾਦਕ ਸਰਦਾਰ ਅਮੀਰ ਸਿੰਘ ਵਿਗਿਆਨੀ ਸਨ । ਸਾਲਾਨਾ ਚੰਦਾ ਤਿੰਨ ਰੁਪਏ ਸੀ ।

**ਨਵੇਂ ਰਾਹ—**

ਅਗਸਤ, ਸੰਨ ੧੯੪੯ ਵਿਚ ਦਿੱਲੀ ਤੋਂ ਨਿਕਲਿਆ । ਐਡੀਟਰ ਸਰਦਾਰ ਅਜੀਤ ਸਿੰਘ ਸਨ । ਸਾਮਵਾਦ ਦਾ ਹਿਮੈਤੀ ਤੇ ਪਰਚਾਰਕ ਸੀ । ਅੱਜ ਕਲ੍ਹ ਇਹ ਪੱਤਰ ਬੰਦ ਹੈ ।

**ਕੇਸਰੀ—**

ਅਗਸਤ, ਸੰਨ ੧੯੪੯ ਵਿਚ ਕਾਨ੍ਹ ਪੁਰ ਤੋਂ ਆਰੰਭ ਹੋਇਆ । ਪਹਿਲਾਂ ਇਹ ਪੱਤਰ ਉਰਦੂ ਵਿਚ ਛਪਦਾ ਸੀ । ਐਡੀਟਰ ਸਰਦਾਰ ਰਾਵਲ ਸਿੰਘ ਹਨ । ਸਾਲਾਨਾ ਚੰਦਾ ਚਾਰ ਰੁਪਏ ਹੈ ।

**ਰਣ ਭੂਮੀ—**

ਸਤੰਬਰ, ਸੰਨ ੧੯੪੯ ਵਿਚ ਦਿੱਲੀ ਤੋਂ ਸ਼ੁਰੂ ਹੋਇਆ । ਇਸ ਦੇ ਐਡੀਟਰ

ਸਰਦਾਰ ਹਰਿਭਜਨ ਸਿੰਘ ਰਤਨ, ਬੀ. ਏ. ਤੇ ਐਡੀਟਰ ਇਨਚਾਰਜ ਗਿਆਨੀ ਹਜ਼ਾਰਾ ਸਿੰਘ ਗੁਰਦਾਸਪੁਰੀ ਸਨ । ਸਾਲਾਨਾ ਚੰਦਾ ਸੱਤ ਰੁਪਏ ਸੀ। ਹੁਣ ਇਹ ਪੱਤਰ ਬੰਦ ਹੈ।

**ਖਾਲਸਾ ਮਜ਼ਹਬੀ ਗਜ਼ਟ—**

੧੫ ਅਕਤੂਬਰ, ਸੰਨ ੧੯੪੯ ਨੂੰ ਬਾਬਾ ਗੰਡਾ ਸਿੰਘ ਭਦਰ ਤੇ ਨਿਹੰਗ ਕੇਸਰ ਸਿੰਘ ਦੀ ਸਰਪਰਸਤੀ ਵਿਚ ਅੰਮ੍ਰਿਤਸਰ ਤੋਂ ਜਾਰੀ ਹੋਇਆ। ਐਡੀਟਰ ਭਾਈ ਮੋਹਨ ਸਿੰਘ ਸੰਧੂ ਸਨ। ਮਜ਼ਹਬੀ ਸਿੰਘਾਂ ਦਾ ਅਖਬਾਰ ਸੀ। ਸਾਲਾਨਾ ਚੰਦਾ ਅੱਠ ਰੁਪਏ ਦੇਸ ਤੇ ਬਾਰਾਂ ਰੁਪਏ ਪਰਦੇਸ ਸੀ। ਥੋੜਾ ਚਿਰ ਪਿੱਛੋਂ ਹੀ ਬੰਦ ਹੋ ਗਿਆ।

**ਪ੍ਰਕਾਸ਼—**

ਨਵੰਬਰ, ਸੰਨ ੧੯੪੯ ਵਿਚ ਪਟਿਆਲੇ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ । ਇਸ ਦਾ ਪਹਿਲਾ ਪਰਚਾ ਨਿਰੰਕਾਰੀ ਨੰਬਰ ਸੀ। ਕੁਝ ਚਿਰ ਹਫ਼ਤਾਵਾਰ ਚੱਲ ਕੇ ਰੋਜ਼ਾਨਾ ਛਪਣ ਲੱਗਾ। ਇਸ ਸਮੇ ਪੈਪਸੂ ਦਾ ਮੁਹਰੀ ਰਾਜਸੀ ਪੱਤਰ ਹੈ। ਇਸ ਦੇ ਐਡੀਟਰ ਗਿਆਨੀ ਗੁਰਦਿੱਤ ਸਿੰਘ ਹਨ ।

**ਆਕਾਸ਼—**

ਜਨਵਰੀ, ਸੰਨ ੧੯੫੦ ਨੂੰ ਪਠਾਨਕੋਟ ਜ਼ਿਲ੍ਹਾ ਗੁਰਦਾਸ ਪੁਰ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਸੁਰਿੰਦਰ ਸਿੰਘ ਜੌਹਰ, ਬੀ. ਏ. ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਇਹ ਇਕ ਧਾਰਮਕ ਪਰਚਾ ਸੀ ਜੋ ਪਿਛਲੇ ਸਾਲ ਬੰਦ ਹੋ ਗਿਆ।

**ਦੇਸ਼ ਸਨੇਹੀ—**

੧੪ ਜਨਵਰੀ, ਸੰਨ ੧੯੫੦ ਨੂੰ ਸਰਦਾਰ ਹਰਚੰਦ ਸਿੰਘ ਦੇ ਉੱਦਮ ਨਾਲ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਪਰਤਾਪ ਸਿੰਘ ਮਖ਼ਮੂਰ

ਸਨ। ਪਛੜੀਆਂ ਸ਼ਰੇਣੀਆਂ ਦੇ ਹੱਕਾਂ ਦਾ ਪਹਿਰੇਦਾਰ ਸੀ। ਇਹ ਪੱਤਰ ਹੁਣ ਬੰਦ ਹੈ।

**ਇਸਤ੍ਰੀ ਯੁਗ—**

ਫਰਵਰੀ, ਸੰਨ ੧੯੫੦ ਵਿਚ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਸ ਦੇ ਪਰਬੰਧਕ ਤੇ ਸੰਪਾਦਕ ਸ੍ਰੀ ਗਿਆਨ ਚੰਦ ਸਨ। ਇਸਤਰੀ ਸੁਧਾਰ ਇਸ ਦਾ ਮੁਖ ਉਦੇਸ਼ ਸੀ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

**ਨਿਹੰਗ ਸਿੰਘ ਸੰਦੇਸ਼—**

੧੫ ਮਾਰਚ, ਸੰਨ ੧੯੫੦ ਨੂੰ ਅਗੰਮ ਗੜ੍ਹ, ਪਟਿਆਲਾ ਤੋਂ ਜਥੇਦਾਰ ਬਰਕਤ ਪੂਰਨ ਸਿੰਘ ਦੇ ਯਤਨ ਨਾਲ ਸ਼ੁਰੂ ਹੋਇਆ। ਐਡੀਟਰ ਭਾਈ ਭਾਗ ਸਿੰਘ ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਦੋ ਕੁ ਸਾਲ ਚੱਲ ਕੇ ਬੰਦ ਹੋ ਗਿਆ।

**ਨਵਾਂ ਪੰਜਾਬ—**

ਸਰਦਾਰ ਕਰਮ ਸਿੰਘ ਜ਼ਖਮੀ ਦੀ ਐਡੀਟਰੀ ਹੇਠ ੧੩ ਅਪਰੈਲ, ਸੰਨ ੧੯੫੦ ਨੂੰ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਰਾਜਸੀ ਗੁੱਟਬੰਦੀ ਤੋਂ ਅੱਡ ਰਹਿ ਕੇ ਪੰਜਾਬ ਤੇ ਪੰਜਾਬੀ ਬੋਲੀ ਦੀ ਸੇਵਾ ਕਰਨਾ ਇਸ ਦਾ ਆਦਰਸ਼ ਸੀ। ਸਾਲਾਨਾ ਚੰਦਾ ਅੱਠ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਸੀ।

**ਨਿਰਭੈ ਯੋਧਾ—**

੩ ਅਪਰੈਲ, ਸੰਨ ੧੯੫੦ ਨੂੰ ਲੁਦਿਆਣੇ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਬਲਵੰਤ ਸਿੰਘ ਤੇਜ ਹਨ।

**ਜਨਤਾ—**

ਅਪਰੈਲ, ਸੰਨ ੧੯੫੦ ਵਿਚ ਸਰਦਾਰ ਕ੍ਰਿਪਾਲ ਸਿੰਘ ਅਰਸ਼ੀ ਦੇ ਪਰਬੰਧ ਹੇਠ ਨਿਕਲਿਆ ਤੇ ਥੋੜੇ ਚਿਰ ਪਿਛੋਂ ਹੀ ਬੰਦ ਹੋ ਗਿਆ।

**ਨਿਰਭੈ ਖ਼ਾਲਸਾ—**

੧ ਮਈ, ਸੰਨ ੧੯੫੦ ਨੂੰ ਮਾਸਟਰ ਨਿਰੰਜਨ ਸਿੰਘ ਦੀ ਐਡੀਟਰੀ ਹੇਠ ਲੁਦਿਹਾਣੇ ਤੋਂ ਨਿਕਲਿਆ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਸੀ।

**ਸਰਦਾਰ—**

ਅੱਧੇ ਅਕਤੂਬਰ, ਸੰਨ ੧੯੫੦ ਵਿਚ ਲਖਨਊ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਅਮਰ ਸਿੰਘ ਖਾਲਸਾ ਹਨ।

**ਵੰਗਾਰ—**

ਅਕਤੂਬਰ, ਸੰਨ ੧੯੫੦ ਵਿਚ ਪਟਿਆਲੇ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਸਰਦਾਰ ਰਿਪੁਦਮਨ ਸਿੰਘ ਰਿਸ਼ੀ ਇਸ ਦੇ ਐਡੀਟਰ ਸਨ, ਕੁਝ ਪਰਚੇ ਨਿਕਲਣ ਪਿਛੋਂ ਬੰਦ ਹੋ ਗਿਆ।

**ਜਗ ਜੀਵਨ—**

ਪੰਡਿਤ ਲਛਮਨ ਸਿੰਘ ਸ਼ੇਸ਼ ਮ੍ਰਿਗੇਸ਼ ਦੇ ਯਤਨ ਨਾਲ ਸ਼ਿਮਲੇ ਤੋਂ ਨਵੰਬਰ, ੧੯੫੦ ਵਿਚ ਸ਼ੁਰੂ ਹੋਇਆ। ਕਾਂਗਰਸ ਦੀ ਪਾਲਿਸੀ ਦੀ ਪ੍ਰੋੜ੍ਹਤਾ ਤੇ ਪਛੜੀਆਂ ਸ਼੍ਰੇਣੀਆਂ ਦੇ ਹੱਕਾਂ ਦੀ ਰਾਖੀ ਕਰਨਾ ਇਸ ਦਾ ਮੁੱਖ ਮੰਤਵ ਸੀ।

**ਪੰਜਾਬੀ ਵੈਦ—**

ਨਵੰਬਰ, ੧੯੫੦ ਵਿਚ ਮਹੰਤ ਹਰੀ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰ ਤੋਂ ਜਾਰੀ ਹੋਇਆ। ਇਹ ਵੈਦਕ ਅਤੇ ਹਿਕਮਤ ਦਾ ਪਰਚਾ ਹੈ ਤੇ ਪੰਜਾਬੀ ਵੈਦ ਮੰਡਲ ਦੀ ਸਰਪਰਸਤੀ ਹੇਠ ਛਪਦਾ ਹੈ।

**ਨਵ ਜੀਵਨ—**

ਇਹ ਪੱਤਰ ੧੩ ਅਪਰੈਲ, ਸੰਨ ੧੯੫੧ ਈ. ਨੂੰ ੨੨-ਏ ਰੈਫਲਜ਼ ਪਲੇਸ ਸਿੰਘਾਪੁਰ (ਮਲਾਇਆ) ਤੋਂ ਸੇਠ ਨਰਾਇਣ ਸਿੰਘ ਜੀ ਨਰੂਲਾ ਦੇ

ਯਤਨ ਨਾਲ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਰਾਜਿੰਦਰ ਸਿੰਘ ਜੀ ਵਿਦਿਆਰਥੀ ਹਨ। ਇਸ ਦਾ ਉਦੇਸ਼ ਉਚ ਵਿਦਿਆ, ਗੁਰਮਤਿ, ਇਤਿਹਾਸ ਤੇ ਪੰਜਾਬੀ ਸਾਹਿੱਤ ਦੇ ਪਰਚਾਰ ਬਾਰੇ ਚੰਗਾ ਵਾਯੂ ਮੰਡਲ ਕਾਇਮ ਕਰਨਾ ਤੇ ਦੇਸ ਪਰਦੇਸ ਦੀਆਂ ਖਬਰਾਂ ਦੇਣਾ ਹੈ। ਸਾਲਾਨਾ ਚੰਦਾ ੧੦ ਡਾਲਰ ਜਾਂ ੧੫ ਰੁਪਏ ਹੈ। ਸਿੰਘਾ ਪੁਰ ਤੋਂ ਹਰੇਕ ਸ਼ਨੀਵਾਰ ਨੂੰ ਪਰਕਾਸ਼ਤ ਹੁੰਦਾ ਹੈ।

ਇਸ ਸਮੇ ਦੇ ਕੁਝ ਹੋਰ ਸਪਤਾਹਕ ਪੱਤਰ ਕਲਾਕਾਰ', 'ਮਹਾਤਮਾ', 'ਵਰਤਮਾਨ', 'ਆਹਲੂਵਾਲੀਆ ਪੱਤ੍ਰਿਕਾ', 'ਲੋਕ ਯੁਗ' (ਕੋਟਕਪੂਰਾ), 'ਲੋਕ ਯੁਗ' (ਜਲੰਧਰ) ਅਤੇ 'ਸੋਵੀਅਤ ਯੂਨੀਅਨ ਦੇ ਸਮਾਚਾਰ ਤੇ ਵਿਚਾਰ,' (ਦਿੱਲੀ) ਹਨ, ਜਿਨ੍ਹਾਂ ਬਾਰੇ ਵਾਕਫੀਅਤ ਨਹੀਂ ਮਿਲ ਸਕੀ।

## ਪੰਦਰਾਂ ਰੋਜ਼ਾ

### ਵੀਰ ਭੂਮੀ

ਪੂਰਬੀ ਪੰਜਾਬ ਸਰਕਾਰ ਵੱਲੋਂ ੧੫ ਅਕਤੂਬਰ, ਸੰਨ ੧੯੪੮ ਨੂੰ ਸ਼ਿਮਲੇ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਗਿਆਨੀ ਉਤਮ ਸਿੰਘ ਸਾਬਕ ਐਡੀਟਰ 'ਅਕਾਲੀ' ਹਨ। ਸਰਕਾਰ ਵਲੋਂ ਕੀਤੇ ਕੰਮਾਂ ਨੂੰ ਜਨਤਾ ਤਾਈਂ ਪੁਚਾਣਾ ਇਸ ਦਾ ਮੁਖ ਉਦੇਸ਼ ਹੈ।

## ਮਾਸਕ ਪੱਤਰ

### ਲੋਕ ਸਾਹਿੱਤ—

ਸੰਨ ੧੯੪੮ ਵਿਚ ਸਰਦਾਰ ਪ੍ਰੀਤਮ ਸਿੰਘ ਦੀ ਐਡੀਟਰੀ ਥੱਲੇ ਜਲੰਧਰ ਤੋਂ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਸਾਮਵਾਦੀ ਖਿਆਲਾਂ ਦਾ ਪਰਚਾਰਕ ਸੀ। ਛੇਤੀ ਹੀ ਬੰਦ ਹੋ ਗਿਆ।

### ਖੋਜ—

ਸਾਹਿਤਕ ਮਾਸਕ ਪੱਤਰ ਸੀ ਜੋ ਜਨਵਰੀ, ਸੰਨ ੧੯੪੯ ਤਕ ਚਲਦਾ

ਰਿਹਾ। ਇਸ ਦੇ ਐਡੀਟਰ ਸਰਦਾਰ ਹਜ਼ਾਰਾ ਸਿੰਘ ਗੁਰਦਾਸਪੁਰੀ ਤੇ ਮੈਨੇਜਿੰਗ ਐਡੀਟਰ ਬਰਕਤ ਪੰਜਾਬੀ ਸਨ।

ਸਵੇਰਾ–

ਜਨਵਰੀ, ਸੰਨ ੧੯੪੯ ਵਿਚ ਆਰੰਭ ਹੋਇਆ। ਇਸ ਦੇ ਸੰਪਾਦਕ ਡਾਕਟਰ ਗੁਰਬਖਸ਼ ਸਿੰਘ ਤੇ ਸਹਾਇਕ ਸੰਪਾਦਕ ਬੀਬੀ ਕਰਤਾਰ ਕੌਰ ਗਿਆਨੀ ਸਨ। ਇਹ ਪੱਤਰ ਕੋਟ ਬਾਬਾ ਦੀਪ ਸਿੰਘ, ਅੰਮ੍ਰਿਤਸਰ ਤੋਂ ਪਰਕਾਸ਼ਤ ਹੁੰਦਾ ਸੀ। ਥੋੜਾ ਚਿਰ ਚੱਲ ਕੇ ਬੰਦ ਹੋ ਗਿਆ।

ਸੈਨਾ ਪਤੀ–

ਜੁਲਾਈ, ਸੰਨ ੧੯੪੯ ਵਿਚ ਇਹ ਪੱਤਰ ਦਿੱਲੀ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਤੇਜਾ ਸਿੰਘ ਸਾਬਰ ਸਨ। ਇਹ ਪੱਤਰ ਵੀ ਹੁਣ ਬੰਦ ਹੈ।

ਪ੍ਰੇਮ ਪਟਾਰੀ–

ਸਤੰਬਰ, ਸੰਨ ੧੯੪੯ ਵਿਚ ਹੁਸ਼ਿਆਰਪੁਰ ਤੋਂ ਆਰੰਭ ਹੋਇਆ। ਇਸ ਦੇ ਸੰਪਾਦਕ ਸਰਦਾਰ ਮਾਨ ਸਿੰਘ ਸਨ। ਇਸ ਵਿਚ ਬਹੁਤੀ ਕਵਿਤਾ ਛਪਦੀ ਸੀ।

ਰੂਹਾਨੀ ਦੋਸਤ–

ਸਤੰਬਰ, ਸੰਨ ੧੯੪੯ ਨੂੰ ਸ਼ੁਰੂ ਹੋਇਆ। ਇਸ ਦੇ ਸੰਪਾਦਕ ਸੰਤ ਸੁੰਦਰ ਸਿੰਘ ਸਨ ਜੋ ਰੂਹਾਨੀ ਦੋਸਤ ਸੁਸਾਇਟੀ, ਦਿੱਲੀ ਵੱਲੋਂ ਇਸ ਪੱਤਰ ਨੂੰ ਪਰਕਾਸ਼ਤ ਕਰਦੇ ਸਨ। ਇਸ ਦਾ ਆਦਰਸ਼ ਪਰਮਾਰਥ ਤੇ ਸਿਖ ਧਰਮ ਦਾ ਪਰਚਾਰ ਸੀ। ਸਾਲਾਨਾ ਚੰਦਾ ਸਾਢੇ ਪੰਜ ਰੁਪਏ ਸੀ। ਅਜ ਕਲ੍ਹ ਇਹ ਪੱਤਰ ਬੰਦ ਹੈ।

ਬਾਲ ਸੰਸਾਰ–

ਅਗਸਤ, ਸੰਨ ੧੯੪੯ ਵਿਚ ਸਰਦਾਰ ਗੁਰਬਖਸ਼ ਸਿੰਘ ਸ਼ੈਦਾ ਦੇ ਪਰਬੰਧ

ਹੇਠਾਂ ਪਟਿਆਲੇ ਤੋਂ ਛਪਣਾ ਸ਼ੁਰੂ ਹੋਇਆ। ਛੋਟੇ ਬੱਚਿਆਂ ਦਾ ਪਰਚਾ ਹੈ। ਸਾਲਾਨਾ ਚੰਦਾ ਪੰਜ ਰੁਪਏ ਹੈ।

**ਨਵੀਆਂ ਕੀਮਤਾਂ–**

ਅਕਤੂਬਰ, ਸੰਨ ੧੯੪੯ ਵਿਚ ਪ੍ਰਿੰਸੀਪਲ ਨਿਰੰਜਨ ਸਿੰਘ ਨੇ ਨ॰ ਦਿੱਲੀ ਤੋਂ ਪਰਕਾਸ਼ਤ ਕਰਨਾ ਸ਼ੁਰੂ ਕੀਤਾ। ਇਸ ਦੇ ਆਪਣੇ ਸ਼ਬਦਾਂ ਵਿਚ ਇਸ ਪੱਤਰ ਦੀ ਸੰਭਾਵਨਾ ਸਿੱਖ ਨੈਸ਼ਨਲ ਕਾਲਜ, ਲਾਹੌਰ, ਦੇ ਉਸ ਵਾਯੂ-ਮੰਡਲ ਵਿਚ ਜਾਗੀ, ਜਿੱਥੇ ਪ੍ਰਿੰਸੀਪਲ ਨਿਰੰਜਨ ਸਿੰਘ ਜੀ ਆਪਣੇ ਕੁਝ ਆਦਰਸ਼ਵਾਦੀ ਸਾਥੀਆਂ ਸਮੇਤ ਨੌਜਵਾਨਾਂ ਨੂੰ ਕੌਮੀ ਉਸਾਰੀ ਦੇ ਯੋਗ ਬਣਾਉਣ ਲਈ ਯਤਨ ਕਰਦੇ ਰਹਿੰਦੇ ਸਨ। ਲਾਹੌਰ ਵਿਚ ਹੀ ਪ੍ਰਿੰਸੀਪਲ ਨਿਰੰਜਨ ਸਿੰਘ ਨੇ 'ਧਰਮ ਤੇ ਸਾਇੰਸ' ਨਾਮੀ ਮਾਸਕ ਪੱਤਰ ਕੱਢਣ ਦੀ ਤਜਵੀਜ਼ ਬਣਾਈ ਸੀ। ਪਰ ਪਾਕਿਸਤਾਨ ਬਣਨ ਕਾਰਣ ਇਹ ਸਿਰੇ ਨਾ ਚੜ੍ਹ ਸਕੀ। ਅੰਮ੍ਰਿਤਸਰ ਆ ਕੇ ਉਨ੍ਹਾਂ 'ਨਵਾਂ ਜੁਗ' ਦੇ ਨਾਮ ਦਾ ਪੱਤਰ ਜਾਰੀ ਕਰਨ ਲਈ ਮਨਜ਼ੂਰੀ ਲਈ। ਪਰ ਇਹ ਤਜਵੀਜ਼ ਵੀ ਅਧਵਾਟੇ ਹੀ ਰਹੀ। ਦਸੰਬਰ, ਸੰਨ ੧੯੪੭ ਵਿਚ ਉਨ੍ਹਾਂ ਦਿੱਲੀ ਪਹੁੰਚ ਕੇ 'ਸਰਬ ਸੇਵਕ' (ਰੋਜ਼ਾਨਾ) ਤੇ 'ਨਵੀਆਂ ਕੀਮਤਾਂ' (ਮਾਸਕ) ਪੱਤਰ ਕੱਢਣ ਲਈ ਅਰਜ਼ੀ ਦਿੱਤੀ। ਅਕਤੂਬਰ, ਸੰਨ ੧੯੪੯ ਵਿੱਚ 'ਨਵੀਆਂ ਕੀਮਤਾਂ' ਦਾ ਪਹਿਲਾ ਪਰਚਾ ਨਿਕਲਿਆ। ਇਸ ਦੇ ਸਹਾਇਕ ਐਡੀਟਰ ਸਰਦਾਰ ਰਾਮ ਸਿੰਘ, ਐਮ. ਏ. ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਚਾਰ ਕੁ ਸਾਲ ਪਿੱਛੋਂ ਬੰਦ ਹੋ ਗਿਆ।

**ਦੀਪਕ–**

ਅਕਤੂਬਰ, ਸੰਨ ੧੯੪੯ ਵਿਚ ਗਿਆਨੀ ਪ੍ਰੈਸ, ਅੰਮ੍ਰਿਤਸਰ ਵਿਚੋਂ ਛਪ ਕੇ ਪਰਕਾਸ਼ਤ ਹੋਇਆ। ਸਰਦਾਰ ਈਸ਼ਰ ਸਿੰਘ, ਸਰਦਾਰ ਗੁਰਬਚਨ ਸਿੰਘ ਬੀਬਾ ਤੇ ਸਰਦਾਰ ਦੇਵਿੰਦਰ ਸਿੰਘ ਇਸ ਦੇ ਐਡੀਟਰ ਸਨ। ਛੇਤੀ ਹੀ ਬੰਦ ਕਰ ਦਿੱਤਾ ਗਿਆ।

**ਸਾਡਾ ਜੁਗ—**

੧ ਜਨਵਰੀ, ਸੰਨ ੧੯੪੯ ਨੂੰ ਦਿੱਲੀ ਤੋਂ ਜਾਰੀ ਹੋਇਆ । ਇਸ ਦਾ ਮੁੱਖ ਮੰਤਵ ਜਨਤਾ ਵਿਚ ਕਮਯੂਨਿਜ਼ਮ ਦਾ ਪਰਚਾਰ ਕਰਨਾ ਸੀ। ਇਸ ਦੇ ਮੈਨੇਜਿੰਗ ਐਡੀਟਰ ਸ੍ਰੀ ਦੇਵਰਾਜ ਚਾਨਣਾ, ਐਮ. ਏ. ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਪਿਛਲੇ ਸਾਲ ਬੰਦ ਹੋ ਗਿਆ।

**ਜੀਵਨ ਸੰਦੇਸ਼—**

ਸਰਦਾਰ ਅਜਾਇਬ ਸਿੰਘ ਚਿਤ੍ਰਕਾਰ ਤੇ ਸਰਦਾਰ ਭਜਨ ਸਿੰਘ ਜੱਗ ਨੇ ਫਰਵਰੀ, ਸੰਨ ੧੯੪੯ ਵਿਚ ਲੁਦਿਹਾਣੇ ਤੋਂ ਆਰੰਭ ਕੀਤਾ। ਇਸ ਦਾ ਝੁਕਾਉ ਸਿਖ ਧਰਮ ਤੇ ਜੀਵਨ ਫਿਲਾਸਫੀ ਵੱਲ ਸੀ, ਪਰ ਛੇਤੀ ਹੀ ਬੰਦ ਹੋ ਗਿਆ। ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਸੀ।

**ਜੀਵਨ ਸੰਦੇਸ਼—**

ਅਪਰੈਲ, ਸੰਨ ੧੯੪੯ ਵਿਚ ਪਟਿਆਲੇ ਤੋਂ ਸ਼ੁਰੂ ਹੋਇਆ। ਇਸ ਦੇ ਸੰਪਾਦਕ ਗਿਆਨੀ ਗੁਰਦਿੱਤ ਸਿੰਘ ਤੇ ਮੁੱਖ ਸਲਾਹਕਾਰ ਪ੍ਰਿੰਸੀਪਲ ਤੇਜਾ ਸਿੰਘ ਸਨ। ਇਸ ਵਿਚ ਪੰਜਾਬੀ ਸਾਹਿੱਤ, ਸਿਖ ਇਤਿਹਾਸ ਤੇ ਗੁਰਬਾਣੀ ਉਤੇ ਖੋਜ ਪੂਰਤ ਲੇਖ ਛਪਦੇ ਸਨ। ਸਾਲਾਨਾ ਚੰਦਾ ਛੇ ਰੁਪਏ ਸੀ। ਹੁਣ ਇਹ ਪੱਤਰ ਬੰਦ ਹੈ।

**ਅੱਗੇ ਵਧੋ—**

ਸੰਨ ੧੯੪੯ ਦੇ ਕਰੀਬ ਸਰਦਾਰ ਨਰਿੰਦਰ ਸਿੰਘ ਸੋਚ ਦੀ ਐਡੀਟਰੀ ਥੱਲੇ ਅੰਮ੍ਰਿਤਸਰ ਤੋਂ ਨਿਕਲਿਆ। ਛੇਤੀ ਹੀ ਬੰਦ ਹੋ ਗਿਆ

**ਵਿਦਿਆ—**

ਸੰਨ ੧੯੪੯ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਦੇ ਸੰਪਾਦਕ ਸਰਦਾਰ ਬਲਵੰਤ ਸਿੰਘ ਚਤਰਥ ਸਨ। ਛੇਤੀ ਹੀ ਬੰਦ ਹੋ ਗਿਆ।

**ਜੀਵਨ ਦਾਤਾ—**

ਅਪਰੈਲ, ਸੰਨ ੧੯੪੯ ਵਿਚ ਕੋਟ ਬਾਬਾ ਦੀਪ ਸਿੰਘ, ਅੰਮ੍ਰਿਤਸਰ ਤੋਂ ਆਰੰਭ ਹੋਇਆ। ਵੈਦਕ ਤੇ ਸਾਹਿੱਤ ਇਸ ਦੇ ਮੁਖ ਵਿਸ਼ੇ ਸਨ।

ਇਸ ਦੇ ਪਰਕਾਸ਼ਕ ਸਰਦਾਰ ਲੱਖਾ ਸਿੰਘ ਵੈਦਰਾਜ ਅਤੇ ਐਡੀਟਰ ਸਰਦਾਰ ਸਵਰਨ ਸਿੰਘ ਸ਼ਾਨ ਵੈਦ ਕਵਿਰਾਜ ਸਨ।

**ਚੰਨ—**

ਅਗਸਤ, ੧੯੪੯ ਵਿਚ ਅੰਬਾਲੇ ਤੋਂ ਜਾਰੀ ਹੋਇਆ। ਸਰਦਾਰ ਕਰਤਾਰ ਸਿੰਘ ਸਿੱਧੂ ਇਸ ਦੇ ਸੰਪਾਦਕ ਸਨ।

**ਨਵਾਂ ਜੁਗ—**

ਹਫ਼ਤਾਵਾਰ 'ਹਿੰਦੁਸਤਾਨ ਗਦਰ' ਤੋਂ ਪਿੱਛੋਂ ਅਮਰੀਕਾ ਵਿਚ ਪਰਕਾਸ਼ਤ ਹੋਣ ਵਾਲਾ ਇਹ ਦੂਜਾ ਪੰਜਾਬੀ ਪੱਤਰ ਹੈ। ੧ ਅਕਤੂਬਰ, ਸੰਨ ੧੯੪੯ ਨੂੰ ਗਿਆਨੀ ਭਗਵਾਨ ਸਿੰਘ ਪ੍ਰੀਤਮ ਦੀ ਐਡੀਟਰੀ ਥੱਲੇ ਲਾਸ ਐਂਜਲਸ, ਕੇਲੀਫੋਰਨੀਆ, ਤੋਂ ਜਾਰੀ ਹੋਇਆ। ਇਸ ਦਾ ਸਾਲਾਨਾ ਚੰਦਾ ੨੦ ਡਾਲਰ ਹੈ।

**ਆਦਰਸ਼—**

ਅਕਤੂਬਰ, ਸੰਨ ੧੯੪੯ ਵਿਚ ਬੰਬਈ ਤੋਂ ਸ਼ੁਰੂ ਹੋਇਆ। ਸੰਪਾਦਕ ਸਰਦਾਰ ਧਰਮਪਾਲ ਸਿੰਘ ਤੇ ਮਾਲਕ ਸ੍ਰੀ ਮਤੀ ਜੈ ਸਿੰਘ ਸਨ। ਫਿਲਮੀ ਖ਼ਬਰਾਂ ਤੋਂ ਬਿਨਾ ਧਾਰਮਕ ਤੇ ਇਤਿਹਾਸਕ ਲੇਖ ਵੀ ਇਸ ਵਿਚ ਛਪਦੇ ਸਨ। ਚੰਦਾ ਛੇ ਰੁਪਏ ਸਾਲਾਨਾ ਸੀ।

**ਝੁੱਖੜ -**

ਦਸੰਬਰ, ਸੰਨ ੧੯੪੯ ਵਿਚ ਦਿੱਲੀ ਤੋਂ ਨਿਕਲਿਆ। ਇਸ ਦੇ ਐਡੀਟਰ ਗਿਆਨੀ ਨਿਹਾਲ ਸਿੰਘ ਅਤੇ ਅੰਮ੍ਰਿਤਾ ਗਰੇਵਾਲ ਸਨ। ਫਿਲਮੀ ਪਰਚਾ ਸੀ।

**ਚੜ੍ਹਦੀ ਕਲਾ—**

ਜਨਵਰੀ, ਸੰਨ ੧੯੫੦ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਐਡੀਟਰ ਡਾਕਟਰ ਮੇਹਰ ਸਿੰਘ ਹਨ। ਸਾਲਾਨਾ ਚੰਦਾ ਤਿੰਨ ਰੁਪਏ ਹੈ। ਅਗਾਂਹ ਵਧੂ ਖਿਆਲਾਂ ਦਾ ਪਰਚਾਰਕ ਹੈ।

**ਲੋਕ ਸਾਹਿੱਤ—**

੧ ਜਨਵਰੀ, ਸੰਨ ੧੯੫੦ ਨੂੰ ਸਰਦਾਰ ਨਾਨਕ ਸਿੰਘ ਨਾਵਲਿਸਟ ਨੇ ਅੰਮ੍ਰਿਤਸਰ ਤੋਂ ਆਰੰਭ ਕੀਤਾ। ਸਾਹਿੱਤਕ ਪਰਚਾ ਹੈ ਤੇ ਇਸ ਸਮੇ ਬੜੀ ਸ਼ਾਨ ਨਾਲ ਚੱਲ ਰਿਹਾ ਹੈ।

**ਸਵੇਰਾ—**

੧ ਜਨਵਰੀ, ਸੰਨ ੧੯੫੦ ਨੂੰ ਬੀਬੀ ਅੰਮ੍ਰਿਤ ਕੌਰ ਤੇ ਸ੍ਰੀ ਬਲਵੰਤ ਗਾਰਗੀ ਦੀ ਐਡੀਟਰੀ ਹੇਠ ਨਵੀਂ ਦਿੱਲੀ ਤੋਂ ਨਿਕਲਿਆ। ਇਸ ਦਾ ਮੰਤਵ ਪੰਜਾਬੀ ਪਾਠਕਾਂ ਵਿਚ ਨਵੀਆਂ ਤੇ ਅਗਾਂਹ ਵਧੂ ਰੁਚੀਆਂ ਦਾ ਪਰਚਾਰ ਕਰਨਾ ਸੀ। ਚੰਦਾ ਛੇ ਰੁਪਏ ਸਾਲਾਨਾ ਸੀ। ਅੱਜ ਕਲ੍ਹ ਬੰਦ ਹੈ।

**ਬਾਲ ਸੁਨੇਹਾ—**

'ਬਾਲ ਸੰਦੇਸ਼' ਦੀ ਥਾਵੇਂ ਇਹ ਮਾਸਕ ਪੱਤਰ ਜਨਵਰੀ, ਸੰਨ ੧੯੫੦ ਵਿਚ ਸਰਦਾਰ ਗੁਰਬਖ਼ਸ਼ ਸਿੰਘ, ਐਡੀਟਰ 'ਪ੍ਰੀਤਲੜੀ', ਦੇ ਉਦਮ ਨਾਲ ਦਿੱਲੀ ਤੋਂ ਨਿਕਲਿਆ। ਇਸ ਵਿਚ ਬਾਲਕਾਂ ਦੀ ਸਿਖਿਆ ਤੇ ਦਿਲ-ਪਰਚਾਵੇ ਬਾਰੇ ਲੇਖ ਛਪਦੇ ਸਨ।

**ਅੰਮ੍ਰਿਤ ਸੋਮਾਂ—**

ਜਨਵਰੀ, ਸੰਨ ੧੯੫੦ ਵਿਚ ਅੰਬਾਲਾ ਸ਼ਹਿਰ ਤੋਂ ਜਾਰੀ ਹੋਇਆ। ਇਸ ਦੇ ਐਡੀਟਰ ਗਿਆਨੀ ਤੀਰਥ ਸਿੰਘ ਸਨ। ਇਸ ਦਾ ਆਦਰਸ਼ ਗੁਰਮਤ ਦਾ ਪਰਚਾਰ ਸੀ। ਸਾਲਾਨਾ ਚੰਦਾ ਪੰਜ ਰੁਪਏ ਸੀ।

**ਅਮਰ ਕਹਾਣੀਆਂ–**

ਫਰਵਰੀ, ਸੰਨ ੧੯੫੦ ਵਿਚ ਅੰਮ੍ਰਿਤਸਰ ਤੋਂ ਆਰੰਭ ਹੋਇਆ। ਇਸ ਦੇ ਐਡੀਟਰ ਸਰਦਾਰ ਗੁਰਚਰਨ ਸਿੰਘ ਸਾਖੀ, ਜੇ. ਐਸ. ਸ਼ਾਦ, ਜੇ. ਐਸ. ਸਹਿਰਾਈ ਤੇ ਬੀ. ਐਨ. ਬਜ਼ਾਜ਼ ਹਨ। ਇਸ ਵਿਚ ਕੇਵਲ ਕਹਾਣੀਆਂ ਹੀ ਛਪਦੀਆਂ ਹਨ।

**ਅਮਰ ਜੋਤ–**

ਮਾਰਚ, ਸੰਨ ੧੯੫੦ ਵਿਚ ਅੰਬਾਲਾ ਛਾਉਣੀ ਤੋਂ ਨਿਕਲਿਆ। ਇਸ ਦੇ ਐਡੀਟਰ ਸਰਦਾਰ ਬਚਨ ਸਿੰਘ ਬਚਨ ਗੁੱਜਰਖਾਨੀ ਸਨ। ਇਸ ਵਿਚ ਇਸਤਰੀ ਸਿਖਿਆ ਤੇ ਸਿਖ ਧਰਮ ਸਬੰਧੀ ਲੇਖ ਛਪਦੇ ਸਨ। ਸਾਲਾਨਾ ਚੰਦਾ ਪੰਜ ਰੁਪਏ ਦੇਸ ਤੇ ਛੇ ਰੁਪਏ ਪਰਦੇਸ ਸੀ। ਛੇਤੀ ਹੀ ਬੰਦ ਹੋ ਗਿਆ।

**ਪੰਜਾਬੀ ਦੁਨੀਆਂ–**

ਮਾਰਚ, ਸੰਨ ੧੯੫੦ ਵਿਚ ਪਟਿਆਲੇ ਤੋਂ ਪੈਪਸੂ ਸਰਕਾਰ ਦੇ ਪੰਜਾਬੀ ਵਿਭਾਗ ਵੱਲੋਂ ਪੰਜਾਬੀ ਬੋਲੀ ਤੇ ਸਾਹਿੱਤ ਦੇ ਵਾਧੇ ਹਿਤ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਇਸ ਦੇ ਸੰਪਾਦਕ ਸਰਦਾਰ ਲਾਲ ਸਿੰਘ, ਸਹਾਇਕ ਡਾਇਰੈਕਟਰ, ਮਹਿਕਮਾ ਪੰਜਾਬੀ ਤੇ ਉਪ ਸੰਪਾਦਕ ਸਰਦਾਰ ਪਿਆਰਾ ਸਿੰਘ ਪਦਮ ਹਨ। ਸਾਲਾਨਾ ਚੰਦਾ ਛੇ ਰੁਪਏ ਹੈ।

**ਸੰਗੀਤ ਦਰਪਣ–**

ਅਗਸਤ, ਸੰਨ ੧੯੫੦ ਵਿਚ ਪਟਿਆਲੇ ਤੋਂ ਸ਼ੁਰੂ ਹੋਇਆ। ਇਹ ਸੰਗੀਤ ਦਾ ਰਸਾਲਾ ਹੈ। ਇਸ ਦੇ ਐਡੀਟਰ ਭਾਈ ਰਵੇਲ ਸਿੰਘ ਕੰਵਰ ਹਨ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਹੈ।

**ਲੋੜ–**

ਅਕਤੂਬਰ, ਸੰਨ ੧੯੫੦ ਵਿਚ ਜਲੰਧਰ ਤੋਂ ਛਪਣਾ ਸ਼ੁਰੂ ਹੋਇਆ।

ਇਸ ਦੇ ਐਡੀਟਰ ਸਰਦਾਰ ਮੋਹਨ ਸਿੰਘ, ਬੀ. ਏ. ਹਨ। ਸਾਲਾਨਾ ਚੰਦਾ ਛੇ ਰੁਪਏ ਹੈ।

ਨਵੀਆਂ ਰੀਝਾਂ–

ਨਵੰਬਰ, ਸੰਨ ੧੯੫੦ ਵਿਚ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਰਣਜੀਤ ਸਿੰਘ ਮਸਤਾਨਾ ਅਤੇ ਬਲਵੰਤ ਕੌਰ ਬਲ ਗਿਆਨੀ ਹਨ। ਸਾਲਾਨਾ ਚੰਦਾ ਛੇ ਰੁਪਏ ਹੈ।

ਅੰਮ੍ਰਿਤ–

ਯੂਰਪੀਅਨ ਸਿੱਖ ਸਰਦਾਰ ਲਛਮਨ ਸਿੰਘ ਫਰੀਮੈਂਟਲ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਪਰਚਾਰ ਕਰਨ ਲਈ ਨਵੰਬਰ, ਸੰਨ ੧੯੫੦ ਵਿਚ ਦਿੱਲੀ ਤੋਂ ਸ਼ੁਰੂ ਕੀਤਾ। ਉਨ੍ਹਾਂ ਦੇ ਨਾਲ ਇਸ ਦੇ ਸਹਾਇਕ ਐਡੀਟਰ ਸਰਦਾਰ ਭਗਤ ਸਿੰਘ, ਐਮ. ਏ., ਬੀ. ਟੀ. ਸਨ। ਅੱਧਾ ਅੰਗਰੇਜ਼ੀ ਤੇ ਅੱਧਾ ਪੰਜਾਬੀ ਵਿਚ ਛਪਦਾ ਸੀ। ਅੱਜ ਕਲ੍ਹ ਬੰਦ ਹੈ।

ਖੇਤੀ ਬਾੜੀ–

ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ ਦੇ ਮਹਿਕਮਾ ਖੇਤੀ-ਬਾੜੀ ਵੱਲੋਂ ਦਸੰਬਰ, ਸੰਨ ੧੯੫੦ ਵਿਚ ਪਟਿਆਲਾ ਤੋਂ ਸ਼ੁਰੂ ਹੋਇਆ। ਇਸ ਦੇ ਐਡੀਟਰ ਸਰਦਾਰ ਗੁਰਚਰਨ ਸਿੰਘ, ਐਮ. ਏ. ਹਨ। ਚੰਦਾ ਛੇ ਰੁਪਏ ਸਾਲ ਹੈ।

ਸਾਹਿੱਤ ਸਮਾਚਾਰ–

ਸਰਦਾਰ ਜੀਵਨ ਸਿੰਘ, ਐਮ. ਏ. ਮਾਲਕ ਲਾਹੌਰ ਬੁਕ ਸ਼ਾਪ ਨੇ ਸੰਨ ੧੯੫੧ ਵਿਚ ਲੁਦਿਆਣੇ ਤੋਂ ਸ਼ੁਰੂ ਕੀਤਾ। ਜਿਸ ਤਰ੍ਹਾਂ ਪੰਜਾਬੀ ਪੁਸਤਕਾਂ ਦੇ ਪਰਕਾਸ਼ਨ ਵਿਚ ਸਰਦਾਰ ਜੀਵਨ ਸਿੰਘ ਨੇ ਨਵਾਂ ਸੁਹਜ ਸਵਾਦ ਪੈਦਾ ਕੀਤਾ ਉਵੇਂ ਹੀ 'ਸਾਹਿੱਤ-ਸਮਾਚਾਰ' ਕੱਢ ਕੇ ਉਨ੍ਹਾਂ ਪੰਜਾਬੀ ਪੱਤਰਕਾਰੀ ਨੂੰ ਨਵਾਂ

ਰੰਗ ਰੂਪ ਦਿੱਤਾ।

ਐਡੀਟਰ ਸਰਦਾਰ ਜੀਵਨ ਸਿੰਘ ਹਨ। ਸਾਲਾਨਾ ਚੰਦਾ ਦਸ ਰੁਪਏ ਦੇਸ ਤੇ ਬਾਰਾਂ ਰੁਪਏ ਪਰਦੇਸ ਹੈ।

**ਬਾਲ ਦਰਬਾਰ–**

ਸਰਦਾਰ ਜੀਵਨ ਸਿੰਘ ਨੇ ਬੱਚਿਆਂ ਲਈ ਸੰਨ ੧੯੫੧ ਵਿਚ ਲੁਦਿਆਣੇ ਤੋਂ ਸ਼ੁਰੂ ਕੀਤਾ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਹੈ।

**ਕਹਾਣੀ–**

ਸਰਦਾਰ ਮੁਬਾਰਕ ਸਿੰਘ, ਐਮ. ਏ. ਦੇ ਉਦਮ ਨਾਲ ਸੰਨ ੧੯੫੧ ਵਿਚ ਅੰਮ੍ਰਿਤਸਰ ਤੋਂ ਸ਼ੁਰੂ ਹੋਇਆ। ਇਸ ਵਿਚ ਸਾਹਿਤਕ ਕਹਾਣੀਆਂ ਛਪਦੀਆਂ ਹਨ। ਮੈਨੇਜਿੰਗ ਐਡੀਟਰ ਸਰਦਾਰ ਕੁਲਦੀਪ ਸਿੰਘ ਤੇ ਐਡੀਟਰ ਇਨਚਾਰਜ ਸਰਦਾਰ ਸੁਰਜੀਤ ਸਿੰਘ ਸੇਠੀ ਹਨ। ਸਾਲਾਨਾ ਚੰਦਾ ਦੇਸ ਛੇ ਰੁਪਏ ਤੇ ਪਰਦੇਸ ਅੱਠ ਰੁਪਏ ਹੈ।

**ਕਵਿਤਾ–**

ਅਗਸਤ, ਸੰਨ ੧੯੫੨ ਵਿਚ ਅੰਮ੍ਰਿਤਸਰੋਂ ਆਰੰਭ ਹੋਈ। ਇਸ ਦੇ ਐਡੀਟਰ ਸਰਦਾਰ ਵਿਧਾਤਾ ਸਿੰਘ ਤੀਰ ਤੇ ਐਡੀਟਰ ਇਨਚਾਰਜ ਸਰਦਾਰ ਕਰਤਾਰ ਸਿੰਘ ਬਲੱਗਨ ਹਨ। ਸਾਲਾਨਾ ਚੰਦਾ ਸੱਤ ਰੁਪਏ ਦੇਸ ਤੇ ਦਸ ਰੁਪਏ ਪਰਦੇਸ ਹੈ। ਪੰਜਾਬੀ ਕਵਿਤਾ ਬਾਰੇ ਇਹ ਇਕ ਵਧੀਆ ਪੱਤਰ ਹੈ।

'ਪੂਰਬੀ ਪੰਜਾਬ', 'ਰੂਪ ਆਭਾ', 'ਨਵਾਂ ਸਾਹਿੱਤ', 'ਲਾਲ ਸਵੇਰਾ,' 'ਪੰਖੇਰੂ', 'ਸਾਥੀ', 'ਫਾਰਵਰਡ' 'ਸਕੂਲ', 'ਜੀਵਨ ਪ੍ਰਭਾਤ', ਅਤੇ 'ਪਿਆਰ ਸਾਂਝਾਂ' ਕੁਝ ਹੋਰ ਮਾਸਕ ਪੱਤਰ ਹਨ ਜੋ ਇਨ੍ਹਾਂ ਸਾਲਾਂ ਵਿਚ ਜਾਰੀ ਹੋਏ। 'ਸਕੂਲ', 'ਜੀਵਨ ਪ੍ਰਭਾਤ', 'ਪਿਆਰ ਸਾਂਝਾਂ' ਅਤੇ 'ਸਾਥੀ' ਤੋਂ ਬਿਨਾ ਬਾਕੀ ਸਭ ਬੰਦ ਹੋ ਚੁੱਕੇ ਹਨ। ਇਨ੍ਹਾਂ ਦਾ ਵਧੇਰੇ ਵੇਰਵਾ ਨਹੀਂ ਮਿਲ ਸਕਿਆ।

# ਤ੍ਰਿਮਾਸਕ ਪੱਤਰ ਆਦਿ

## ਇਤਿਹਾਸਕ ਪੱਤਰ–

ਸੰਨ ੧੯੪੯ ਵਿਚ ਪਰੋਫੈਸਰ ਗੰਡਾ ਸਿੰਘ, ਐਮ. ਏ. ਨੇ ਸਿਖ ਹਿਸਟਰੀ ਸੁਸਾਇਟੀ, ਅੰਮ੍ਰਿਤਸਰ, ਵੱਲੋਂ ਪਰਕਾਸ਼ਤ ਕਰਨਾ ਆਰੰਭ ਕੀਤਾ। ਇਸ ਦੇ ਐਡੀਟਰ ਸਰਦਾਰ ਰਨਧੀਰ ਸਿੰਘ ਹਨ। ਪੰਜਾਬੀ ਵਿਚ ਉਚੇਰੀ ਵਿਗਿਆਨਕ ਤੇ ਇਤਿਹਾਸਕ ਖੋਜ ਦਾ ਇਹ ਪਹਿਲਾ ਪੱਤਰ ਹੈ। ਸਾਲਾਨਾ ਚੰਦਾ ਦਸ ਰੁਪਏ ਹੈ।

## ਗਵਰਨਮੈਂਟ ਟ੍ਰੇਨਿੰਗ ਕਾਲਜ ਮੈਗਜ਼ੀਨ–

ਜਲੰਧਰ ਦੇ ਗਵਰਨਮੈਂਟ ਟਰੇਨਿੰਗ ਕਾਲਜ ਵਲੋਂ ਇਸ ਪੱਤਰ ਦਾ ਆਰੰਭ ਗ਼ਾਲਬਨ ਜਨਵਰੀ, ਸੰਨ ੧੯੪੮ ਵਿੱਚ ਹੋਇਆ। ਇਹ ਪੱਤਰ ੧੬ ਪੁਆਇੰਟ ਦੇ ਟਾਈਪ ਵਿੱਚ ਛਪਦਾ ਹੈ ਤੇ ਐਡੀਟਰ ਪਰੋਫੈਸਰ ਉੱਤਮ ਸਿੰਘ ਐਮ. ਏ. ਹਨ। ਵਿਦਿਆਰਥੀਆਂ ਦੇ ਲੇਖ ਇਸ ਵਿੱਚ ਛਪਦੇ ਹਨ।

## ਸਪਤ ਸਰੋਜ–

ਇਹ ਪੱਤਰ ਏ. ਐਸ. ਕਾਲਜ ਖੰਨਾ ਜ਼ਿਲ੍ਹਾ ਲੁਦਿਆਣਾ ਵਲੋਂ ਸੰਨ ੧੯੪੮ ਵਿੱਚ ਸ਼ੁਰੂ ਹੋਇਆ। ੧੨ ਪੁਆਇੰਟ ਦੇ ਟਾਈਪ ਵਿੱਚ ਨਿੱਕੀ ਕਹਾਣੀ, ਕਾਵਿ, ਸਾਹਿੱਤ ਤੇ ਧਾਰਮਕ ਵਿਸ਼ਿਆਂ ਬਾਰੇ ਇਸ ਵਿੱਚ ਲੇਖ ਛਪਦੇ ਹਨ। ਐਡੀਟਰ ਇਨਚਾਰਜ ਪਰੋਫੈਸਰ ਰਤਨ ਜੀ ਐਮ. ਏ. ਹਨ ਤੇ ਪੱਤਰ ਸਾਲ ਵਿੱਚ ਦੋ ਵੇਰ ਛਪਦਾ ਹੈ।

## ਬੇਰਿੰਗ ਯੂਨੀਅਨ ਕ੍ਰਿਸਚੀਅਨ ਕਾਲਜ ਮੈਗਜ਼ੀਨ–

ਇਸ ਰਸਾਲੇ ਦਾ ਪੰਜਾਬੀ ਭਾਗ ਇਸੇ ਨਾਮ ਦੇ ਕਾਲਜ ਵਿਚੋਂ ਬਟਾਲਿਓਂ ਸੰਨ ੧੯੪੮ ਵਿੱਚ ਛਪਣ ਲਗਾ। ਇਸ ਦੇ ਸੰਪਾਦਕ ਪਰੋਫੈਸਰ ਰਘੁਬੀਰ ਸਿੰਘ ਸੰਧੂ ਹਨ।

**ਦੀਪਕ—**

ਇਸ ਰਸਾਲੇ ਦਾ ਪੰਜਾਬੀ ਭਾਗ ਜੀ.ਐਮ.ਐਨ. ਕਾਲਜ, ਅੰਬਾਲਾ ਛਾਉਣੀ ਵੱਲੋਂ ਮਾਰਚ ਸੰਨ ੧੯੪੯ ਵਿਚ ਛਾਪਣਾ ਅਰੰਭਿਆ ਗਿਆ। ਮੌਜੂਦਾ ਸਟਾਫ਼ ਐਡੀਟਰ ਪਰੋਫ਼ੈਸਰ ਕੇਸਰ ਸਿੰਘ ਉਬੇਰਾਇ ਹਨ।

**ਸਰਹੱਦ (ਬਾਰਡਰ)—**

ਡੀ. ਸੀ. ਜੈਨ ਕਾਲਜ ਫ਼ੀਰੋਜ਼ਪੁਰ ਛਾਉਣੀ ਵਲੋਂ ਇਹ ਰਸਾਲਾ ਸੰਨ ੧੯੪੯ ਵਿਚ ਛਪਣਾ ਸ਼ੁਰੂ ਹੋਇਆ। ਪੰਜਾਬੀ ਭਾਗ ਦਾ ਨਾਉਂ ਸਰਹੱਦ ਹੈ ਤੇ ਐਡੀਟਰ ਇਨਚਾਰਜ ਪਟੋਫ਼ੈਸਰ ਪਰਤਾਪ ਸਿੰਘ ਹਨ।

**ਬਿਆਸ—**

ਪਾਕਿਸਤਾਨ ਬਣਨ ਪਿੱਛੋਂ ਖਾਲਸਾ ਕਾਲਜ, ਲਾਇਲ ਪੁਰ ਦੀ ਬਦਲੀ ਜਲੰਧਰ ਹੋਈ ਤੇ ਇਥੋਂ ਕਾਲਜ ਵਲੋਂ 'ਬਾਰ' ਦੀ ਥਾਵੇਂ 'ਬਿਆਸ' ਨਾਮੀ ਪੱਤਰ ਛਪਣਾ ਸ਼ੁਰੂ ਹੋਇਆ। ਪੰਜਾਬੀ ਭਾਗ ਦੇ ਐਡੀਟਰ ਇਨਚਾਰਜ ਪਰੋਫੈਸਰ ਗੁਰਦੀਪ ਸਿੰਘ ਹਨ। ਟਾਈਪ ੧੨ ਪੁਆਇੰਟ ਵਰਤਿਆ ਜਾਂਦਾ ਹੈ।

**ਅਸਮਾਨੀ ਪੀਂਘ—**

ਇਹ ਪੱਤਰ, ਜੂਨ ਸੰਨ ੧੯੪੯ ਵਿਚ ਸਨਾਤਨ ਧਰਮ ਕਾਲਜ, ਅੰਬਾਲਾ ਵਲੋਂ ਤ੍ਰਿਮਾਸਕ ਰੂਪ ਵਿਚ ਸ਼ੁਰੂ ਹੋਇਆ। ਕੁਝ ਸਮੇ ਤੋਂ ਹਰੇਕ ਪੱਤਰ ਦੇ ਸ਼ੁਰੂ ਵਿਚ ਗੁਰਬਾਣੀ ਦਾ ਇਕ ਸ਼ਬਦ ਦੇ ਕੇ ਉਸ ਦਾ ਅਰਥ-ਭਾਵ ਦਿੱਤਾ ਜਾ ਰਿਹਾ ਹੈ। ਇਸ ਪੱਤਰ ਦੇ ਐਡੀਟਰ ਗਿਆਨੀ ਪਰਤਾਪ ਸਿੰਘ ਹਨ।

**ਪੰਜਾਬੀ ਕਿਸਾਨ—**

ਜੁਲਾਈ, ਸੰਨ ੧੯੪੯ ਵਿਚ ਪੂਰਬੀ ਪੰਜਾਬ ਸਰਕਾਰ ਦੇ ਖੇਤੀ ਬਾੜੀ ਦੇ ਮਹਿਕਮੇ ਵੱਲੋਂ ਛਪਣਾ ਸ਼ੁਰੂ ਹੋਇਆ।

### ਰਹਨੁਮਾਏ ਤਾਲੀਮ–

ਇਹ ਰਸਾਲਾ ੧੯੫੨ ਤੋਂ ਪੰਜਾਬੀ ਅਤੇ ਹਿੰਦੀ ਬੋਲੀ ਵਿਚ ਅੱਧੋ ਅੱਧ ਪਰਕਾਸ਼ਤ ਕੀਤਾ ਜਾ ਰਿਹਾ ਹੈ। ਹਿੰਦੀ ਬੋਲੀ ਇਸ ਰਸਾਲੇ ਵਿਚ ਪੰਜਾਬੀ ਦਾ ਉਤਰ ਵਰਤੀ ਭਾਗ ਹੋ ਕੇ ਛਪਦੀ ਹੈ। ਇਸ ਦੇ ਐਡੀਟਰ ਮਾਸਟਰ ਜਗਤ ਸਿੰਘ ਹਨ। ਉਨ੍ਹਾਂ ਦੇ ਨਾਲ ਸਰਦਾਰ ਜਗਤਜੀਤ ਸਿੰਘ ਐਡੀਟਰ ਇਨਚਾਰਜ ਅਤੇ ਸਰਦਾਰ ਟੇਕ ਸਿੰਘ ਬਾਂਸਲ ਸਹਾਇਕ ਹਨ। ਸਾਲਾਨਾ ਚੰਦਾ ਛੇ ਰੁਪਏ ਨੌਂ ਆਨੇ ਦੇਸ ਤੇ ਅੱਠ ਰੁਪਏ ਨੌਂ ਆਨੇ ਪਰਦੇਸ ਹੈ।

### ਮੌਰਨਿੰਗ ਸਟਾਰ–

ਗਵਰਨਮੈਂਟ ਕਾਲਜ ਹਿਸਾਰ ਵਲੋਂ ਇਹ ਪੱਤਰ ਅਪਰੈਲ, ਸੰਨ ੧੯੫੨ ਵਿਚ ਪਰਕਾਸ਼ਤ ਹੋਣਾ ਸ਼ੁਰੂ ਹੋਇਆ। ਇਸ ਵਿਚ ਸਾਹਿਤਕ ਤੇ ਆਮ ਵਾਕਫੀ ਦੇ ਲੇਖਾਂ ਤੋਂ ਇਲਾਵਾ ਬੋਲੀ ਵਿਗਿਆਨ ਬਾਰੇ ਪੜਚੋਲ ਵੀ ਛਾਪੀ ਜਾਂਦੀ ਹੈ। ਐਡੀਟਰ ਇਨਚਾਰਜ ਪਰੋਫੈਸਰ ਜੋਗਿੰਦਰ ਸਿੰਘ ਹਨ।

### ਪੰਜਾਬੀ ਸਾਹਿੱਤ ਦਰਬਾਰ–

ਅਪਰੈਲ, ਸੰਨ ੧੯੫੦ ਵਿਚ ਬੰਬਈ ਤੋਂ ਨਿਕਲਿਆ। ਐਡੀਟਰ ਬੀਬੀ ਆਗਯਾਪਾਲ ਕੌਰ ਹਨ। ਉਨ੍ਹਾਂ ਦੀ ਸਹਾਇਤਾ ਲਈ ਚਾਰ ਸਲਾਹਕਾਰਾਂ ਦੀ ਇਕ ਕਮੇਟੀ ਵੀ ਬਣੀ ਹੋਈ ਹੈ। ਸਾਲਾਨਾ ਚੰਦਾ ਤਿੰਨ ਰੁਪਏ ਹੈ। ਵਿਸ਼ਾ ਇਸ ਰਸਾਲੇ ਦਾ ਨਾਮ ਤੋਂ ਹੀ ਪਰਗਟ ਹੈ।

### ਫਲੇਮ–

ਇਹ ਰਸਾਲਾ ਵਿਕਟੋਰੀਆ ਗਰਲਜ਼ ਕਾਲਜ ਪਟਿਆਲਾ ਵਲੋਂ ਜੁਲਾਈ ਸੰਨ ੧੯੫੨ ਈ. ਵਿਚ ਆਰੰਭ ਹੋਇਆ। ਰਸਾਲਾ ੨੦×੩੦/੮ ਅਕਾਰ ਵਿਚ ਬੜੇ ਵਧੀਆ ਮੋਟੇ ਆਰਟ ਪੇਪਰ ਉਤੇ ਛਪਦਾ ਹੈ ਤੇ ਐਡੀਟਰ ਪਰੋਫੈਸਰ ਰਛਪਾਲ ਕੌਰ ਐਮ. ਏ. ਹਨ।

## ਫਿਲਮੀ ਸੰਸਾਰ (ਸਚਿੱਤਰ)

ਪੰਜਾਬੀ ਵਿਚ ਫ਼ਿਲਮੀ ਦੁਨੀਆ ਬਾਰੇ ਇਹ ਸਭ ਤੋਂ ਪਹਿਲਾ ਰਸਾਲਾ ਹੈ। ਇਹ ਪੱਤਰ ਅਗਸਤ ਸੰਨ ੧੯੫੨ ਵਿਚ ਅੰਮ੍ਰਿਤਸਰੋਂ ਸ੍ਰੀ ਜੀ. ਸੀ. ਸਾਕੀ ਦੇ ਪਰਬੰਧ ਹੇਠ ਆਰੰਭ ਹੋਇਆ। ਉਹੋ ਇਸ ਦੇ ਐਡੀਟਰ ਹਨ। ਇਹ ਪੱਤਰ ਦੋ ਮੈਂਬਰਾਂ ਦੇ ਇਕ ਸਲਾਹਕਾਰ ਬੋਰਡ ਦੇ ਅਧੀਨ ਹੈ, ਜਿਨ੍ਹਾਂ ਦੇ ਨਾਮ ਸਰਦਾਰ ਜਗਜੀਤ ਸਿੰਘ ਪਰਦੀਪ ਤੇ ਸਰਦਾਰ ਗੁਰਦਿਆਲ ਸਿੰਘ ਸਹੋਤਾ ਹਨ।

ਇਕ ਅੰਗੀ ਨਾਟਕ, ਨਿੱਕੀਆਂ ਕਹਾਣੀਆਂ, ਫ਼ਿਲਮੀ ਗੀਤ ਤੇ ਫ਼ਿਲਮੀ ਖ਼ਬਰਾਂ ਜਾਂ ਫ਼ਿਲਮੀ ਸਤਾਰਿਆਂ ਦੇ ਜੀਵਨ ਇਸ ਪੱਤਰ ਦੇ ਆਮ ਵਿਸ਼ੇ ਹਨ। ਕੁਲ ਸਫ਼ੇ ੬੦ ਦੇ ਲਗ ਭਗ ਹੁੰਦੇ ਹਨ। ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਹੈ।

## ਵਿਦਿਆ—

ਇਹ ਪੱਤਰ ਸਤੰਬਰ, ਸੰਨ ੧੯੫੨ ਤੋਂ ਕੰਨਿਆ ਮਹਾ ਵਿਦਿਆਲਾ ਜਲੰਧਰ ਸ਼ਹਿਰ ਵਲੋਂ ਆਰੰਭ ਹੋਇਆ। ਹੋਰ ਕਾਲਜ ਮੈਗਜ਼ੀਨਾਂ ਦੀ ਤਰ੍ਹਾਂ ਆਮ ਤੌਰ ਤੇ ਵਿਦਿਆਰਥਨਾਂ ਦੇ ਲੇਖ ਹੀ ਇਸ ਵਿੱਚ ਛਪਦੇ ਹਨ। ਇਸ ਦੇ ਸੰਪਾਦਕ ਪਰੋਫੈਸਰ ਦੇਵ ਦੱਤ ਗੋਪਾਲ ਹਨ।

## ਰੇਖਾ—

ਇਹ ਰਸਾਲਾ ਵੀ ਜੀ. ਐਨ. ਕਾਲਜ, ਅੰਬਾਲਾ ਛਾਉਣੀ ਵਲੋਂ ਹੱਥ ਲਿਖਤੀ ਰੂਪ ਵਿੱਚ ਨਿਕਲਦਾ ਹੈ। ਇਸ ਦਾ ਆਰੰਭ ਨਵੰਬਰ, ਸੰਨ ੧੯੫੨ ਵਿੱਚ ਹੋਇਆ। ਸਰਵਰਕ ਵੀ ਹੱਥ ਨਾਲ ਹੀ ਬਣਾਇਆ ਹੁੰਦਾ ਹੈ।

## ਮਹਿੰਦਰਾ—

ਇਹ ਪੱਤਰ ਮਹਿੰਦਰਾ ਕਾਲਜ, ਪਟਿਆਲਾ ਵਲੋਂ ਪਰਕਾਸ਼ਤ ਹੁੰਦਾ ਹੈ। ਕਾਫ਼ੀ ਦੇਰ ਤੋਂ ਛਪਦਾ ਆ ਰਿਹਾ ਹੈ। ਵਧੇਰੇ ਵੇਰਵਾ ਮਿਲ ਨਹੀਂ ਸਕਿਆ। ਪਰੋਫੈਸਰ ਇਨਚਾਰਜ ਪਰੋਫੈਸਰ ਪ੍ਰੀਤਮ ਸਿੰਘ ਹਨ।

## ਪੰਜਾਬੀ ਰੀਵੀਊ–

ਇਹ ਪੱਤਰ ਫਰਵਰੀ ੧੯੫੩ ਵਿਚ ਪੰਜਾਬੀ ਕਾਲਜ ਜਲੰਧਰ ਸ਼ਹਿਰ ਵਲੋਂ ਸਰਦਾਰ ਰਣਧੀਰ ਸਿੰਘ ਦੀ ਐਡੀਟਰੀ ਹੇਠ ਸ਼ੁਰੂ ਹੋਇਆ। ਆਮ ਤੌਰ ਤੇ ਗਿਆਨੀ ਦੇ ਪਰਚਿਆਂ ਦੇ ਨੋਟ ਹੀ ਇਸ ਵਿਚ ਛਪਦੇ ਹਨ। ਸਾਲਾਨਾ ਚੰਦਾ ਤਿੰਨ ਰੁਪਏ ਹੈ।

## ਨਿਰੰਕਾਰੀ ਸੰਦੇਸ਼–

'ਪ੍ਰੇਮ ਸੰਦੇਸ਼' ਤੋਂ ਪਿੱਛੋਂ ਲੁਬਾਣਾ ਸਿੱਖ ਬਰਾਦਰੀ ਦਾ ਇਹ ਦੂਜਾ ਪੱਤਰ ਹੈ। ਇਸ ਦਾ ਆਰੰਭ ੧ ਮਾਰਚ ਸੰਨ ੧੯੫੩ ਈ. ਨੂੰ ਜੀ. ਟੀ. ਰੋਡ ਜਲੰਧਰ ਸ਼ਹਿਰ ਤੇ ਮੁਕੇਰੀਆਂ ਤੋਂ ਹੋਇਆ। ਐਡੀਟਰ ਗਿਆਨੀ ਲਾਲ ਸਿੰਘ ਸਮੁੰਦਰੀ ਹਨ। ਸਾਲਾਨਾ ਚੰਦਾ ਪੰਜ ਰੁਪਏ ਹੈ।

## ਫਿਲਮੀ ਬਹਾਰ (ਸਚਿੱਤਰ)

ਫਿਲਮੀ ਦੁਨੀਆ ਸਬੰਧੀ ਇਹ ਪੱਤਰ ਸਰਦਾਰ ਤਿਰਲੋਕ ਸਿੰਘ ਗਿਆਨੀ ਦੀ ਐਡੀਟਰੀ ਹੇਠ ਜਨਵਰੀ, ਸੰਨ ੧੯੫੩ ਵਿੱਚ ਛੇਹਰਟਾ ਜ਼ਿਲ੍ਹਾ ਅੰਮ੍ਰਿਤਸਰ ਤੋਂ ਆਰੰਭ ਹੋਇਆ। ਛੇ ਸੱਜਨਾਂ ਦਾ ਸਲਾਹਕਾਰ ਬੋਰਡ ਹੈ ਜਿਸ ਦੇ ਅਧੀਨ ਇਹ ਪੱਤਰ ਚਲਦਾ ਹੈ। ਉਸ ਬੋਰਡ ਦੇ ਮੁਖੀ ਪਰੋਫੈਸਰ ਗੁਰਦਿਆਲ ਸਿੰਘ ਜੀ ਫੁੱਲ ਪੰਜਾਬੀ ਦੇ ਪਰਸਿੱਧ ਨਾਟਕਕਾਰ ਹਨ। ਗਿਆਨੀ ਤਿਰਲੋਕ ਸਿੰਘ ਨੂੰ ਵੀ ਫਿਲਮੀ ਦੁਨੀਆ ਬਾਰੇ ਚੰਗੀ ਵਾਕਫੀਅਤ ਹੈ।

ਨਿੱਕੀਆਂ ਕਹਾਣੀਆਂ, ਫਿਲਮੀ ਢੰਗ ਦੇ ਇਕ ਅੰਗੀ ਨਾਟਕ ਤੇ ਗਾਣਿਆਂ ਤੋਂ ਇਲਾਵਾ ਇਸ ਪੱਤਰ ਵਿੱਚ ਫਿਲਮੀ ਖਬਰਾਂ ਵੀ ਕੁਝ ਲੋੜੀਂਦੀ ਨੁਕਤਾ ਚੀਨੀ ਸਹਿਤ ਹੁੰਦੀਆਂ ਹਨ। ਫਿਲਮੀ ਸਤਾਰਿਆਂ ਦੇ ਜੀਵਨ ਬਾਰੇ ਵੀ ਇਸ ਵਿੱਚ ਸੰਖੇਪ ਜਾਣ ਪਛਾਣ ਕਰਵਾਈ ਜਾਂਦੀ ਹੈ। ਸਫ਼ੇ ੬੦ ਦੇ ਲਗ ਭਗ ਹੁੰਦੇ ਹਨ। ਸਾਈਜ਼ ਆਮ ਰਸਾਲਿਆਂ ਵਾਲਾ, ਤੇ ਸਾਲਾਨਾ ਚੰਦਾ ਛੇ ਰੁਪਏ ਦੇਸ ਤੇ ਅੱਠ ਰੁਪਏ ਪਰਦੇਸ ਹੈ।

ਪੰਜਾਬ ਸੁਨੇਹਾ—

ਇਹ ਪੱਤਰ ਗਾਲਬਨ ਸੰਨ ੧੯੪੭ ਤੋਂ ਬਾਦ ਅੰਮ੍ਰਿਤਸਰੋਂ ਆਰੰਭ ਹੋਇਆ ਤੇ ਕੁਝ ਚਿਰ ਚਲਦਾ ਵੀ ਰਿਹਾ ਪਰ ਇਸ ਦੀ ਕੋਈ ਕਾਪੀ ਸਿਵਾਏ ਟਾਈਟਲ ਪੇਜ ਦੇ ਦੇਖਣ ਵਿਚ ਨਹੀਂ ਆਈ।

ਪੰਜਾਬੀ ਸੰਸਾਰ—

ਇਹ ਪੱਤਰ ੧ ਮਈ, ਸੰਨ ੧੯੫੨ ਨੂੰ ਸਰਦਾਰ ਜੋਗਿੰਦਰ ਸਿੰਘ ਜੋਸ਼ ਦੀ ਐਡੀਟਰੀ ਥੱਲੇ ਕਪੂਰਥਲੇ ਤੋਂ ਆਰੰਭ ਹੋਇਆ ਅਤੇ ਇਸ ਸਮੇ ਇਹ ਇਸ ਜ਼ਿਲ੍ਹੇ ਦੇ ਮੁਖ ਸਥਾਨ ਤੋਂ ਚਲ ਰਿਹਾ ਹੈ।

ਪੰਜਾਬੀ ਫੁਲਵਾੜੀ ਭਾਗਸੂ—

ਗਵਰਨਮੈਂਟ ਕਾਲਜ, ਧਰਮਸਾਲਾ ਵਲੋਂ ਇਹ ਪੱਤਰ ਅਗਸਤ, ਸੰਨ ੧੯੪੮ ਵਿਚ ਆਰੰਭ ਹੋਇਆ। ਐਡੀਟਰ ਸਰਦਾਰ ਭਗਤ ਸਿੰਘ ਐਮ. ਏ. ਹਨ।

ਰਣਜੀਤ ਪਤ੍ਰਿਕਾ—

ਇਹ ਪੱਤਰ ਸ਼ੁਰੂ ਜੁਲਾਈ, ਸੰਨ ੧੯੫੦ ਈ. ਵਿਚ ਸਰਦਾਰ ਗੁਰਚਰਨ ਸਿੰਘ ਬੀ. ਏ. ਦੇ ਜਤਨ ਨਾਲ ਲਾਜਪਤ ਰਾਇ ਮਾਰਕੀਟ ਦਿੱਲੀ ਤੋਂ ਪਰਕਾਸ਼ਤ ਹੋਣ ਲੱਗਾ। ਇਸ ਦੇ ਸੰਪਾਦਕ ਵੀ ਉਹ ਆਪ ਹੀ ਸਨ। ਅਕਾਲੀ ਪਾਰਟੀ ਦੀ ਹਿਮਾਇਤ ਕਰਨਾ ਇਸ ਦਾ ਕਰਤੱਬ ਸੀ। ਥੋੜਾ ਚਿਰ ਪਿੱਛੋਂ ਹੀ ਇਹ ਪੱਤਰ ਬੰਦ ਹੋ ਗਿਆ।

ਪੈਪਸੂ ਸਮਾਚਾਰ—

ਇਹ ਪੱਤਰ ਸੰਨ ੧੯੫੧ ਵਿਚ ਪਟਿਆਲਿਓਂ ਪਰਕਾਸ਼ਤ ਹੋਣ ਲੱਗਾ। ਐਡੀਟਰ ਪ੍ਰਿੰਸੀਪਲ ਰਵੇਲ ਸਿੰਘ ਸੰਗੀਤਾਚਾਰਯ ਸਨ। ਛੇਤੀ ਹੀ ਬੰਦ ਹੋ ਗਿਆ।

**ਦਿੱਲੀ ਸਮਾਚਾਰ—**

ਇਹ ਪੱਤਰ ਸ਼ੁਰੂ ਸੰਨ ੧੯੫੧ ਵਿਚ ਗੁਰਦਵਾਰਾ ਸੀਸ ਗੰਜ ਦਿੱਲੀ ਤੋਂ ਪਰਕਾਸ਼ਤ ਹੋਣ ਲੱਗਾ। ਇਸ ਦੇ ਐਡੀਟਰ ਸਰਦਾਰ ਦਾਨ ਸਿੰਘ ਜੀ ਸਨ। ਸਿੱਖ ਧਰਮ ਦਾ ਪਰਚਾਰ ਤੇ ਦੇਸ ਪਰਦੇਸ ਦੀਆਂ ਖਬਰਾਂ ਦੇਣੀਆਂ ਇਸ ਦਾ ਕੰਮ ਸੀ। ਸੰਨ ੧੯੫੨ ਦੇ ਅੱਧ ਵਿਚ ਜਾ ਕੇ ਇਹ ਪੱਤਰ ਬੰਦ ਹੋ ਗਿਆ। ਸਾਲਾਨਾ ਚੰਦਾ ਸੱਤ ਰੁਪਏ ਦੇਸ ਤੇ ਤੇਰਾਂ ਰੁਪਏ ਪਰਦੇਸ ਸੀ।

**ਦੇਗ ਤੇਗ—**

ਇਹ ਪੱਤਰ ਬੀਰ ਖਾਲਸਾ ਦਲ (ਅਕਾਲੀ ਪਾਰਟੀ) ਅੰਮ੍ਰਿਤਸਰ ਵਲੋਂ ੨੦ ਅਗਸਤ, ਸੰਨ ੧੯੫੧ ਵਿਚ ਆਰੰਭ ਹੋਇਆ। ਐਡੀਟਰ ਸਰਦਾਰ ਮਨਜੀਤ ਸਿੰਘ ਬੀ. ਏ. ਐਲਐਲ. ਬੀ. ਸਨ। ਸਾਲ ਕੁ ਭਰ ਪਿੱਛੋਂ ਬੰਦ ਹੋ ਗਿਆ।

**ਸਕੂਲ—**

ਇਹ ਪੱਤਰ ਸੰਨ ੧੯੫੨ ਵਿਚ ਸਰਦਾਰ ਗੁਰਚਰਨ ਸਿੰਘ ਸਾਖੀ ਦੇ ਜਤਨ ਨਾਲ ਅੰਮ੍ਰਿਤਸਰੋਂ ਨਿਕਲਿਆ। ਇਸ ਦਾ ਕੰਮ ਬੱਚਿਆਂ ਦੀ ਸਿਖਿਆ ਵਾਸਤੇ ਚੰਗਾ ਸਾਹਿੱਤ ਪੈਦਾ ਕਰਨਾ ਹੈ।

**ਦੀਪ—**

ਇਹ ਸਪਤਾਹਕ ਪੱਤਰ ਰਸਾਲੇ ਦੀ ਸ਼ਕਲ ਵਿਚ ਮਾਰਚ, ਸੰਨ ੧੯੫੨ ਵਿਚ ਸਰਦਾਰ ਸਾਹਿਬ ਸਿੰਘ ਪ੍ਰਿੰਸ ਦੇ ਜਤਨ ਨਾਲ ਕਲਕੱਤਿਓਂ ਨਿਕਲਿਆ। ਲਿਖਣ-ਢੰਗ ਸਾਦਾ ਹੈ। ਕਹਾਣੀਆਂ, ਧਾਰਮਕ, ਸਮਾਜਕ ਤੇ ਇਤਿਹਾਸਕ ਖੋਜ ਦੇ ਲੇਖਾਂ ਤੋਂ ਇਲਾਵਾ ਕਈ ਵੇਰ ਕੁਝ ਅਗਾਂਹ ਵਧੂ ਲੇਖ ਵੀ ਇਸ ਵਿਚ ਛਪਦੇ ਹਨ।

**ਭਾਈਵਾਲ—**

ਸਤੰਬਰ, ਸੰਨ ੧੯੫੨ ਵਿਚ ਅੰਮ੍ਰਿਤਸਰੋਂ ਆਰੰਭ ਹੋਇਆ। ਇਸ ਦੇ

ਐਡੀਟਰ ਸਰਦਾਰ ਬਖਸ਼ੀਸ਼ ਸਿੰਘ ਵੇਦੀਆਂ ਹਨ। ਇਸ ਵਿਚ ਬਹੁਤੇ ਲੇਖ ਭਾਈਚਾਰਕ ਸੁਧਾਰ ਤੇ ਬਾਲ ਸਿਖਿਆ ਸਬੰਧੀ ਹੀ ਛਪਦੇ ਹਨ। ਸਾਲਾਨਾ ਚੰਦਾ ਅਠ ਰੁਪਏ ਹੈ।

ਲੋਕ ਸਮਾਚਾਰ –

ਪਟਿਆਲੇ ਤੋਂ ਸਰਦਾਰ ਜੀ. ਐਸ. ਸ਼ੈਦਾ ਦੀ ਐਡੀਟਰੀ ਹੇਠ ੨੦ ਮਾਰਚ, ਸੰਨ ੧੯੫੩ ਨੂੰ ਨਿਕਲਿਆ। ਸਾਲਾਨਾ ਚੰਦਾ ਛੇ ਰੁਪਏ ਹੈ।

# ਪੰਜਾਬੀ ਪੱਤਰਕਾਰ

## ਉੱਤਮ ਸਿੰਘ, ਗਿਆਨੀ

ਆਪ ਦਾ ਜਨਮ ਪਿੰਡ ਗੜ੍ਹ ਫਤੇ ਸ਼ਾਹ, ਤਹਿਸੀਲ ਸਮੁੰਦਰੀ ਜ਼ਿਲ੍ਹਾ ਲਾਇਲਪੁਰ ਵਿਚ ਸੰਨ ੧੮੯੬ ਈ. ਵਿਚ ਹੋਇਆ। ਦਸਵੀਂ ਤਕ ਵਿਦਿਆ ਪਰਾਪਤ ਕਰਨ ਪਿਛੋਂ ਗਿਆਨੀ ਪਾਸ ਕੀਤੀ। ਸੰਨ ੧੯੨੦ ਵਿਚ ਜਦ ਅਕਾਲੀ ਲਹਿਰ ਸ਼ੁਰੂ ਹੋਈ ਤਾਂ ਆਪ ਦਾ ਖਿਆਲ ਪੰਜਾਬੀ ਪੱਤਰਕਾਰੀ ਵਲ ਗਿਆ। ਇਸ ਸਮੇ ਸਰਦਾਰ ਮੰਗਲ ਸਿੰਘ ਜੀ ਦੇ ਜਤਨ ਨਾਲ ਰੋਜ਼ਾਨਾ 'ਅਕਾਲੀ' ਅੰਮ੍ਰਿਤਸਰੋਂ ਸ਼ੁਰੂ ਕੀਤਾ ਗਿਆ ਸੀ। ਆਪ ਇਸ ਸਮੇ 'ਅਕਾਲੀ' ਦੇ ਐਡੀਟਰ ਲਗ ਗਏ। ਇਹ ਪੱਤਰ ਚੂੰਕਿ ਅਕਾਲੀਆਂ ਦਾ ਮੁਖ ਪੱਤਰ ਸੀ ਤੇ ਆਪ ਇਸ ਦੇ ਐਡੀਟਰ ਸਨ ਇਸ ਲਈ ਅਕਾਲੀ ਲਹਿਰ ਦਾ ਸਾਰਾ ਚੜ੍ਹਾਉ ਤੇ ਉਤਰਾਉ ਆਪ ਦੀਆਂ ਅੱਖਾਂ ਸਾਮ੍ਹਣਿਓਂ ਦੀ ਹੋ ਕੇ ਫਿਲਮ ਦੀਆਂ ਤਸਵੀਰਾਂ ਵਾਂਗ ਲੰਘਿਆ। ਆਪ ਦੇ ਜੋਸ਼ੀਲੇ ਲੇਖ ਤੇ ਰਾਜਨੀਤਕ ਨੁਕਤਿਆਂ ਦੀਆਂ ਹੱਦਾਂ ਨੂੰ ਛੁਹਣ ਵਾਲੇ ਸੰਪਾਦਕੀ ਨੋਟ ਪੰਥਕ ਖਿਆਲਾਂ ਦੀ ਬੜੀ ਚੰਗੀ ਤਰਜਮਾਨੀ ਕਰਦੇ ਰਹੇ। ਆਪ ਦੇ ਇਸ ਸਮੇ ਲਿਖੇ ਲੇਖਾਂ ਵਿਚ ਰਾਜਨੀਤਕ ਤੇ ਕੌਮੀਅਤ ਦੇ ਵਿਚਾਰਾਂ ਦੀ ਰੰਗਣ ਧਰਮ ਅਥਵਾ ਫਿਰਕੇਦਾਰੀ ਤੋਂ ਲੰਘ ਕੇ ਕੁਝ ਗੂੜ੍ਹੀ ਤੇ ਨੁਕਤਾਚੀਨੀ ਰਤਾ ਹੋਰ ਵੀ ਉਚੇ ਮਯਾਰ ਦੀ ਹੁੰਦੀ ਸੀ।

ਇਕ ਵੇਰ ਆਪ ਨੇ ਅਕਾਲੀ ਲਹਿਰ ਦੇ ਦਿਨਾਂ ਵਿਚ ਕੈਦ ਵੀ ਕੱਟੀ ਸੀ। ਰੋਜ਼ਾਨਾ 'ਅਕਾਲੀ' ਜਾਂ 'ਅਕਾਲੀ ਪਤ੍ਰਿਕਾ' ਦੇ 'ਸੁਖ ਨਿਧਾਨ ਦੀ ਮੌਜ ਵਿਚ' ਅਥਵਾ 'ਨਿਹੰਗ ਨਿਧੜਕ ਸਿੰਘ' ਨਾਂ ਹੇਠ ਹਾਸ ਰਸੀ ਲੇਖ ਆਪ ਦੀ ਹੀ ਕਲਮ

ਤੋਂ ਲਿਖੇ ਹੋਏ ਹੁੰਦੇ ਸਨ।

ਸੰਨ ੧੯੨੦ ਤੋਂ ੧੯੪੭ ਤਕ ਆਪ ਲਗਾਤਾਰ ਰੋਜ਼ਾਨਾ 'ਅਕਾਲੀ ਤੇ ਪ੍ਰਦੇਸੀ' ਜਾਂ 'ਅਕਾਲੀ ਪਤ੍ਰਿਕਾ' ਦੇ ਐਡੀਟਰ ਰਹੇ। ਇਸ ਤੋਂ ਪਿੱਛੋਂ ਸੰਨ ੧੯੪੭ ਵਿਚ ਪਾਕਿਸਤਾਨ ਬਣਨ ਤੇ ਆਪ ਸ਼ਿਮਲੇ ਆ ਗਏ। ਏਥੇ ਆਪ ਨੂੰ ਸਰਕਾਰ ਪੰਜਾਬ ਨੇ ਪੰਦਰਾਂ ਰੋਜ਼ਾ ਰਸਾਲਾ 'ਵੀਰ ਭੂਮੀ' ਦੇ ਐਡੀਟਰ ਥਾਪਿਆ। 'ਵੀਰ ਭੂਮੀ' ਦੀ ਐਡੀਟਰੀ ਤੋਂ ਆਪ ਸੰਨ ੧੯੫੨ ਵਿਚ ਰੀਟਾਇਰ ਹੋਏ ਹਨ।

## ਅੰਮ੍ਰਿਤ ਕੌਰ (ਅੰਮ੍ਰਿਤਾ ਪ੍ਰੀਤਮ)



੩੧ ਅਗਸਤ

ਆਪ ਦਾ ਜਨਮ ~~੧੩ ਅਪਰੈਲ~~, ਸੰਨ ੧੯੧੯ ਈ. ਨੂੰ ਗਿਆਨੀ ਕਰਤਾਰ ਸਿੰਘ ਪੀਯੂਖ (ਪਿੱਛੋਂ ਹਿਤਕਾਰੀ) ਦੇ ਘਰ ਗੁੱਜਰਾਂਵਾਲੇ ਹੋਇਆ। ਵਿਦਵਾਨ ਪਿਤਾ ਦੀ ਦੇਖ-ਰੇਖ ਵਿਚ ਪੜ੍ਹ ਕੇ ਸ਼ੁਰੂ ਵਿਚ ਹੀ ਕਵਿਤਾ ਦਾ ਸ਼ੌਕ ਜਾਗਿਆ ਤੇ ਸੰਨ ੧੯੩੬ ਈ. ਵਿਚ ਅੰਮ੍ਰਿਤ ਲਹਿਰਾਂ ਨਾਮੀ ਕਵਿਤਾ ਦੀ ਪੁਸਤਕ ਲਿਖੀ ਜੋ ਪੰਜਾਬੀ ਜਨਤਾ ਵੱਲੋਂ ਸਲਾਹੀ ਗਈ। ਇਸ ਤੋਂ ਪਿੱਛੋਂ

ਤ੍ਰੇਲ ਧੋਤੇ ਫੁੱਲ, ਲੰਮੀਆਂ ਵਾਟਾਂ, ਪੱਥਰ ਗੀਟੇ, ੨੬ ਵਰ੍ਹੇ ਤੋਂ ਬਾਅਦ, ਡਾਕਟਰ ਦੇਵ ਆਦਿ ਪੁਸਤਕਾਂ ਲਿਖੀਆਂ।

ਸੰਨ ੧੯੩੯ ਵਿਚ ਆਪ ਨੂੰ ਪੱਤਰਕਾਰੀ ਦਾ ਸ਼ੌਕ ਜਾਗਿਆ ਤੇ ਰਸਾਲਾ 'ਨਵੀਂ ਦੁਨੀਆ' ਲਾਹੌਰ ਤੋਂ ਆਰੰਭ ਕੀਤਾ। ਇਹ ਪੱਤਰ ਕਈ ਸਾਲ ਚਲਦਾ ਰਿਹਾ। ਇਸ ਤੋਂ ਪਿੱਛੋਂ ਸੰਨ ੧੯੪੭ ਵਿਚ ਆਪ ਨੇ ਲਾਹੌਰੋਂ ਰਸਾਲਾ 'ਹਿਤਕਾਰੀ' ਜਾਰੀ ਕੀਤਾ, ਪਰ ਇਸ ਦੇ ਮਸਾਂ ਅਜੇ ਦੋ ਕੁ ਅੰਕ ਹੀ ਨਿਕਲੇ ਸਨ ਕਿ ਪਾਕਿਸਤਾਨ ਬਣਨ ਕਰਕੇ ਬੰਦ ਹੋ ਗਿਆ।

ਆਪ ਦੀ ਰਚਨਾ ਵਿਚ ਜਜ਼ਬੇ ਦਾ ਰੰਗ ਚੋਖਾ ਗਹਿਰਾ ਤੇ ਹਰੇਕ ਕਵਿਤਾ ਵਿਚੋਂ ਪੰਜਾਬੀ ਪੇਂਡੂ ਗੀਤਾਂ ਦੀ ਰੂਹ ਗੂੰਜਦੀ ਹੈ। ਕਵਿਤਾ ਦੇ ਨਾਲ ਹੀ ਇਹ ਨਿੱਕੀਆਂ ਕਹਾਣੀਆਂ ਵੀ ਲਿਖਦੇ ਹਨ ਜੋ ਬੜੀਆਂ ਸਫਲ ਹੁੰਦੀਆਂ ਹਨ।

ਹੋਰ ਪੰਜਾਬੀ ਕਵੀਆਂ ਵਾਂਗ ਇਨ੍ਹਾਂ ਦੀ ਕਵਿਤਾ ਆਮ ਤੌਰ ਤੇ ਫੁਟਕਲ ਰੂਪ ਵਿਚ ਹੀ ਮਿਲਦੀ ਹੈ ਅਤੇ ਮਹਾ ਕਾਵਿ ਲਿਖਣ ਲਈ ਇਨ੍ਹਾਂ ਨੇ ਅਜੇ ਤੋੜੀ ਕੋਈ ਜਤਨ ਨਹੀਂ ਕੀਤਾ। ਆਪ ਅੱਜ ਕਲ੍ਹ ਆਪਣੇ ਨਾਮ 'ਅੰਮ੍ਰਿਤ' ਨੂੰ ਅੰਗਰੇਜ਼ੀ ਢੰਗ ਨਾਲ 'ਅੰਮ੍ਰਿਤਾ' ਬਣਾ ਕੇ ਤੇ ਉਸ ਦੇ ਨਾਲ ਆਪਣੇ ਪਤੀ ਸਰਦਾਰ ਪ੍ਰੀਤਮ ਸਿੰਘ ਦਾ ਨਾਮ ਜੋੜ ਕੇ 'ਅੰਮ੍ਰਿਤਾ ਪ੍ਰੀਤਮ' ਨਾਮ ਨਾਲ ਪਰਸਿਧ ਹਨ, ਅਤੇ ਸਰਬ ਹਿੰਦ ਰੇਡੀਓ ਦਿੱਲੀ ਤੇ ਪੰਜਾਬੀ ਅਨਾਊਨਸਰ ਲੱਗੇ ਹੋਏ ਹਨ।

## ਅਰਜਨ ਸਿੰਘ, ਗੜਗੱਜ

੧੦ ਫੱਗਣ ੧੯੨੪ ਨੂੰ ਆਪ ਦਾ ਜਨਮ ਸਰਦਾਰ ਸੁੰਦਰ ਸਿੰਘ ਰਾਮਗੜ੍ਹੀਏ ਦੇ ਘਰ ਤਰਨ ਤਾਰਨ ਵਿਖੇ ਹੋਇਆ। ਗੜਗੱਜ ਅਕਾਲੀ ਦੀਵਾਨ ਵਿਚ ਹਿੱਸਾ ਲੈਣ ਕਰਕੇ ਆਪ ਦਾ ਉਪਨਾਮ 'ਗੜਗੱਜ' ਪਰਸਿੱਧ ਹੋਇਆ। ਆਪ ਰਸਾਲਾ 'ਕਿਰਤੀ' ਦੇ ਪਹਿਲੇ ਐਡੀਟਰ ਹਨ। ਇਸ ਤੋਂ ਬਿਨਾ ਆਪ 'ਬਬਰ ਸ਼ੇਰ' ਤੇ 'ਮਜ਼ਦੂਰ ਕਿਸਾਨ' ਦੇ ਵੀ ਐਡੀਟਰ ਰਹੇ ਹਨ। ਅੱਜ ਕੱਲ੍ਹ ਆਪ ਦਾ ਧਿਆਨ ਸਾਮਵਾਦ ਵਲ ਖਿਚ ਗਿਆ ਹੈ।

## ਅਵਤਾਰ ਸਿੰਘ, ਦਲੇਰ



ਆਪ ਦਾ ਜਨਮ ੧੨ ਅਪਰੈਲ ਸੰਨ ੧੯੧੨ ਈ. ਨੂੰ ਚੱਕ ਨੰ. ੧੧੯ ਜ਼ਿਲ੍ਹਾ ਸਰਗੋਧਾ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸਰਦਾਰ ਸੁੰਦਰ ਸਿੰਘ ਸੀ। ਵਿਦਿਆ ਪਰਾਪਤ ਕਰਨ ਤੋਂ ਪਿੱਛੋਂ ਸੰਨ ੧੯੩੨ ਵਿਚ ਆਪ ਨੇ ਕਵਿਤਾ ਲਿਖਣੀ ਸ਼ੁਰੂ ਕੀਤੀ। ਇਸ ਤੋਂ ਪਿਛੋਂ ਸੰਨ ੧੯੩੪ ਤੋਂ ਕਾਂਗਰਸ ਵਿਚ ਸ਼ਾਮਲ ਹੋ ਕੇ ਸਰਗਰਮੀ ਨਾਲ ਦੇਸ-ਸੇਵਾ ਕਰਦੇ ਰਹੇ। ਇਨ੍ਹਾਂ ਹੀ ਦਿਨਾਂ ਵਿਚ ਦੁਆਬਾ ਪੰਜਾਬੀ ਸਭਾ ਦੀ ਨੀਂਹ ਰੱਖੀ ਗਈ। ਸੰਨ ੧੯੩੭ ਵਿਚ ਆਪ ਨੇ ਜਲੰਧਰੋਂ ਹਫ਼ਤਾਵਾਰ ਅਖਬਾਰ 'ਦੁਖੀ ਦੁਨੀਆ' ਜਾਰੀ ਕੀਤਾ ਜੋ ਤਿੰਨ ਕੁ ਵਰ੍ਹੇ ਬਾਕਾਇਦਾ ਚਲਦਾ ਰਿਹਾ।

ਸੰਨ ੧੯੪੨ ਵਿਚ ਡੀਫੈਂਸ ਆਫ ਇੰਡੀਆ ਰੂਲਜ਼ ਮਾਤਹਿਤ ਕੁਝ ਚਿਰ ਆਪ ਨੇ ਜੇਲ੍ਹ ਦੀ ਹਵਾ ਵੀ ਖਾਧੀ। ਪਿਛੋਂ ਰਿਹਾ ਹੋਣ ਤੇ ਸੰਨ ੧੯੪੩

ਵਿਚ ਆਪ ਨੇ ਆਲ ਇੰਡੀਆ ਸਿਖ ਯੂਥ ਲੀਗ ਕਾਇਮ ਕਰਨ ਵਿਚ ਹਿੱਸਾ ਲਿਆ ਤੇ ਸੰਨ ੧੯੪੯ ਵਿਚ ਜਲੰਧਰੋਂ ਹਫਤਾਵਾਰ 'ਨਵੀਂ ਦੁਨੀਆ' ਨਾਮੀ ਪੱਤਰ ਜਾਰੀ ਕੀਤਾ। ਦੋ ਕੁ ਸਾਲ ਪਿਛੋਂ ਇਹੋ ਪੱਤਰ ਮਾਹਵਾਰੀ ਰਸਾਲੇ ਦੀ ਸ਼ਕਲ ਵਿਚ ਬਦਲ ਦਿੱਤਾ ਗਿਆ। ਖੁਲ੍ਹੀਆਂ ਵਾਗਾਂ, ਮਿਠੀਆਂ ਯਾਦਾਂ, ਕੌੜੇ ਘੁੱਟ ਤੇ ਅੱਡੀ ਟੱਪਾ ਨਾਮੀ ਪੁਸਤਕਾਂ ਆਪ ਵਲੋਂ ਪਰਕਾਸ਼ਤ ਹੋ ਚੁਕੀਆਂ ਹਨ।

## ਅਵਤਾਰ ਸਿੰਘ, ਆਜ਼ਾਦ

ਆਪਦਾ ਜਨਮ ਸੰਨ ੧੯੦੬ ਵਿਚ ਅੰਮ੍ਰਿਤਸਰ ਦੇ ਨੇੜੇ ਇਕ ਪਿੰਡ ਵਿਚ ਹੋਇਆ। ਕਾਲਜ ਦੀ ਪੜ੍ਹਾਈ ਦੇ ਦਿਨਾਂ ਵਿਚ ਹੀ, ਗ਼ਾਲਬਨ ਸੰਨ ੧੯੨੩-੨੪ ਵਿਚ, ਜਦ ਸਿੱਖਾਂ ਵਿਚ ਅਕਾਲੀ ਲਹਿਰ ਬੜੇ ਜ਼ੋਰਾਂ ਨਾਲ ਵੱਲ ਰਹੀ ਸੀ, ਆਪਦਾ ਝੁਕਾਉ ਪੰਜਾਬੀ ਪੱਤਰਕਾਰੀ ਵਲ ਹੋਇਆ। ਆਪ ਕਈ ਅਖਬਾਰਾਂ ਤੇ ਰਸਾਲਿਆਂ ਦੇ ਸੰਪਾਦਕ ਰਹੇ ਜਿਨ੍ਹਾਂ ਵਿਚੋਂ ਰੋਜ਼ਾਨਾ 'ਬਬਰ ਸ਼ੇਰ', 'ਅਸਲੀ ਕੌਮੀ ਦਰਦ', 'ਫ਼ਤਿਹ', 'ਪ੍ਰੀਤਮ', 'ਮੌਜੀ', 'ਕੋਮਲ ਸੰਸਾਰ', 'ਆਕਾਸ਼ ਬਾਣੀ' 'ਪ੍ਰਭਾਤ' 'ਵਰਤਮਾਨ', ਤੇ 'ਅਕਾਲੀ ਪਤ੍ਰਿਕਾ' ਮੁਖ ਹਨ। ਕੁਝ ਚਿਰ ਆਪ ਕਈ ਉਰਦੂ ਦੇ ਰੋਜ਼ਾਨਾ ਪੱਤਰਾਂ ਦਾ ਸੰਪਾਦਨ ਵੀ ਕਰਦੇ ਰਹੇ। ਅੱਜ ਕਲ ਆਪ ਰੋਜ਼ਾਨਾ 'ਅਕਾਲੀ ਪਤ੍ਰਿਕਾ' ਦੇ ਦਫ਼ਤਰ ਵਿਚ ਉਪ ਸੰਪਾਦਕ ਲੱਗੇ ਹੋਏ ਹਨ।

ਪੱਤਰਕਾਰੀ ਤੋਂ ਇਲਾਵਾ ਆਪ ਉੱਘੇ ਕਵੀ, ਪੜਚੋਲੀਏ ਤੇ ਗੱਦ ਲੇਖਕ ਹਨ। ਡੇਢ ਦਰਜਨ ਤੋਂ ਉਪਰ ਆਪ ਦੀਆਂ ਪੁਸਤਕਾਂ ਪੰਜਾਬੀ ਸਾਹਿੱਤ ਦੀ ਸ਼ਾਨ ਵਧਾ ਰਹੀਆਂ ਹਨ।

## ਆਤਮਾ ਸਿੰਘ, ਗਿਆਨੀ



ਆਪ ਦਾ ਜਨਮ ਸੰਨ ੧੯੦੬ ਵਿਚ ਸ. ਪ੍ਰੇਮ ਸਿੰਘ ਦੇ ਘਰ ਮੋਗਾ ਜ਼ਿਲ੍ਹਾ ਫ਼ੀਰੋਜ਼ ਪੁਰ ਵਿਚ ਹੋਇਆ। ਖਾਲਸਾ ਹਾਈ ਸਕੂਲ ਮੋਗਾ ਤੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆਪ ਨੇ ਵਿਦਿਆ ਪੜ੍ਹੀ। ਸ਼ੁਰੂ ਤੋਂ ਹੀ ਪੱਤਰਕਾਰੀ ਦਾ ਸ਼ੌਕ ਸੀ ਇਸ ਲਈ ਅਕਤੂਬਰ ਸੰਨ ੧੯੩੬ ਵਿਚ ਆਪ ਨੇ ਮੋਗੇ ਤੋਂ ਹਫ਼ਤਾਵਾਰ 'ਸੁਖ ਜੀਵਨ' ਅਖ਼ਬਾਰ ਕੱਢਿਆ ਜੋ ਹੁਣ ਬਾਕਾਇਦਾ ਚਲ ਰਿਹਾ ਹੈ ਤੇ ਆਪ ੧੭ ਸਾਲ ਤੋਂ ਉਸ ਦੇ ਐਡੀਟਰ ਹਨ।

## ਸੰਤ ਇੰਦਰ ਸਿੰਘ, ਚਕਰਵਰਤੀ



ਆਪ ਦਾ ਜਨਮ ਪਿੰਡ ਲੱਲਾਂ ਰਿਆਸਤ ਪਟਿਆਲਾ ਵਿਚ ਸਰਦਾਰ ਮੋਦਨ ਸਿੰਘ ਦੇ ਘਰ ਹੋਇਆ । ਸੰਤ ਹਰਨਾਮ ਸਿੰਘ ਨਥਾਣੀਏ ਤੋਂ ਆਪ ਨੇ ਵਿਦਿਆ ਪੜ੍ਹੀ। ਇਸ ਤੋਂ ਬਿਨਾ ਆਪ ਦੇ ਦੂਜੇ ਉਸਤਾਦ ਪੰਡਿਤ ਬਸੰਤ ਸਿੰਘ ਜੀ ਪਧਾਣੀਏ ਸਨ । ਆਪ ਪਿਤਾ ਪੁਰਖੀ ਤੋਂ ਨਾਮਧਾਰੀਏ ਸਨ ਇਸ ਲਈ ਸੰਨ ੧੯੨੨ ਵਿਚ ਜਦ ਨਵੇਂ ਸਿਰੇ ਨਾਮਧਾਰੀਆਂ ਦਾ ਸੰਘਟਨ ਹੋਣ ਲਗਾ ਤਾਂ ਆਪ ਨਾਮਧਾਰੀ ਦਰਬਾਰ ਦੇ ਪਰਧਾਨ ਮੰਤਰੀ ਨਿਯਤ ਕੀਤੇ ਗਏ । ਕੁਝ ਚਿਰ ਆਪ ਨਾਮਧਾਰੀ ਪੱਤਰ 'ਸਤਿਜੁਗ' ਦੇ ਐਡੀਟਰ ਵੀ ਰਹੇ। ਇਸ ਤੋਂ ਪਿੱਛੋਂ ਕਾਫੀ ਸਮਾ ਆਪ ਨੇ 'ਵਿਹਾਰ ਸੁਧਾਰ' (ਮਿੰਟਗੁਮਰੀ) 'ਪ੍ਰੀਤ ਸੈਨਿਕ' (ਪ੍ਰੀਤਨਗਰ), 'ਪ੍ਰਜਾ ਮਿਤਰ' (ਅੰਮ੍ਰਿਤਸਰ), 'ਲੋਕ ਰਾਇ', 'ਜੀਵਨ ਪ੍ਰੀਤੀ' ਤੇ 'ਪਹੁਫੁਟੀ' (ਪਟਿਆਲਾ) ਨਾਮੀ ਅਖਬਾਰਾਂ ਤੇ ਰਸਾਲਿਆਂ ਦੀ ਐਡੀਟਰੀ ਕੀਤੀ।

ਅਜ ਕਲ੍ਹ ਆਪ ਮਹਿਕਮਾ ਪੰਜਾਬੀ ਵਿਚ ਉਪਬੋਲੀ ਮਾਹਿਰ ਦੀ ਆਸਾਮੀ ਤੇ ਕੰਮ ਕਰ ਰਹੇ ਹਨ। ਪ੍ਰੀਤ ਪੈਗੰਬਰ, ਪੂਰਬ ਪੱਛਮ, ਨਾਮਧਾਰੀ ਇਤਿਹਾਸ ਅਤੇ ਰਾਸ਼ਟਰ ਭਾਸ਼ਾ ਆਦਿ ਆਪ ਦੀਆਂ ਪਰਸਿੱਧ ਪੁਸਤਕਾਂ ਹਨ ।

## ਈਸ਼ਰ ਸਿੰਘ, ਗਿਆਨੀ



ਆਪ ਦਾ ਜਨਮ ੧ ਸਤੰਬਰ, ਸੰਨ ੧੯੨੨ ਈ. ਨੂੰ ਪਿੰਡ ਅਟਾਰੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਦਸਵੀਂ ਦਾ ਇਮਤਿਹਾਨ ਆਪ ਨੇ ਸੰਨ ੧੯੩੮ ਵਿਚ ਨਨਕਾਣੇ ਸਾਹਿਬ ਪਾਸ ਕੀਤਾ ਤੇ ਗਿਆਨੀ ਸੰਨ ੧੯੩੯ ਵਿਚ ਗੁੱਜਰਾਂ ਵਾਲਿਓਂ ਕੀਤੀ।

ਇਸ ਤੋਂ ਪਿੱਛੋਂ ਸੰਨ ੧੯੩੯ ਵਿਚ ਆਪ ਰਸਾਲਾ 'ਪੰਜਾਬੀ ਪੰਚ' ਦੇ ਐਡੀਟਰ ਲੱਗ ਗਏ। ਇਥੇ ਪੱਤਰਕਾਰੀ ਬਾਰੇ ਆਪ ਦਾ ਤਜਰਬਾ ਚੋਖਾ ਵਧ ਗਿਆ। ਫੇਰ ਸੰਨ ੧੯੪੧ ਵਿਚ 'ਅਕਾਲੀ ਪਤ੍ਰਿਕਾ' ਦੇ ਸਟਾਫ ਵਿਚ ਦਾਖ਼ਲ ਹੋਣ ਤੇ ਲਾਹੌਰ ਚਲੇ ਗਏ। ਇਸ ਤੋਂ ਪਿੱਛੋਂ ਸੰਨ ੧੯੪੬ ਵਿਚ ਮੁੜ ਫੇਰ ਕਿਸੇ ਕਾਰਨ ਆਪ ਨੂੰ 'ਪੰਜਾਬੀ ਪੰਚ' ਵਿਚ ਜਾਣਾ ਪਿਆ। ਸੰਨ ੧੯੪੭ ਵਿਚ ਦੇਸ ਦੀ ਵੰਡ ਤੋਂ ਪਿੱਛੋਂ ਆਪ ਅੰਮ੍ਰਿਤਸਰ ਰਹਿ ਕੇ ਕੁਝ ਚਿਰ ਉਰਦੂ ਅਖ਼ਬਾਰ 'ਅਜੀਤ' ਦੇ ਸਟਾਫ ਵਿਚ ਵੀ ਕੰਮ ਕਰਦੇ ਰਹੇ। ਸੰਨ ੧੯੪੮ ਵਿਚ ਆਪ ਨੇ 'ਦੀਪਕ' ਕੱਢਣਾ ਸ਼ੁਰੂ ਕੀਤਾ ਜੋ ਮਾਲੀ ਔਕੜਾਂ ਦੇ ਕਾਰਨ ਛੇਤੀ ਹੀ ਬੰਦ ਹੋ ਗਿਆ। ਇਸ ਤੋਂ ਬਾਦ ਆਪ ਫੇਰ 'ਅਕਾਲੀ ਪਤ੍ਰਿਕਾ' ਵਿਚ ਚਲੇ ਗਏ।

ਅਜ ਕਲ੍ਹ ਆਪ ਰੋਜ਼ਾਨਾ 'ਅਕਾਲੀ ਪਤ੍ਰਿਕਾ' ਦੇ ਉਪ ਸੰਪਾਦਕ ਹਨ। ਸਾਹਿਤਕ ਸਮਾਲੋਚਨਾ ਤੇ ਪੁਸਤਕ-ਪੜਚੋਲ ਆਪ ਦੇ ਮਨ ਭਾਉਂਦੇ ਮਜ਼ਮੂਨ ਹਨ। ਇਨ੍ਹਾਂ ਬਾਰੇ ਆਪ ਚੰਗੀ ਛਾਣ ਬੀਣ ਕਰ ਕੇ ਲਿਖਦੇ ਰਹਿੰਦੇ ਹਨ।

## ਈਸ਼ਰ ਸਿੰਘ, ਮਝੈਲ



ਆਪ ਦਾ ਜਨਮ ਸੰਨ ੧੯੦੨ ਈ. ਵਿਚ, ਸਰਾਇ ਅਮਾਨਤ ਖਾਨ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਪਿਤਾ ਦਾ ਨਾਮ ਸਰਦਾਰ ਆਸਾ ਸਿੰਘ ਸੀ। ਪਹਿਲੀ ਪੜ੍ਹਾਈ ਆਪ ਨੇ ਪਿੰਡ ਵਿਚ ਹੀ ਕੀਤੀ ਤੇ ਫੇਰ ਡੀ. ਬੀ. ਮਿਡਲ ਸਕੂਲ ਪਧਾਣੇ (ਲਾਹੌਰ), ਖਾਲਸਾ ਹਾਈ ਸਕੂਲ ਲੁਦਿਹਾਣੇ ਤੇ ਅੰਬਾਲੇ ਪੜ੍ਹਦੇ ਰਹੇ। ਸੰਨ ੧੯੨੭-੨੯ ਵਿਚ ਆਪ ਕੁਝ ਚਿਰ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀ ਵੀ ਰਹੇ।

ਸੰਨ ੧੯੨੧ ਵਿਚ ਆਪ ਨੇ ਸਕੂਲ ਦੀ ਪੜ੍ਹਾਈ ਛੱਡੀ ਤੇ ਅਕਾਲੀ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ। ਇਸ ਦੇ ਨਾਲ ਹੀ ਆਪ ਦੇ ਦਿਲ ਵਿਚ ਪੱਤਰਕਾਰੀ ਦਾ ਸ਼ੌਕ ਵੀ ਜਾਗਿਆ। ਸੰਨ ੧੯੨੨ ਵਿਚ ਆਪ

ਗੁਰੂ ਕੇ ਬਾਗ ਦੇ ਮੋਰਚੇ ਵਿਚ ਚਾਰ ਮਹੀਨਿਆਂ ਵਾਸਤੇ ਜੇਲ੍ਹ ਗਏ। ਫੇਰ ਦੋ ਸਾਲ ਜੈਤੋ (ਨਾਭੇ) ਦੇ ਮੋਰਚੇ ਵਿਚ ਪੰਥ ਦਾ ਸਾਥ ਦਿੰਦੇ ਰਹੇ। ਸੰਨ ੧੯੨੩ ਵਿਚ ਆਪ ਨੇ ਸਰਬ ਹਿੰਦ ਕੌਮੀ ਕਾਂਗਰਸ ਦੇ ਕੰਮਾਂ ਵਿਚ ਹਿੱਸਾ ਲੈਣਾ ਆਰੰਭਿਆ। ਸੰਨ ੧੯੨੯ ਵਿਚ ਕੁਝ ਤਕਰੀਰਾਂ ਕਰਨ ਬਦਲੇ ਆਪ ਜੇਲ੍ਹ ਗਏ।

ਇਸ ਤੋਂ ਪਿੱਛੋਂ ਸੰਨ ੧੯੩੬ ਵਿਚ ਪਹਿਲਾਂ ਆਪ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਮੇਟੀ ਦੇ ਮੀਤ ਪਰਧਾਨ ਤੇ ਫੇਰ ਸੰਨ ੧੯੩੨ ਤੋਂ ੧੯੪੯ ਤਕ ਪਰਧਾਨ ਰਹੇ। ਇਸੇ ਦੌਰਾਨ ਵਿਚ ਕਈ ਹੋਰ ਪੰਥਕ ਕੰਮਾਂ ਵਿਚ ਵੀ ਆਪ ਨੇ ਬੜੀ ਗਰਮ ਜੋਸ਼ੀ ਨਾਲ ਹਿੱਸਾ ਲਿਆ। ਸੰਨ ੧੯੩੮ ਵਿਚ ਆਪ 'ਸਰਦਾਰ ਸ਼ਾਮ ਸਿੰਘ ਅਟਾਰੀ ਅਕਾਲੀ ਕਾਨਫਰੰਸ' ਦੀ ਸਵਾਗਤ ਕਮੇਟੀ ਦੇ ਸਕੱਤਰ ਨੀਯਤ ਕੀਤੇ ਗਏ।

ਸੰਨ ੧੯੪੭ ਵਿਚ ਜਦ ਦੇਸ ਦਾ ਵੰਡਵਾਰਾ ਹੋਣ ਲੱਗਾ ਤਾਂ ਆਪ ਨੇ ਸਿੱਖਾਂ ਤੇ ਹਿੰਦੂਆਂ ਨੂੰ ਏਕਤਾ ਦੀ ਲੜੀ ਵਿਚ ਪਰੋਇਆ ਤੇ ਇਨ੍ਹਾਂ ਦੀ ਰੱਖਿਆ ਲਈ ਬੜਾ ਸਰਗਰਮ ਹਿੱਸਾ ਲਿਆ। ਸਤੰਬਰ, ਸੰਨ ੧੯੪੭ ਤੋਂ ਜੂਨ ੧੯੪੮ ਤਕ ਆਪ ਪੰਜਾਬ ਸਰਕਾਰ ਦੇ ਮੁੜ ਵਸਾਉ, ਇਸ ਤੋਂ ਪਿੱਛੋਂ ਇੰਡਸਟਰੀ ਤੇ ਖੇਤੀ ਬਾੜੀ ਵਿਭਾਗਾਂ ਦੇ ਵਜ਼ੀਰ ਰਹੇ।

ਇਸ ਦੌਰਾਨ ਵਿਚ ਆਪ ਬਹੁਤ ਕੁਝ ਲਿਖਦੇ ਰਹੇ। ਸਾਮਵਾਦ ਅਤੇ ਸਿੱਖਾਂ ਦੇ ਸਬੰਧ ਵਿਚ ਆਪ ਨੇ ਦੋ ਪੁਸਤਕਾਂ ਲਿਖੀਆਂ। ਸੰਨ ੧੯੪੭ ਵਿਚ ਆਪ ਨੇ ਪਹਿਲਾਂ ਪੰਜਾਬੀ ਦਾ ਰੋਜ਼ਾਨਾ 'ਵਰਤਮਾਨ' ਤੇ ਫੇਰ ਰੋਜ਼ਾਨਾ ਉਰਦੂ 'ਸ਼ੇਰਿ-ਭਾਰਤ' ਅੰਮ੍ਰਿਤਸਰੋਂ ਜਾਰੀ ਕੀਤੇ। ਸੰਨ ੧੯੫੨ ਵਿਚ ਰੋਜ਼ਾਨਾ 'ਵਰਤਮਾਨ' ਹਫ਼ਤਾਵਾਰ ਦੇ ਰੂਪ ਵਿਚ ਪਰਕਾਸ਼ਤ ਹੋਣ ਲੱਗਾ। ਇਹ ਪੱਤਰ ਹੁਣ ਆਪ ਦੀ ਐਡੀਟਰੀ ਹੇਠ ਸਫਲ ਢੰਗ ਨਾਲ ਚੱਲ ਰਿਹਾ ਹੈ।

## ਮਰਦੂਲ ਸਿੰਘ, ਕਵੀਸ਼ਰ

ਆਪ ਦਾ ਜਨਮ ਸੰਨ ੧੮੯੯ ਈ. ਵਿਚ ਹੋਇਆ। ਬੀ. ਏ. ਤਕ ਵਿਦਿਆ ਪਰਾਪਤ ਕੀਤੀ ਤੇ ਕਵਿਤਾ ਲਿਖਣ ਦੀ ਰੁਚੀ ਹੋਣ ਕਰ ਕੇ ਸ਼ੁਰੂ ਤੋਂ ਹੀ ਪਤਰਕਾਰੀ ਵਲ ਝੁਕ ਗਏ। ਸੰਨ ੧੯੨੦ ਵਿਚ ਆਪ ਨੇ ਅਕਾਲੀ ਲਹਿਰ ਵਿਚ ਹਿੱਸਾ ਲਿਆ ਤੇ ਉਸ ਤੋਂ ਅਗਲੇ ਸਾਲ ਸੰਨ ੧੯੨੧ ਵਿਚ

ਲਾਹੌਰ ਤੋਂ ਪੰਜਾਬੀ ਦਾ ਹਫਤਾਵਾਰ 'ਸੰਗਤ' ਅਖ਼ਬਾਰ ਪਰਕਾਸ਼ਤ ਕਰਨਾ ਅਰੰਭ ਕੀਤਾ। ਪੂਰੇ ਸੱਤ ਸਾਲ ਆਪ ਇਸ ਅਖ਼ਬਾਰ ਦੀ ਐਡੀਟਰੀ ਕਰਦੇ ਰਹੇ । ਪੱਤਰਕਾਰੀ ਦੇ ਲਿਹਾਜ਼ ਨਾਲ ਇਹ ਅਖ਼ਬਾਰ ਆਪਣਾ ਨਮੂਨਾ ਆਪ ਸੀ। ਇਸ ਦੇ ਸੰਪਾਦਕੀ ਨੋਟ ਪੜ੍ਹਨ ਜੋਗ ਹੁੰਦੇ ਸਨ।

ਸੰਨ ੧੯੨੭ ਵਿਚ ਆਪ ਨੇ ਅਖਬਾਰ 'ਸੰਗਤ' ਨੂੰ ਅਖਬਾਰ 'ਕ੍ਰਿਪਾਨ ਬਹਾਦੁਰ' ਦੇ ਨਾਲ ਸ਼ਾਮਲ ਕਰ ਦਿੱਤਾ। ਇਸ ਤੋਂ ਪਹਿਲਾਂ ਆਪ ਨੇ 'ਸਿਖ ਰੀਵੀਊ' (ਮਾਹਵਾਰ) ਤੇ 'ਨੀਊ ਹੈਰਲਡ' ਅੰਗਰੇਜ਼ੀ ਪੱਤਰ ਕੱਢੇ ਸਨ ਜੋ ਥੋੜਾ ਚਿਰ ਚੱਲ ਕੇ ਬੰਦ ਹੋ ਗਏ।

ਪਤਰਕਾਰੀ ਤੋਂ ਇਲਾਵਾ ਸੰਨ ੧੯੧੯ ਦੀ ਨਾ ਮਿਲਵਰਤਣ ਲਹਿਰ ਵਿਚ ਵੀ ਆਪ ਨੇ ਹਿੱਸਾ ਲਿਆ ਫੇਰ ਆਪ ਸੰਨ ੧੯੨੦ ਵਿਚ ਆਲ ਇੰਡੀਆ ਸਿੱਖ ਲੀਗ ਦੇ ਸਕੱਤਰ, ੧੯੨੫ ਵਿਚ ਪੰਜਾਬ ਪਰਾਵਿੰਸ਼ਲ ਕਾਨਫਰੰਸ ਦੇ ਪਰਧਾਨ ਰਹੇ। ਸੰਨ ੧੯੨੬ ਵਿਚ ਆਪ ਨੇ ਪੀਪਲਜ਼ ਇਨਸ਼ੋਰੈਂਸ ਕੰਪਨੀ ਸਥਾਪਤ ਕੀਤੀ। ਸੰਨ ੧੯੨੮ ਵਿਚ ਆਪ ਕਾਂਗਰਸ ਦੀ ਵਰਕਿੰਗ ਕਮੇਟੀ ਦੇ ਮੈਂਬਰ ਰਹੇ। ਫੇਰ ਉਥੋਂ ਹਟ ਕੇ ਨੇਤਾ ਜੀ ਸੁਭਾਸ਼ ਚੰਦ੍ਰ ਬੋਸ ਨਾਲ ਆਪ ਦਾ ਮੇਲ ਹੋ ਗਿਆ ਤੇ ਆਪ ਫਾਰਵਰਡ ਬਲਾਕ ਦੇ ਪਰਧਾਨ ਨੀਯਤ ਹੋਏ। ਅੱਜ ਕਲ ਆਪ ਦਿੱਲੀ ਰਹਿੰਦੇ ਹਨ। ਆਪ ਸੁਚੱਜੇ ਤੇ ਧੜਲੇਦਾਰ ਲੈਕਚਰਾਰ ਹਨ ਤੇ ਨਾਲ ਹੀ ਕਲਮ ਦੇ ਵੀ ਧਨੀ ਹਨ। ਆਪ ਪੰਜਾਬ ਤੇ ਹਿੰਦੁਸਤਾਨ ਦੇ ਪਰਸਿੱਧ ਪੱਤਰਕਾਰ ਅਤੇ ਅਗਾਂਹ ਵਧੂ ਰਾਜਸੀ ਆਗੂ ਹਨ।

### ਸਰਮੁਖ ਸਿੰਘ, ਅਮੋਲ

ਲਿਖਾਰੀ ਦੇ ਐਡੀਟਰ ਤੇ ਸੰਚਾਲਕ ਸਰਦਾਰ 'ਸਰਮੁਖ ਸਿੰਘ ਅਮੋਲ ਦਾ ਜਨਮ ੧੯੦੭ ਈ. ਵਿਚ ਹੋਇਆ। ਇਨ੍ਹਾਂ ਦੇ ਪਿਤਾ ਭਾਈ ਜੋਧ ਸਿੰਘ ਜੀ ਗਿਆਨੀ ਸਨ।

ਪਿਤਾ ਦੀ ਮੌਤ ਇਨ੍ਹਾਂ ਦੇ ਜਨਮ ਤੋਂ ਦੋ ਮਹੀਨੇ ਪਹਿਲਾਂ ਹੋਣ ਕਰ ਕੇ ਅਮੋਲ ਜੀ ਖਾਲਸਾ ਯਤੀਮ ਖਾਨਾ ਅੰਮ੍ਰਿਤਸਰ ਵਿਚ ਪਲੇ ਤੇ ਉਥੇ ਹੀ ਇਨ੍ਹਾਂ ਨੇ ਵਿਦਿਆ



ਪਰਾਪਤ ਕੀਤੀ। ਕਵਿਤਾ ਦਾ ਸ਼ੌਕ ਚੌਥੀ ਜਮਾਤ ਤੋਂ ਅਤੇ ਵਾਰਤਕ ਲਿਖਣ ਦਾ ਸ਼ੌਕ ਨੌਵੀਂ ਜਮਾਤ ਤੋਂ ਪੈਦਾ ਹੋਇਆ। ਪ੍ਰਿੰਸੀਪਲ ਤੇਜਾ ਸਿੰਘ ਜੀ ਤੋਂ ਇਨ੍ਹਾਂ ਨੂੰ ਸਾਹਿਤਕ ਪਰੇਰਨਾ ਮਿਲੀ। ਸੰਨ ੧੯੨੯ ਈ. ਵਿਚ ਗੁਰੂ ਰਾਮਦਾਸ ਕਾਲਜ ਖੋਲ੍ਹਿਆ ਜਿਥੇ ਆਪ ਵਿਦਿਆਰਥੀਆਂ ਨੂੰ ਗਿਆਨੀ ਆਦਿ ਯੂਨੀਵਰਸਿਟੀ ਕਲਾਸਾਂ ਪੜ੍ਹਾਂਦੇ ਰਹੇ ਤੇ ਨਾਲ ਹੀ ਪੰਜਾਬੀ ਪੁਸਤਕਾਂ ਵੀ ਲਿਖਦੇ ਰਹੇ।

ਸੰਨ ੧੯੩੪ ਵਿਚ ਆਪ ਨੇ ਅੰਮ੍ਰਿਤਸਰ ਤੋਂ ਰਸਾਲਾ 'ਲਿਖਾਰੀ' ਆਰੰਭ ਕੀਤਾ। ਇਹ ਰਸਾਲਾ ਆਪਣੇ ਢੰਗ ਦਾ ਨਿਰਾਲਾ ਤੇ ਨਿਰੋਲ ਸਾਹਿਤਕ ਸੀ। ਇਸ ਦੇ ਲੇਖ ਪੜ੍ਹ ਕੇ ਪਾਠਕਾਂ ਵਿਚ ਪੰਜਾਬੀ ਸਾਹਿੱਤ ਦਾ ਨਵਾਂ ਸ਼ੌਕ ਪੈਦਾ ਹੋਇਆ ਤੇ ਕਈ ਲਿਖਾਰੀ ਮੈਦਾਨ ਵਿਚ ਆਏ। ਇਹ ਪੱਤਰ ਪਹਿਲਾ ਤਿਮਾਹੀ, ਫੇਰ ਮਾਸਕ ਤੇ ਪਿਛੋਂ ਹਫ਼ਤਾਵਾਰ ਕਰ ਦਿੱਤਾ ਗਿਆ। ਸੰਨ ੧੯੪੭ ਦੇ ਫ਼ਿਸਾਦਾਂ ਤੋਂ ਪਿਛੋਂ ਕੁਝ ਚਿਰ ਇਹ ਪੱਤਰ ਰੋਜ਼ਾਨਾ ਵੀ ਛਪਦਾ ਰਿਹਾ, ਫੇਰ ਕਿਸੇ ਕਾਰਣ ਬੰਦ ਹੋ ਗਿਆ।

ਸਮੇਂ ਦੇ ਤਿੰਨ ਰੰਗ, ਅਮੋਲ ਜੀਵਨ, ਪੰਜਾਬੀ ਭੌਰੇ ਆਦਿ ਆਪ ਦੀਆਂ ਮਸ਼ਹੂਰ ਰਚਨਾਵਾਂ ਹਨ। ਅਮੋਲ ਜੀ ਪੰਜਾਬੀ ਦੇ ਇਕ ਮੰਨੇ ਪਰਮੰਨੇ ਲਿਖਾਰੀ ਹਨ।

## ਸਾਹਿਬ ਸਿੰਘ, ਪ੍ਰਿੰਸ

ਆਪ ਦਾ ਜਨਮ ੨ ਜਨਵਰੀ ਸੰਨ ੧੯੨੯ ਈ. ਨੂੰ ਉਜਾੜਾ ਜ਼ਿਲਾ

ਮਿੰਟਗੁਮਰੀ (ਹੁਣ ਪਾਕਿਸਤਾਨ) ਵਿਚ ਸਰਦਾਰ ਲਾਲ ਸਿੰਘ ਦੇ ਘਰ ਹੋਇਆ। ਦੇਸ ਦੀ ਵੰਡ ਤੋਂ ਪਹਿਲਾਂ ਆਪ ਮਿਲਟਰੀ ਫਾਰਮਜ਼ ਡੀਪਾਰਟਮੈਂਟ ਉਕਾੜਾ ਵਿਚ ਮੁਲਾਜ਼ਮ ਸਨ। ਪਿੱਛੋਂ ਕੁਝ ਚਿਰ ਖੰਨੇ ਆ ਕੇ ਰਹੇ ਤੇ ਫੇਰ ਸੰਨ ੧੯੫੧ ਵਿਚ ਕਲਕੱਤੇ ਜਾ ਕੇ ਯੂਨੀਵਰਸਟੀ ਲਾ ਕਾਲਜ ਵਿਚ ਕਾਨੂੰਨ ਦੀ ਪੜ੍ਹਾਈ ਸ਼ੁਰੂ ਕਰ ਦਿੱਤੀ।

ਮਾਰਚ ੧੯੫੨ ਤੋਂ ਆਪ ਨੇ ਹਫ਼ਤਾਵਾਰ 'ਦੀਪ' ਰਸਾਲੇ ਦੀ ਸ਼ਕਲ ਵਿਚ ਕਲਕੱਤਿਓਂ ਪਰਕਾਸ਼ਤ ਕਰਨਾ ਆਰੰਭਿਆ। ਪਹਿਲੇ ਪਹਿਲ ਤਾਂ ਆਪ ਨੂੰ ਇਸ ਕੰਮ ਵਿਚ ਕੁਝ ਮੁਸ਼ਕਿਲ ਪੇਸ਼ ਆਈ ਪਰ ਪਿਛੋਂ ਇਹ ਪੱਤਰ ਚੱਲ ਨਿਕਲਿਆ। ਹੁਣ ਆਪ ਕਾਨੂੰਨ ਦੀ ਪੜ੍ਹਾਈ ਦੇ ਨਾਲ ਹੀ ਇਸ ਪੱਤਰ ਦਾ ਸੰਪਾਦਨ ਵੀ ਕਰਦੇ ਹਨ।

## ਸੇਵਾ ਸਿੰਘ, ਭਾਈ



ਆਪ ਦਾ ਜਨਮ ਸੰਨ ੧੮੮੨-੮੩ ਦੇ ਨੇੜੇ ਤੇੜੇ ਨਗਰ ਸਰਾਇ ਆਲਮਗੀਰ ਜ਼ਿਲ੍ਹਾ ਗੁਜਰਾਤ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ

ਸਰਦਾਰ ਲਾਲ ਸਿੰਘ ਸੀ। ਲਗ ਭਗ ੩੦-੩੧ ਸਾਲ, ਗਾਲਬਨ ਸੰਨ ੧੯੧੪ ਤੋਂ ੧੯੪੫ ਤਕ ਆਪ 'ਖਾਲਸਾ ਸਮਾਚਾਰ' ਦੇ ਐਡੀਟਰ ਰਹੇ। ਆਪ ਪੱਤਰਕਾਰੀ ਦੇ ਮੈਦਾਨ ਵਿਚ ਇਕ ਸੁਲਝੇ ਹੋਏ ਦਿਮਾਗ਼ ਦੇ ਕਲਾਕਾਰ ਸਨ, ਇਸ ਲਈ ਪੰਜਾਬੀ ਵਿਚ ਇਸ ਵਿਸ਼ੇ ਤੇ ਆਪ ਨਾਲੋਂ ਚੰਗੀ ਮਿਸਾਲ ਮਿਲਣੀ ਜੇ ਦੁਰਲਭ ਨਹੀਂ ਤਾਂ ਕਠਿਨ ਅਵੱਸ਼ ਹੈ। ਆਪ ਦੇ ਲਿਖਣ-ਢੰਗ ਵਿਚ ਇਕ ਹੁਨਰ ਸੀ ਇਸ ਲਈ ਜੋ ਕੁਝ ਆਪ ਲਿਖਦੇ ਸਨ ਉਹ ਕਲਾ ਦੇ ਸੰਚੇ ਵਿਚ ਢਲੀ ਹੋਈ ਚੀਜ਼ ਹੁੰਦੀ ਸੀ। ਪੰਜਾਬੀ ਤੋਂ ਇਲਾਵਾ ਹਿੰਦੀ, ਸੰਸਕ੍ਰਿਤ, ਫ਼ਾਰਸੀ, ਅਰਬੀ ਤੇ ਉਰਦੂ ਬੋਲੀਆਂ ਦੇ ਵੀ ਆਪ ਚੰਗੇ ਜਾਣੂ ਸਨ। ਖਾਲਸਾ ਸਮਾਚਾਰ ਦੇ ਪੰਨਿਆਂ ਵਿਚੋਂ ਆਪ ਦੀ ਇਸ ਵਿਦਵਤਾ ਦੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਹਨ। ਧਾਰਮਕ ਬਹਿਸ ਮੁਬਾਹਸਿਆਂ ਦਾ ਆਪ ਨੂੰ ਬੜਾ ਅੱਛਾ ਗਿਆਨ ਸੀ ਤੇ ਦੇਸੀ ਵਿਦੇਸੀ ਖਬਰਾਂ ਉੱਤੇ ਆਪ ਜੋ ਸੰਪਾਦਕੀ ਨੋਟ ਚਾੜ੍ਹਦੇ ਸਨ ਉਹ ਰਾਜਨੀਤਕ ਨੁਕਤਾ ਨਿਗਾਹ ਤੋਂ ਬੜੇ ਭਾਵਪੂਰਤ ਤੇ ਢੁੱਕਵੇਂ ਹੁੰਦੇ ਸਨ।

ਖਾਲਸਾ ਸਮਾਚਾਰ ਦੀ ਸੰਪਾਦਕੀ ਤੋਂ ਬਿਨਾ ਆਪ ਨੇ ਕੁਝ ਪੁਸਤਕਾਂ ਵੀ ਲਿਖੀਆਂ ਸਨ ਜਿਨ੍ਹਾਂ ਵਿਚੋਂ ਗੁਰੂ ਪਦ ਨਿਰਣਯ (੩ ਭਾਗ), ਬਹਾਦੁਰ ਸਿੰਘਣੀਆਂ, ਸਿੱਖ ਤੇ ਗੁਰਦਵਾਰੇ, ਸਿੱਖਾਂ ਦਾ ਰਾਜ ਕਿਵੇਂ ਗਿਆ, ਹਜ਼ਰਤ ਮੁਹੰਮਦ ਸਾਹਿਬ ਦਾ ਜੀਵਨ, ਕੇਸ਼ ਆਦਿ ਪਰਸਿੱਧ ਹਨ। ਇਨ੍ਹਾਂ ਤੋਂ ਇਲਾਵਾ ਆਪ ਨੇ ਉਰਦੂ ਵਿਚ ਵੀ ਕਈ ਪੁਸਤਕਾਂ ਲਿਖੀਆਂ ਹਨ।

੨੯ ਜਨਵਰੀ, ਸੰਨ ੧੯੪੫ ਨੂੰ ਅਧਰੰਗ ਦੇ ਕਾਰਣ ਆਪ ਦਾ ਦੇਹਾਂਤ ਹੋਇਆ।

## ਗਿਆਨੀ ਸ਼ਾਦੀ ਸਿੰਘ, ਬੀ. ਏ.



ਆਪ ਦਾ ਜਨਮ ੧੩ ਅਕਤੂਬਰ, ਸੰਨ ੧੯੧੫ ਈ. ਨੂੰ ਲਾਲਾ ਸੁਲੇਖ ਚੰਦ ਜੀ ਦੇ ਘਰ ਪਿੰਡ ਬੁੜਾਇਲ ਜ਼ਿਲ੍ਹਾ ਅੰਬਾਲਾ ਵਿਚ ਹੋਇਆ। ਛੇਵੀਂ ਜਮਾਤ ਤਕ ਵਿਦਿਆ ਪਿੰਡ ਦੇ ਸਕੂਲ ਵਿਚ ਹੀ ਪੜ੍ਹੀ। ਫੇਰ ਭਾਈ ਵੀਰ ਸਿੰਘ ਦੇ ਛਾਪੇ ਖਾਨੇ ਗੁਰਮੁਖੀ ਕੰਪੋਜ਼ਿੰਗ ਦਾ ਕੰਮ ਸ਼ੁਰੂ ਕੀਤਾ । ਸੰਨ ੧੯੩੦ ਵਿਚ ਗਿਆਨੀ ਕਰਨ ਪਿਛੋਂ ਬੀ. ਏ. ਪਾਸ ਕੀਤੀ।

ਸੰਨ ੧੯੩੦-੩੧ ਵਿਚ ਆਪ ਨੇ ਅੰਮ੍ਰਿਤਸਰੋਂ ਹਫ਼ਤਾਵਾਰ ਅਖ਼ਬਾਰ 'ਮਜ਼ਦੂਰ' ਜਾਰੀ ਕੀਤਾ । ਇਸ ਤੋਂ ਪਹਿਲਾਂ ਕੁਝ ਚਿਰ ਆਪ ਨੇ ਰੋਜ਼ਾਨਾ 'ਅਸਲੀ ਕੌਮੀ ਦਰਦ' ਵਿਚ ਗਿਆਨੀ ਸ਼ੇਰ ਸਿੰਘ ਦੇ ਨਾਲ ਲਿਖਾਰੀ ਦੇ ਤੌਰ ਤੇ ਕੰਮ ਕੀਤਾ। ਫੇਰ ਜਦ 'ਅਸਲੀ ਕੌਮੀ ਦਰਦ' ਦੀ ਥਾਵੇਂ ਸੰਨ ੧੯੩੩ ਵਿਚ 'ਸਿੱਖ ਸੇਵਕ' ਜਾਰੀ ਹੋਇਆ ਤਾਂ ਆਪ ਉਸ ਦੇ ਸਹਾਇਕ ਐਡੀਟਰ ਥਾਪੇ ਗਏ । ਇਸ ਦੇ ਨਾਲ ਹੀ 'ਬੀਰ ਸਰਹੱਦੀ' ਜੋ ਪਿਸ਼ਾਵਰ ਤੋਂ ਪਰਕਾਸ਼ਤ ਹੁੰਦਾ ਸੀ, ਪਰ ਛਪਦਾ ਅੰਮ੍ਰਿਤਸਰੋਂ ਸੀ, ਐਡਿਟ ਕਰਦੇ ਰਹੇ। ਇਹ ਸਮਾ ਸੰਨ ੧੯੩੪-੩੬ ਦਾ ਸੀ।

ਸੰਨ ੧੯੩੯ ਤੋਂ ੧੯੪੩ ਤਕ ਆਪ ਰੋਜ਼ਾਨਾ 'ਅਕਾਲੀ ਪਤ੍ਰਿਕਾ' ਲਾਹੌਰ ਦੇ ਐਡੀਟਰ ਰਹੇ। ਇਸ ਪੱਤਰ ਵਿਚ ਇਸੇ ਸਮੇ ਆਪ ਨੇ ਇਕ ਲੇਖ-ਲੜੀ ਜਾਰੀ ਕੀਤੀ, ਜਿਸ ਦਾ ਸਿਰ ਲੇਖ ਸੀ 'ਅੱਜ ਦੁਨੀਆ ਕਿਥੇ ਖੜ੍ਹੀ ਹੈ'।ਇਹ ਲੇਖ ਵਿਦੇਸੀ ਰਾਜਸੀ ਮਾਮਲਿਆਂ ਬਾਰੇ ਬੜੀ ਮਰਮਭੇਦੀ ਆਲੋਚਨਾ ਹੋਣ ਕਰ ਕੇ ਪਾਠਕਾਂ ਲਈ ਖਾਸ ਦਿਲਚਸਪੀ ਦਾ ਕਾਰਣ ਬਣੇ ਤੇ ਕਈ ਸਿਆਣੇ ਸੱਜਨਾਂ ਵਲੋਂ ਇਨ੍ਹਾਂ ਦੀ ਸਲਾਹੁਤਾ ਹੋਈ।

ਸੰਨ ੧੯੪੩ ਤੋਂ ੧੯੪੬ ਤਕ ਆਪ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪਰਚਾਰ ਵਿਭਾਗ ਦੇ ਇਨਚਾਰਜ ਰਹੇ ਤੇ ਨਾਲ ਹੀ ਇਸ ਸਮੇ 'ਗੁਰਦੁਆਰਾ ਗਜ਼ਟ' ਦਾ ਸੰਪਾਦਨ ਵੀ ਕਰਦੇ ਰਹੇ।

ਦੇਸ ਦੇ ਵੰਡਵਾਰੇ ਤੋਂ ਪਿਛੋਂ ਸੰਨ ੧੯੪੭ ਦੇ ਅੰਤ ਵਿਚ ਆਪ ਮੁੜ ਰੋਜ਼ਾਨਾ 'ਅਕਾਲੀ ਪਤ੍ਰਿਕਾ' ਦੇ ਚੀਫ਼ ਐਡੀਟਰ ਥਾਪੇ ਗਏ। ਆਪ ਉਸ ਸਮੇ ਤੋਂ ਲੈ ਕੇ ਹੁਣ ਤਕ ਉਸੇ ਸੇਵਾ ਤੇ ਲੱਗੇ ਹੋਏ ਹਨ।

ਆਪ ਬੜੀ ਦੇਰ ਤੋਂ ਪੰਜਾਬੀ ਜਰਨਲਿਸਟਾਂ ਦੀ ਐਸੋਸੀਏਸ਼ਨ ਦੀ ਅੰਤਰੰਗ ਕਮੇਟੀ ਦੇ ਮੈਂਬਰ ਤੇ ਉਸ ਦੀ ਜਲੰਧਰ ਬਰਾਂਚ ਦੇ ਪਰਧਾਨ ਹਨ। ਇਸ ਤੋਂ ਇਲਾਵਾ ਆਪ ਪੰਜਾਬ ਸਰਕਾਰ ਦੀ ਪ੍ਰੈਸ ਐਡਵਾਈਜ਼ਰੀ ਕਮੇਟੀ ਵਿਚ ਪੰਜਾਬੀ ਅਖ਼ਬਾਰਾਂ ਦੇ ਪਰਤੀਨਿਧ ਦੇ ਤੌਰ ਤੇ ਮੈਂਬਰ ਵੀ ਚੁਣੇ ਗਏ ਹਨ।

## ਸ਼ੇਰ ਸਿੰਘ, ਗਿਆਨੀ

ਆਪਣੇ ਸਮੇ ਦੇ ਮੰਨੇ ਪਰਮੰਨੇ ਰਾਜਸੀ ਨੇਤਾ ਸਨ। ਆਪ ਆਪਣੀ ਵਿਦਵਤਾ, ਰਾਜਸੀ ਸੂਝ ਤੇ ਬਰੀਕੀ ਲਈ ਮਸ਼ਹੂਰ ਸਨ। 'ਅਸਲੀ ਕੌਮੀ ਦਰਦ', 'ਪੰਜਾਬ' ਆਦਿ ਕਈ ਅਖ਼ਬਾਰ ਆਪਦੇ ਉੱਦਮ ਦਾ ਸਿੱਟਾ ਸਨ। ਖ਼ੂਬ ਧੜੱਲੇਦਾਰ ਬੋਲਦੇ ਸਨ। ਉਸੇ ਤਰ੍ਹਾਂ ਧੜੱਲੇਦਾਰ ਲਿਖਦੇ ਸਨ। ਵਿਦਵਤਾ ਦਾ ਪਿਛੋਕੜ, ਕਾਟਵੀਂ ਦਲੀਲ, ਤਿਖਾ ਬੋਧਕ ਅਨਭਵ ਤੇ ਸੁਭਾਵਕ ਸਰਲਤਾ ਆਪਦੀ ਲਿਖਣ ਸ਼ੈਲੀ ਦੇ ਸ਼ਿੰਗਾਰ ਸਨ। ਪੰਜਾਬੀ ਦੇ ਰਾਜਸੀ ਸਾਹਿੱਤ ਵਿਚ ਇਨੀ ਸ਼ਕਤੀਵਰ ਤੇ ਸੁਚੇਤ ਲਿਖਤ ਹੋਰ ਕਿਸੇ ਪੱਤਰਕਾਰ ਦੀ ਨਹੀਂ ਮਿਲਦੀ।

## ਸੋਹਣ ਸਿੰਘ, ਜੋਸ਼



ਆਪ ਦਾ ਜਨਮ ਸੰਨ ੧੯੦੦ ਦੇ ਕਰੀਬ ਪਿੰਡ ਚੇਤਨ ਪੁਰਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਦਾਰ ਲਾਲ ਸਿੰਘ ਦੇ ਘਰ ਹੋਇਆ। ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਐਫ. ਏ. ਪਾਸ ਕਰਨ ਪਿੱਛੋਂ ਆਪ ਨੇ ਪਰਾਈਵੇਟ ਤੌਰ ਤੇ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਆਪ 'ਕਿਰਤੀ', 'ਪ੍ਰਭਾਤ', ਅਤੇ 'ਜੰਗਿ ਆਜ਼ਾਦੀ' ਦੇ ਐਡੀਟਰ ਰਹੇ ਹਨ।

ਅਕਾਲੀ ਲਹਿਰ ਦੇ ਸਮੇ ਆਪ ਸਰਗਰਮ ਅਕਾਲੀ ਸਨ। ਅੱਜ ਕਲ੍ਹ ਆਪ ਕਮਯੂਨਿਸਟ ਪਾਰਟੀ ਦੇ ਮੋਢੀਆਂ ਵਿਚੋਂ ਹਨ ਤੇ ਪੰਜਾਬ ਕੌਂਸਲ ਦੇ ਮੈਂਬਰ ਹਨ।

## ਹਰ ਕਿਸ਼ਨ ਸਿੰਘ



ਆਪ ਦਾ ਜਨਮ ੧੩ ਸਤੰਬਰ ਸੰਨ ੧੯੧੦ ਨੂੰ ਮਿੱਠਾ ਟਿਵਾਣਾ, ਜ਼ਿਲ੍ਹਾ ਸ਼ਾਹਪੁਰ, ਵਿਚ ਹੋਇਆ। ਖ਼ਾਲਸਾ ਹਾਈ ਸਕੂਲ, ਸਰਗੋਧਾ, ਵਿਚੋਂ ਦਸਵੀਂ ਤੇ ਗਵਰਨਮੈਂਟ ਕਾਲਜ, ਲਾਹੌਰ ਵਿਚੋਂ ਬੀ. ਏ. ਪਾਸ ਕੀਤੀ। ਸੰਨ ੧੯੩੫ ਵਿਚ ਆਪ ਨੇ ਐਲ ਐਲ. ਬੀ. ਕੀਤੀ।

ਹਫ਼ਤਾਵਾਰ 'ਪ੍ਰੀਤ-ਸੈਨਿਕ' ਦੇ ਐਡੀਟਰ ਰਹੇ। ਸੰਨ ੧੯੪੨ ਵਿਚ ਆਪ ਨੇ ਰਸਾਲਾ 'ਪੰਜਾਬੀ ਸਾਹਿੱਤ' ਤੇ ਸੰਨ ੧੯੪੮ ਵਿਚ ਹਫ਼ਤਾਵਾਰ 'ਆਸ਼ਾ' ਤੇ ਸੰਨ ੧੯੫੨ ਵਿਚ ਬੱਚਿਆਂ ਲਈ ਮਾਹਵਾਰੀ ਰਸਾਲਾ 'ਜੀਵਨ ਪ੍ਰਭਾਤ' ਜਾਰੀ ਕੀਤਾ।

ਇਸ ਤੋਂ ਬਿਨਾ ਆਪ ਨੇ ਕਈ ਪੁਸਤਕਾਂ ਵੀ ਲਿਖੀਆਂ ਹਨ। ਜਿਨ੍ਹਾਂ ਵਿਚੋਂ 'ਹੇਰ ਫੇਰ' ਤੇ 'ਅੱਜ ਕਲ੍ਹ ਦੀ ਪੰਜਾਬੀ ਨਸਰ' ਪਰਸਿੱਧ ਹਨ।

## ਹਰੀ ਸਿੰਘ, ਗਿਆਨੀ



ਆਪ ਦਾ ਜਨਮ ੧੨ ਮਈ, ੧੯੨੦ ਨੂੰ ਸਰਦਾਰ ਨਾਨਕ ਸਿੰਘ ਦੇ ਘਰ ਪਿੰਡ ਫੁਲਗਰਾਂ ਜ਼ਿਲਾ ਹਜ਼ਾਰਾ (ਸੂਬਾ ਸਰਹੱਦ-ਹੁਣ ਪਾਕਿਸਤਾਨ) ਵਿਚ ਹੋਇਆ।

ਸੰਨ ੧੯੪੨ ਵਿਚ ਆਪ ਨੇ 'ਗਿਆਨੀ ਗਜ਼ਟ' ਪੱਤਰ ਜਾਰੀ ਕੀਤਾ। ਜਿਸ ਵਿਚ ਗਿਆਨੀ ਦੇ ਪਰਚਿਆਂ ਬਾਰੇ ਲੇਖ ਹੀ ਆਮ ਤੌਰ ਤੇ ਪਰਕਾਸ਼ਤ ਹੁੰਦੇ ਸਨ। ਇਨ੍ਹਾਂ ਹੀ ਦਿਨਾਂ ਵਿਚ ਆਪ 'ਬ੍ਰਾਹਮਣ ਸਿੱਖ ਸਮਾਚਾਰ' ਤੇ ਫੇਰ ਸੰਨ ੧੯੪੮ ਵਿਚ ਕੁਝ ਚਿਰ ਆਪ ਨੇ ਹਫ਼ਤਾਵਾਰ 'ਅਕਾਲੀ ਜੋਧਾ' ਦੀ ਐਡੀਟਰੀ ਕੀਤੀ। ਇਸੇ ਤਰ੍ਹਾਂ ਕੁਝ ਚਿਰ ਆਪ ਰੋਜ਼ਾਨਾ 'ਖ਼ਾਲਸਾ ਸੇਵਕ' ਨੂੰ ਵੀ ਐਡਿਟ ਕਰਦੇ ਰਹੇ। ਪਿੱਛੋਂ ਹਫਤਾਵਾਰ 'ਮੇਲ ਮਿਲਾਪ' ਦੇ ਐਡੀਟਰ ਰਹੇ।

## ਹੀਰਾ ਸਿੰਘ, ਦਰਦ



ਆਪ ਦਾ ਜਨਮ ੩੦ ਸਤੰਬਰ ਸੰਨ ੧੮੯੬ ਨੂੰ ਪਿੰਡ ਘਗਰੋਟ, ਜ਼ਿਲਾ ਰਾਵਲਪਿੰਡੀ, ਵਿਚ ਹੋਇਆ। ਆਪ ਪੰਜਾਬੀ ਦੇ ਪੁਰਾਣੇ ਪੱਤਰਕਾਰ ਹਨ ਤੇ 'ਅਕਾਲੀ, 'ਕੌਮੀ ਦਰਦ', ਆਦਿ ਅਖ਼ਬਾਰਾਂ ਵਿਚ ਕੰਮ ਕਰਦੇ ਰਹੇ ਹਨ। ਸੰਨ ੧੯੨੪ ਤੋਂ ਆਪ ਰਸਾਲਾ 'ਫੁਲਵਾੜੀ' ਦੇ ਐਡੀਟਰ ਹਨ। ਸਦਾ ਅਗਾਂਹ ਵਧੂ ਲਹਿਰਾਂ ਨਾਲ ਸਬੰਧਤ ਰਹੇ ਹਨ।

## ਕਰਤਾਰ ਸਿੰਘ, ਦਾਖਾ

ਪੰਡਿਤ ਕਰਤਾਰ ਸਿੰਘ ਦਾਖਾ ਦਾ ਜਨਮ ੭ ਦਸੰਬਰ ੧੮੮੮ ਈ. ਨੂੰ ਹੋਇਆ। ਸੰਸਕ੍ਰਿਤ ਵਿਆਕਰਣ ਤੇ ਹਿੰਦੂ ਦਰਸ਼ਨਾਂ ਦੀ ਪੜ੍ਹਾਈ ਆਪ ਨੇ ਪੰਡਿਤ ਬਸੰਤ ਸਿੰਘ ਜੀ ਪਟਿਆਲਾ ਵਾਲਿਆਂ ਤੋਂ ਕੀਤੀ। ਕਈ ਸਾਲ ਆਪ ਗੁਰੂ ਕਾਸ਼ੀ, ਪੱਤਰ ਨੂੰ ਐਡਿਟ ਕਰਦੇ ਰਹੇ। ਆਪ ਵੇਦ, ਵੇਦਾਂਗ, ਨਯਾਯ, ਵੇਦਾਂਤ ਆਦਿ ਦੇ ਗਹਿਰੇ ਵਿਦਵਾਨ, ਵਿਆਕਰਣ ਵਿਚ ਪਾਰੰਗਤ ਅਤੇ ਗੁਰਮਤ

ਦੇ ਅਦੁਤੀ ਖੋਜੀ ਹਨ। ਦੋ ਕੁ ਸਾਲ ਆਪ ਮਹਿਕਮਾ ਪੰਜਾਬੀ ਵਿਚ ਨਿਰੁਕਤਕਾਰ ਦੀ ਪਦਵੀ ਉੱਤੇ ਪੰਜਾਬੀ ਬੋਲੀ ਦੀ ਸੇਵਾ ਵੀ ਕਰਦੇ ਰਹੇ ਹਨ। ਆਪ ਦੀਆਂ ਰਚੀਆਂ ਗੁਰ ਕਾਵਯ ਦਰਸ਼ਨ, ਨਯਾਯ ਪਰਿਭਾਸ਼ਾ, ਖੜਗ ਖਾਲਸਾ, ਭਗੌਤੀ ਮੰਡਨ, ਪੰਜਾਬੀ-ਹਿੰਦੀ ਦਾ ਟਾਕਰਾ, ਸ੍ਰੀ ਗੁਰੂ ਵਿਆਕਰਣ ਪੰਚਾਇਣ, ਅਲੰਕਾਰ ਨਿਰਣਯ, ਆਦਿ ਪੁਸਤਕਾਂ ਵਿਦਵਾਨਾਂ ਵਿਚ ਪਰਸਿੱਧ ਹਨ।

## ਕਰਤਾਰ ਸਿੰਘ, ਬਲੱਗਨ



ਆਪ ਦਾ ਦਾ ਜਨਮ ਸੰਨ ੧੯੦੮ ਵਿਚ ਪਿੰਡ ਬਲੱਗਨ ਜ਼ਿਲਾ ਸਿਆਲ ਕੋਟ ਵਿਚ ਹੋਇਆ। ਪਿਤਾ ਦਾ ਨਾਮ ਸਰਦਾਰ ਮੇਹਰ ਸਿੰਘ ਸੀ। ਦਸਵੀਂ ਤਕ ਵਿਦਿਆ ਪੜ੍ਹੀ। ਸੰਨ ੧੯੩੩ ਤੋਂ ਆਪ ਦਾ ਝੁਕਾਉ ਪੱਤਰਕਾਰੀ ਵਲ ਹੋਇਆ। ਇਸੇ ਸਾਲ ਤੋਂ ਲਗ ਭਗ ਸੰਨ ੧੯੩੭ ਤਕ ਆਪ ਉਰਦੂ ਹਫ਼ਤਾਵਾਰ 'ਦੇਹਾਤੀ ਦੁਨੀਆ' ਦੇ ਐਡੀਟਰ ਰਹੇ।

ਅੱਜ ਕਲ ਆਪ ਪੰਜਾਬੀ ਦੇ ਪਰਸਿੱਧ ਰਸਾਲਾ 'ਕਵਿਤਾ' ਦੇ ਸੰਪਾਦਕ ਸਨ। ਖ਼ੁਦ ਇਕ ਅੱਛੇ ਕਵੀ ਹਨ ਜਿਸ ਕਰਕੇ ਕਵਿਤਾ ਉੱਤੇ ਬੜੀ ਅੱਛੀ ਆਲੋਚਨਾ ਕਰਦੇ ਹਨ। ਰਸਾਲਾ 'ਕਵੀ' (ਕਲਕੱਤਾ) ਤੋਂ ਪਿੱਛੋਂ ਰਸਾਲਾ 'ਕਵਿਤਾ' ਦੂਜੇ ਨੰਬਰ ਤੇ ਹੈ। ਜਿਥੋਂ ਤਕ ਖੋਜ ਦਾ ਸਬੰਧ ਹੈ, ਇਹ ਦੋਵੇਂ ਹੀ ਰਸਾਲੇ ਨਿਰੋਲ ਪੰਜਾਬੀ ਕਵਿਤਾ ਨਾਲ ਸਬੰਧ ਰੱਖਣ ਵਾਲੇ ਹਨ ਜੋ ਵੇਖਣ ਵਿਚ ਆਏ ਹਨ।

## ਕਰਤਾਰ ਸਿੰਘ, ਬਲਬੀਰ

ਇਨ੍ਹਾਂ ਦਾ ਜਨਮ ਪਿੰਡ ਭੁੱਚੋ ਖ਼ੁਰਦ, ਤਹਿਸੀਲ ਤੇ ਜ਼ਿਲਾ ਫ਼ੀਰੋਜ਼ਪੁਰ ਵਿਚ ਸਰਦਾਰ ਭਾਨ ਸਿੰਘ ਦੇ ਘਰ ਅਪਰੈਲ, ਸੰਨ ੧੯੦੪ ਈ. ਵਿਚ ਹੋਇਆ। ਬੀ. ਏ. ਤਕ ਵਿਦਿਆ ਪੜ੍ਹੀ। ਪਿਛੋਂ ਅਕਾਲੀ ਲਹਿਰ ਵਿਚ ਹਿੱਸਾ ਲਿਆ ਤੇ 'ਅਸਲੀ' ਕੌਮੀ ਦਰਦ', 'ਬੁਰਛਾ, ਸੁਧਾਰ' ਤੇ 'ਸਿਖ ਸੇਵਕ' ਦੇ ਐਡੀਟਰ ਰਹੇ। ਕੁਝ ਚਿਰ ਮਾਲਵਾ ਪ੍ਰਤੀਨਿਧ ਖ਼ਾਲਸਾ ਦੀਵਾਨ ਦੀ ਸਕੱਤਰੀ ਵੀ ਕੀਤੀ। ਅੱਜ ਕਲ ਆਪ ਬਤੌਰ ਐਕਸਟਰਾ ਅਸਿਸਟੈਂਟ ਰੈਕਰੂਟਿੰਗ ਅਫਸਰ ਕੰਮ ਕਰਦੇ ਹਨ ਤੇ ਦਿੱਲੀ ਰਹਿੰਦੇ ਹਨ। ਸੰਪਾਦਕੀ ਦੇ ਕੰਮ ਤੋਂ ਛੁੱਟ ਪੰਜਾਬੀ ਬੋਲੀ ਵਿਚ ਇਨ੍ਹਾਂ ਨੇ ਸੋਲਾਂ ਕਲਾਂ ਤੇ ਅੱਠ ਹੀਰੇ ਨਾਮੀ ਦੋ ਪੁਸਤਕਾਂ ਵੀ ਲਿਖੀਆਂ ਹਨ।

## ਕੁਲਦੀਪ ਸਿੰਘ



ਆਪ ਬਚਪਨ ਤੋਂ ਹੀ ਪੱਤਕਾਰੀ ਨਾਲ ਦਿਲਚਸਪੀ ਰੱਖਣ ਕਰਕੇ ਰੋਜ਼ਾਨਾ 'ਅਕਾਲੀ' 'ਅਕਾਲੀ ਪਤ੍ਰਿਕਾ' ਤੇ 'ਅਜੀਤ' ਵਿਚ ਕੰਮ ਕਰਦੇ ਰਹੇ ਹਨ। ਅੱਜ ਕਲ ਆਪ ਪੰਜਾਬੀ ਦੇ ਪਰਸਿੱਧ ਰਸਾਲਾ 'ਕਹਾਣੀ' ਦੇ ਐਡੀਟਰ ਹਨ।

## ਕੌਰ ਸਿੰਘ, ਅਕਾਲੀ

ਆਪ ਦਾ ਜਨਮ ਪਿੰਡ ਪੱਧਰ, ਤਹਿਸੀਲ ਉੜੀ, ਜ਼ਿਲਾ ਮੁਜ਼ੱਫਰਾਬਾਦ (ਕਸ਼ਮੀਰ) ਵਿਚ ਭਾਈ ਮਹਾਂ ਸਿੰਘ ਦੇ ਘਰ ਮਹੀਨਾ ਹਾੜ, ਸੰਮਤ ੧੯੪੩ (ਸੰਨ ੧੮੮੬ ਈ.) ਵਿਚ ਹੋਇਆ। ਬਚਪਨ ਵਿਚ ਹੀ ਸਿੱਖ ਧਰਮ ਤੇ ਸਾਹਿੱਤ ਦੀ ਸੇਵਾ ਦਾ ਪ੍ਰੇਮ ਜਾਗਿਆ। ਸੰਨ ੧੯੦੭ ਈ. ਵਿਚ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੱਖਰ ਕ੍ਰਮ ਅਨੁਸਾਰ ਤਤਕਰਾ ਤਿਆਰ ਕਰਨਾ ਆਰੰਭ ਕੀਤਾ,

ਜੋ ਸੰਨ ੧੯੨੩ ਵਿਚ ਸੰਪੂਰਨ ਹੋਇਆ। ਇਹ ੧੫੦੦ ਸਫੇ ਦਾ ਮਹਾਨ ਗ੍ਰੰਥ ਪੰਜਾਬੀ ਬੋਲੀ ਵਿਚ ਇਸ ਕਿਸਮ ਦਾ ਆਪ ਦਾ ਸਭ ਤੋਂ ਪਹਿਲਾ ਜਤਨ ਹੈ।

ਇਸ ਤੋਂ ਬਿਨਾ ਆਪ ਨੇ ਦੋ ਪੁਸਤਕਾਂ 'ਗੁਰ ਸੋਭਾ' ਤੇ 'ਇਸਤ੍ਰੀ ਸੰਕਟ ਮੋਚਨ' ਵੀ ਪਰਕਾਸ਼ਤ ਕੀਤੀਆਂ ਸਨ। ਸੰਨ ੧੯੨੭ ਵਿਚ ਆਪ ਦੇ ਉੱਦਮ ਨਾਲ ਚਕਾਰ (ਕਸ਼ਮੀਰ) ਵਿਚ ਇਕ ਆਸ਼ਰਮ ਦੀ ਨੀਂਹ ਰੱਖੀ ਗਈ ਜਿੱਥੇ ਗਰੀਬ ਕਸ਼ਮੀਰੀ ਬੱਚਿਆਂ ਨੂੰ ਮੁਫਤ ਵਿਦਿਆ ਦਿਤੀ ਜਾਂਦੀ ਸੀ। ਇਸ ਤੋਂ ਇਲਾਵਾ ਆਪ ਨੇ ਅਪਰੈਲ, ਸੰਨ ੧੯੩੦ ਵਿਚ ਇਸੇ ਆਸ਼ਰਮ ਤੋਂ 'ਕਸ਼ਮੀਰ ਸਿੱਖ ਸਮਾਚਾਰ' ਨਾਮੀ ਇਕ ਮਾਹਵਾਰੀ ਪੱਤਰ ਜਾਰੀ ਕੀਤਾ ਜੋ ੧੯੪੭ ਤਕ ਬਾਕਾਇਦਾ ਚਲਦਾ ਰਿਹਾ। ਪਿਛੋਂ ਪਾਕਿਸਤਾਨੀ ਹਮਲੇ ਦੇ ਕਾਰਣ ਇਹ ਪੱਤਰ ਬੰਦ ਹੋ ਗਿਆ।

ਫੇਰ ਆਪ ਪਟਿਆਲੇ ਆ ਗਏ। ਏਥੇ ੨੩ ਜਨਵਰੀ, ਸੰਨ ੧੯੫੩ ਨੂੰ ਆਪ ਦਾ ਦੇਹਾਂਤ ਹੋਇਆ।

## ਗੁਰਦਿੱਤ ਸਿੰਘ ਗਿਆਨੀ



ਆਪ ਦਾ ਜਨਮ ਪਿੰਡ ਮਿੱਠੇਵਾਲ ਰਿਆਸਤ ਮਾਲੇਰ ਕੋਟਲਾ ਵਿਚ ਸੰਨ ੧੯੨੩ ਈ. ਨੂੰ ਫਰਵਰੀ ਦੇ ਮਹੀਨੇ ਹੋਇਆ। ਪਿਤਾ ਦਾ ਨਾਮ ਹੀਰਾ ਸਿੰਘ ਸੀ। ਪਿਤਾ ਪੁਰਖੀ ਤੋਂ ਸਿਖ ਧਰਮ ਵਲ ਰੁਚੀ ਹੋਣ ਕਰ ਕੇ ਆਪ ਨੇ ਛੋਟੀ ਉਮਰ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਸੂਰਜ ਪ੍ਰਕਾਸ਼, ਆਦਿ ਗ੍ਰੰਥ ਅਰਥਾਂ ਸਮੇਤ ਪੜ੍ਹ ਲਏ। ੧੯੪੫ ਵਿਚ ਗਿਆਨੀ ਪਾਸ ਕੀਤੀ ਤੇ ਉਸ ਤੋਂ ਅਗਲੇ ਸਾਲ ਸੰਨ ੧੯੪੬ ਵਿਚ ਆਪ ਦੀ ਰੁਚੀ ਪੰਜਾਬੀ ਪੁਸਤਕਾਂ ਲਿਖਣ ਵਲ ਹੋਈ। ਸਭ ਤੋਂ ਪਹਿਲਾਂ ਆਪ ਨੇ ਬੜੀ ਕਰੜੀ ਖੋਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਿਹਾਸ ਲਿਖਿਆ ਜੋ ਅਧ ਛਪਿਆ ਹੀ ਪਾਕਿਸਤਾਨ ਦੇ ਝਗੜੇ ਵਿਚ ਅੱਗ ਦੀ ਭੇਟ ਹੋ ਗਿਆ। ਫੇਰ ਆਪ ਨੇ ਸੰਨ ੧੯੪੯ ਵਿਚ ਪਟਿਆਲਿਓਂ ਹਫਤਾਵਾਰ 'ਲੋਕ ਸੇਵਕ' ਪੱਤਰਕਾ ਕੱਢੀ। ਇਸ ਦੇ ਨਾਲ ਹੀ ਰਸਾਲਾ 'ਜੀਵਨ ਸੰਦੇਸ਼' ਤੇ ਫੇਰ ਸੰਨ ੧੯੫੦ ਵਿਚ ਰੋਜ਼ਾਨਾ 'ਪ੍ਰਕਾਸ਼' ਜਾਰੀ ਕੀਤਾ। ਆਪਣੇ ਪੱਤਰਾਂ ਨੂੰ ਪੱਕੇ ਪੈਰਾਂ ਤੇ ਕਰਨ ਲਈ ਦੋ ਕੁ ਸਾਲ ਤੋਂ ਆਪ ਨੇ ਇਕ ਪ੍ਰੈਸ ਵੀ ਪਟਿਆਲੇ ਲਾਇਆ। ਰੋਜ਼ਾਨਾ 'ਪ੍ਰਕਾਸ਼' ਪਿਛਲੇ ਸਾਲ ਕੁਝ ਚਿਰ ਵਾਸਤੇ ਉਰਦੂ ਵਿਚ ਵੀ ਨਿਕਲਦਾ ਰਿਹਾ ਸੀ, ਪੈਪਸੂ ਦੀ ਰਾਜਧਾਨੀ ਵਿਚੋਂ ਰੋਜ਼ਾਨਾ ਅਖ਼ਬਾਰ ਕੱਢਣ ਦਾ ਪਹਿਲਾ ਉਪਰਾਲਾ ਆਪ ਨੇ ਹੀ ਕੀਤਾ ਹੈ।

ਪੱਤਰਕਾਰੀ ਤੋਂ ਬਿਨਾ ਗਿਆਨੀ ਜੀ ਨੇ ਪੰਜਾਬੀ ਲਿਪੀ ਤੇ ਵਾਰ-ਸਾਹਿੱਤ ਬਾਰੇ ਵੀ ਚੰਗੀ ਖੋਜ ਕੀਤੀ ਹੈ। ਇਸ ਦੇ ਨਾਲ ਹੀ ਆਪ ਕਹਾਣੀ-ਕਲਾ ਤੇ ਕਵਿਤਾ ਨਾਲ ਵੀ ਦਿਲਚਸਪੀ ਰਖਦੇ ਹਨ ਤੇ ਕਈ ਵੇਰ ਕਹਾਣੀਆਂ ਤੇ ਕਵਿਤਾਂ ਲਿਖਦੇ ਰਹਿੰਦੇ ਹਨ।

### ਗੁਰਚਰਨ ਸਿੰਘ, ਐਮ. ਏ.

ਆਪ ਦਾ ਜਨਮ ਜੁਲਾਈ ਸੰਨ ੧੯੧੭ ਈ. ਨੂੰ ਪਿੰਡ ਲੰਮੇ ਰਿਆਸਤ ਕਪੂਰਥਲਾ ਵਿਚ ਹੋਇਆ। ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਆਪ ਨੇ ਐਮ.ਏ. ਪਾਸ ਕੀਤੀ।

ਵਿਦਿਆ ਪਰਾਪਤੀ ਦੇ ਦਿਨਾਂ ਵਿਚ ਹੀ ਆਪ ਦਾ ਝੁਕਾਉ ਪੱਤਰਕਾਰੀ ਵਲ ਹੋਇਆ। ਸੰਨ ੧੯੪੨ ਵਿਚ ਰੋਜ਼ਾਨਾ 'ਖਾਲਸਾ ਸੇਵਕ' ਤੇ ੧੯੪੩

ਵਿਚ 'ਖਾਲਸਾ ਗਜ਼ਟ' ਕਲਕੱਤਾ ਵਿਚ ਕੰਮ ਕਰਦੇ ਰਹੇ । ਇਸ ਤੋਂ ਪਿਛੋਂ ਆਪ ਲਾਹੌਰ ਆ ਕੇ ਸਪਤਾਹਕ 'ਕੁੰਦਨ' ਦੇ ਐਡੀਟਰ ਨਿਯਤ ਹੋਏ।

ਸੰਨ ੧੯੪੫-੪੬ ਵਿਚ ਆਪ ਨੇ ਉਰਦੂ ਅਖਬਾਰ 'ਬੰਦੇ ਮਾਤ੍ਰਮ' ਤੇ ਰੋਜ਼ਾਨਾ 'ਰਣਜੀਤ' ਦੀ ਐਡੀਟਰੀ ਵੀ ਕੀਤੀ। ਦੇਸ ਦੀ ਵੰਡ ਪਿੱਛੋਂ ਸੰਨ ੧੯੪੮ ਵਿਚ ਆਪ ਪਟਿਆਲੇ ਪਹੁੰਚ ਗਏ ਤੇ ਸੰਨ ੧੯੫੧ ਤੋਂ ਮਹਿਕਮਾ ਖੇਤੀ ਬਾੜੀ ਨਾਭਾ ਦੇ ਪੱਤਰ 'ਖੇਤੀ ਵਾੜੀ' ਦੇ ਐਡੀਟਰ ਥਾਪੇ ਗਏ। ਅੱਜ ਕਲ੍ਹ ਆਪ ਉਸੇ ਸੇਵਾ ਨੂੰ ਨਿਭਾ ਰਹੇ ਹਨ।

**ਗੁਰਚਰਨ ਸਿੰਘ, ਸਾਖੀ**



ਆਪ ਅੰਮ੍ਰਿਤਸਰ ਦੇ ਪਰਸਿੱਧ ਪੰਜਾਬੀ ਪੱਤਰਕਾਰ ਭਾਈ ਮਤਾਬ ਸਿੰਘ ਬੀਰ ਦੇ ਪੁਤਰ ਹਨ। ਪੱਤਰਕਾਰੀ ਦਾ ਸ਼ੌਕ ਆਪ ਨੂੰ ਪਿਤਾ ਵਲੋਂ ਵਿਰਸੇ ਵਿਚ ਮਿਲਿਆ ਜਿਸ ਕਰਕੇ ਕਾਲਜ ਦੀ ਪੜ੍ਹਾਈ ਖ਼ਤਮ ਕਰਨ ਸਾਰ ਇਸ ਪਾਸੇ ਜੁਟ ਗਏ । ਪਹਿਲਾਂ ਅਖਬਾਰ 'ਬੀਰ' ਤੇ ਫੇਰ ਕੁਝ ਚਿਰ ਰਸਾਲਾ 'ਅੰਮ੍ਰਿਤ' ਦੇ ਸੰਪਾਦਕ ਰਹੇ। ਇਸ ਤੋਂ ਪਿੱਛੋਂ ਆਪ ਨੇ ਆਪਣੀ ਸੁਪਤਨੀ ਧਰਮ ਕੌਰ 'ਅੰਮ੍ਰਿਤ' ਬੀ. ਏ. ਦੇ ਸਹਿਯੋਗ ਨਾਲ ਰਸਾਲਾ 'ਅਮਰ

ਕਹਾਣੀਆਂ' ਸੰਨ ੧੯੫੧ ਵਿਚ ਆਰੰਭ ਕੀਤਾ ਜੋ ਹੁਣ ਤਕ ਚਲ ਰਿਹਾ ਹੈ। ਇਸ ਤੋਂ ਇਲਾਵਾ ਦੂਜਾ ਪੱਤਰ ਆਪ ਨੇ ਬਾਲ ਸਿਖਿਆ ਲਈ ਮਾਹਵਾਰੀ 'ਸਕੂਲ' ਜਾਰੀ ਕੀਤਾ। ਆਪ ਇਕ ਸਫ਼ਲ ਕਹਾਣੀਕਾਰ ਤੇ ਸਫਲ ਪੱਤਰਕਾਰ ਹਨ।

ਗੁਰਬਖਸ਼ ਸਿੰਘ,



ਆਪ ਦਾ ਜਨਮ ਅਪਰੈਲ ਸੰਨ ੧੮੯੫ ਵਿਚ ਸਿਆਲਕੋਟ ਵਿਚ ਹੋਇਆ। ਦਸਵੀਂ ਜਮਾਤ ਪਾਸ ਕਰ ਕੇ ਆਪ ਉਚੇਰੀ ਵਿਦਿਆ ਲਈ ਲਾਹੌਰ ਦੇ ਮਿਸ਼ਨ ਕਾਲਜ ਵਿਚ ਦਾਖਲ ਹੋਏ। ਫੇਰ ਰੁੜਕੀ ਜਾ ਕੇ ਓਵਰਸੀਅਰ ਕਲਾਸ ਦੀ ਪੜ੍ਹਾਈ ਸ਼ੁਰੂ ਕੀਤੀ। ਉਥੋਂ ਕੋਰਸ ਖਤਮ ਕਰ ਕੇ ਆਪ ਸਰਕਾਰੀ ਨੌਕਰੀ ਵਿਚ ਚਲੇ ਗਏ।

ਉਨ੍ਹਾਂ ਦਿਨਾਂ ਵਿਚ ਯੂਰਪ ਦਾ ਪਹਿਲਾ ਮਹਾ ਯੁੱਧ ਛਿੜਿਆ ਹੋਇਆ ਸੀ। ਆਪ ਨੇ ਸਰਕਾਰ ਪਾਸ ਲੜਾਈ ਵਿਚ ਜਾਣ ਲਈ ਅਰਜ਼ੀ ਦਿੱਤੀ। ਪਹਿਲਾਂ ਆਪ ਬਸਰੇ ਫੇਰ ਬਗਦਾਦ ਤੇ ਬਗਦਾਦੋਂ ਈਰਾਨ ਚਲੇ ਗਏ। ਈਰਾਨ ਵਿਚ ਆਪ ਦੀ ਇਕ ਅਮਰੀਕਨ ਪਾਦਰੀ ਨਾਲ ਮੁਲਾਕਾਤ ਹੋਈ ਜਿਸ ਨੇ ਆਪ ਦੀ ਜ਼ਿੰਦਗੀ ਦਾ ਰੁਖ ਪਲਟ ਦਿੱਤਾ। ਉਸ ਪਾਦਰੀ ਨੇ ਅਮਰੀਕਾ ਦੀ ਮਿਸ਼ੀਗਨ ਯੂਨੀਵਰਸਟੀ ਦੇ ਡੀਨ ਨਾਲ ਆਪ ਦੀ ਜਾਣ ਪਛਾਣ ਕਰਵਾ ਦਿੱਤੀ। ਓਸ

ਵਾਕਫੀ ਦੇ ਸਦਕੇ ਆਪ ਇੰਜੀਨੀਅਨੀ ਦਾ ਕੋਰਸ ਕਰਨ ਵਾਸਤੇ ਅਮਰੀਕਾ ਚਲੇ ਗਏ।

ਪਹਿਲਾਂ ਸਿੱਖ ਧਰਮ ਤੇ ਫੇਰ ਪੱਛਮ ਦੇ ਲਿਖਾਰੀਆਂ ਦਾ ਆਪ ਦੀ ਜ਼ਿੰਦਗੀ ਤੇ ਚੋਖਾ ਅਸਰ ਪਿਆ। ਅਮਰੀਕਾ ਵਿਚ ਬੀਤੇ ਜੀਵਨ ਦੇ ਚਾਰ ਸਾਲਾਂ ਤੋਂ ਆਪ ਨੂੰ ਕਈ ਨਵੀਆਂ ਪਰੇਰਨਾਂ ਮਿਲੀਆਂ ਤੇ ਕਈ ਨਵੇਂ ਸੁਪਨੇ ਜਾਗੇ। ਅਮਰੀਕਾ ਤੋਂ ਵਾਪਸ ਆ ਕੇ ਆਪ ਬੀ. ਬੀ. ਐਂਡ ਸੀ. ਆਈ. ਰੇਲਵੇ ਤੇ ਐਨ. ਡਬਲਯੂ ਰੇਲਵੇ ਵਿਚ ਇੰਜੀਨੀਅਰ ਰਹੇ। ੧੯੩੧ ਵਿਚ ਆਪ ਦੀ ਨੌਕਰੀ ਖੱਚਤ ਵਿਚ ਆ ਗਈ।

ਸੰਨ ੧੯੩੩ ਵਿਚ ਆਪ ਨੇ ਨੌਸ਼ਹਿਰੇ ਤੋਂ ਰਿਸਾਲਾ 'ਪ੍ਰੀਤ ਲੜੀ' ਅਰੰਭ ਕੀਤਾ। ਪੰਜ ਸਾਲ ਪਿੱਛੋਂ ਆਪ ਨੇ ਆਪਣਾ ਦਫਤਰ ਲਾਹੌਰ ਬਦਲ ਲਿਆ।

ਸੰਨ ੧੯੩੮ ਵਿਚ ਪਿੰਡ ਲੋਪੋਕੀ ਦੇ ਲਾਗੇ ਆਪ ਨੇ ਪ੍ਰੀਤ ਨਗਰ ਆਬਾਦ ਕੀਤਾ ਤੇ ਪ੍ਰੀਤ ਸੈਨਾ ਦੀ ਭਰਤੀ ਕੀਤੀ। 'ਪ੍ਰੀਤ ਸੈਨਿਕ' ਨਾਮੀ ਇਕ ਹਫ਼ਤਾਵਾਰ ਅਖ਼ਬਾਰ ਵੀ ਆਰੰਭ ਕੀਤਾ। ਇਸ ਤਰ੍ਹਾਂ 'ਪ੍ਰੀਤ ਲੜੀ' ਦੇ ਪਾਠਕਾਂ ਦਾ ਘੇਰਾ ਬਹੁਤ ਚੌੜਾ ਹੋ ਗਿਆ।

ਅੱਜ ਕਲ ਆਪ 'ਪ੍ਰੀਤ ਲੜੀ' ਦੇ ਨਾਲ 'ਬਾਲ ਸੰਦੇਸ਼' ਨਾਮੀ ਰਸਾਲਾ ਵੀ ਪਰਕਾਸ਼ਤ ਕਰਦੇ ਹਨ। ਆਪ ਦੀ ਕਲਮ ਵਿਚ ਬੜਾ ਜਾਦੂ ਹੈ ਜਿਸ ਨਾਲ ਆਪ ਨੇ ਪੰਜਾਬੀ ਵਾਰਤਕ ਨੂੰ ਨਵਾਂ ਰੂਪ ਤੇ ਮੁਹਾਂਦਰਾ ਦਿੱਤਾ ਹੈ। 'ਪ੍ਰੀਤ ਕਹਾਣੀਆਂ' 'ਅਣ ਵਿਆਹੀ ਮਾਂ', 'ਪਰਮ ਮਨੁੱਖ', 'ਸਾਵੀਂ ਪੱਧਰੀ ਜ਼ਿੰਦਗੀ', 'ਪ੍ਰੀਤ ਡਰਾਮੇ', 'ਏਸ਼ੀਆ ਦਾ ਚਾਨਣ', 'ਸੁਪਨੇ', ਆਦਿ ਆਪ ਦੀਆਂ ਪਰਸਿੱਧ ਪੁਸਤਕਾਂ ਹਨ।

## ਗੁਰਬਖ਼ਸ਼ ਸਿੰਘ, ਸ਼ੈਦਾ

ਆਪ ਦਾ ਜਨਮ ਫਰਵਰੀ, ਸੰਨ ੧੯੧੨ ਈ. ਵਿਚ ਪਿੰਡ ਸਿਆਲਬਾ ਜ਼ਿਲਾ ਅੰਬਾਲਾ ਵਿਖੇ ਸਰਦਾਰ ਪਰਸਾ ਸਿੰਘ ਦੇ ਘਰ ਹੋਇਆ। ਦਸਵੀਂ ਤਕ ਵਿਦਿਆ ਪੜ੍ਹੀ। ਫੇਰ ਉਰਦੂ, ਫਾਰਸੀ ਤੇ ਪੰਜਾਬੀ ਆਨਰਜ਼ ਦੇ ਇਮਤਹਾਨ ਚੰਗੇ

ਨੰਬਰ ਲੈ ਕੇ ਪਾਸ ਕੀਤੇ। ਕਾਫੀ ਸਮਾ ਆਪ ਖਾਲਸਾ ਹਾਈ ਸਕੂਲ ਪਟਿਆਲਾ ਵਿਚ ਉਰਦੂ ਫਾਰਸੀ ਦੇ ਟੀਚਰ ਰਹੇ।

ਫੇਰ ਨੌਕਰੀ ਛੱਡ ਕੇ ਅਗਸਤ, ਸੰਨ ੧੯੪੮ ਵਿਚ ਪਟਿਆਲਿਓਂ 'ਬਾਲ ਸੰਸਾਰ' ਨਾਮੀ ਮਾਹਵਾਰੀ ਰਸਾਲਾ ਜਾਰੀ ਕੀਤਾ ਜੋ ਹੁਣ ਤਕ ਬਾਕਾਇਦਾ ਚਲ ਰਿਹਾ ਹੈ ਤੇ ਆਪ ਇਸ ਦੇ ਮੁਖ ਸੰਪਾਦਕ ਹਨ। ਇਸ ਤੋਂ ਇਲਾਵਾ ਆਪ ਨੇ ਪਿਛੇ ਜੇਹੇ ਹਫਤਾਵਾਰ 'ਲੋਕ-ਸਮਾਚਾਰ' ਪਰਕਾਸ਼ਨਾ ਆਰੰਭਿਆ ਹੈ। ਪੱਤਰਕਾਰੀ ਤੋਂ ਬਿਨਾ ਬਾਲ ਸਿਖਿਆ ਲਈ 'ਹਾਸੇ ਦਾ ਪਹਾੜ', 'ਗਿੱਦੜ ਦਾ ਵਿਆਹ' ਤੇ 'ਚਾਨਣ ਚਿੱਟੀ' ਨਾਮੀ ਕੁਝ ਕਿਤਾਬਾਂ ਵੀ ਆਪ ਨੇ ਲਿਖੀਆਂ ਹਨ।

## ਗੁਰਬਖ਼ਸ਼ ਸਿੰਘ, ਕੇਸਰੀ

ਆਪ ਦਾ ਜਨਮ ਪਿੰਡ ਹਸਨਪੁਰ, ਜ਼ਿਲਾ ਅੰਬਾਲਾ ਵਿਚ ਸਰਦਾਰ ਧਿਆਨ ਸਿੰਘ ਦੇ ਘਰ ਮਿਤੀ ਫਗਣ, ਸੰਮਤ ੧੯੩੮ ਬਿ. ਮੁਤਾਬਕ ਸੰਨ ੧੮੮੧ ਈ. ਨੂੰ ਹੋਇਆ। ਪਿੰਡ ਘੜੂੰਏਂ ਤੇ ਕੁਰਾਲੀ ਦੇ ਸਕੂਲਾਂ ਵਿਚ ਆਪ ਨੇ ਉਰਦੂ, ਫਾਰਸੀ ਪੜ੍ਹੀ ਤੇ ਫੇਰ ਸਿੱਖ. ਸਾਹਿੱਤ ਤੇ ਇਤਿਹਾਸ ਦਾ ਅੱਛਾ ਗਿਆਨ ਪਰਾਪਤ ਕੀਤਾ।

ਸੰਨ ੧੯੦੬ ਵਿਚ ਆਪ ਮਲਾਇਆ ਗਏ ਤੇ ਉਥੋਂ ਦੇ ਖ਼ਾਲਸਾ ਦੀਵਾਨ ਦੇ ਪਰਚਾਰਕ ਬਣੇ। ਫੇਰ ਸੰਨ ੧੯੦੮ ਵਿਚ ਵਾਪਸ ਦੇਸ ਆ ਕੇ ਆਪ ਨੇ ਭਾਈ ਦਿੱਤ ਸਿੰਘ ਕੰਨਿਆ ਪਾਠਸ਼ਾਲਾ, ਰੋਪੜ ਦਾ ਪਰਬੰਧ ਆਪਣੇ ਜ਼ਿਮੇ ਲਿਆ ਤੇ ਸੰਨ ੧੯੧੦ ਵਿਚ 'ਦਿੱਤ ਸਿੰਘ ਮੈਗਜ਼ੀਨ' ਨਾਮੀ ਮਾਹਵਾਰੀ ਰਸਾਲਾ ਰੋਪੜ ਤੋਂ ਜਾਰੀ ਕੀਤਾ। ਸੰਨ ੧੯੧੩ ਵਿਚ ਰਿਆਸਤ ਪਟਿਆਲਾ ਦੇ ਸਰਕਾਰੀ ਅਖਬਾਰ 'ਪਟਿਆਲਾ ਗਜ਼ਟ' ਦੇ ਆਪ ਐਡੀਟਰ ਥਾਪੇ ਗਏ। ਪਟਿਆਲੇ ਪਹੁੰਚ ਕੇ ਪਹਿਲਾਂ ਆਪ ਕੁਝ ਚਿਰ ਇਸ ਗਜ਼ਟ ਦੇ ਐਡੀਟਰ, ਫੇਰ ਇਨਸਪੈਕਟਰ ਧਰਮ ਅਰਥ ਡਿਓਢੀ ਮੁਅੱਲਾ ਅਤੇ ਇਸ ਤੋਂ ਪਿਛੋਂ ਸਕੱਤਰ ਗੁਰਦਵਾਰਾ ਕਮੇਟੀ ਰਹੇ। ਫੇਰ ਆਪ ਕਈ ਸਾਲਾਂ ਬਾਦ ਇਸ ਸਰਵਿਸ ਤੋਂ ਰੀਟਾਇਰ ਹੋ ਗਏ।



ਇਸ ਤੋਂ ਪਿਛੋਂ ਕੁਝ ਚਿਰ ਆਪ ਨੇ ਅਕਾਲੀ ਲਹਿਰ ਵਿਚ ਹਿੱਸਾ ਲਿਆ ਤੇ ਦਸੰਬਰ, ਸੰਨ ੧੯੨੦ ਵਿਚ ਲਾਹੌਰੋਂ ਨਿਕਲਨ ਵਾਲੇ ਰੋਜ਼ਾਨਾ 'ਰਣਜੀਤ' ਦੇ ਐਡੀਟਰ ਨੀਅਤ ਹੋਏ। ਪਿਛੇ ਜਿਹੇ ਆਪ ਪੰਚ ਖਾਲਸਾ ਦੀਵਾਨ ਪੰਚ ਖੰਡ (ਭਸੌੜ) ਪੈਪਸੂ ਦੇ ਰਸਾਲਾ 'ਖ਼ਾਲਸਾ ਪਾਰਲੀਮੈਂਟ ਗਜ਼ਟ' ਦੇ ਆਨਰੇਰੀ ਸੰਪਾਦਕ ਸਨ।

ਪੱਤਰਕਾਰੀ ਦੇ ਕੰਮ ਤੋਂ ਬਿਨਾ ਆਪ ਨੇ ਕੁਝ ਕਿਤਾਬਾਂ ਵੀ ਲਿਖੀਆਂ ਹਨ, ਜਿਨ੍ਹਾਂ ਵਿਚੋਂ 'ਨਿੱਕੀਆਂ ਜਿੰਦਾਂ ਤੇ ਵਡੇ ਸਾਕੇ', 'ਭੁੱਲੜ ਜੱਟ', 'ਪੁਜਾਰੀ ਪਰਬੋਧ' ਆਦਿ ਪਰਸਿੱਧ ਹਨ।

## ਗੁਰਬਖਸ਼ ਸਿੰਘ ਨੌਰੰਗ



ਆਪ ਸਰਦਾਰ ਲਾਭ ਸਿੰਘ ਜੀ ਨਾਰੰਗ ਮਾਲਕ 'ਫ਼ਤਿਹ' ਅਤੇ 'ਪ੍ਰੀਤਮ' ਦਿਲੀ ਦੇ ਭਰਾ ਹਨ। ਪਹਿਲਾਂ ਸੰਨ ੧੯੨੩ ਈ. ਵਿਚ ਇਨ੍ਹਾਂ ਦੋਹਾਂ ਭਰਾਵਾਂ ਨੇ ਰਸਾਲਾ 'ਪ੍ਰੀਤਮ' ਮਿੰਟਗੁਮਰੀ ਤੋਂ ਆਰੰਭ ਕੀਤਾ ਸੀ। ਇਹ ਰਸਾਲਾ ਉਸ ਸਮੇ ਆਪਣੀ ਕਿਸਮ ਦਾ ਪਹਿਲਾ ਸੀ। ਜਦ ਇਹ ਵੰਗੀ ਤਰ੍ਹਾਂ

ਚਲ ਨਿਕਲਿਆ ਤਾਂ ਉਤਸ਼ਾਹ ਵਧਣ ਤੇ ਇਨ੍ਹਾਂ ਨੇ ਨਾਲ ਹੀ ਹਫ਼ਤਾਵਾਰ 'ਫ਼ਤਹ' ਵੀ ਆਰੰਭ ਕਰ ਦਿਤਾ। ਕੁਝ ਚਿਰ ਪਿੱਛੋਂ ਆਪ 'ਪ੍ਰੀਤਮ' ਦਾ ਦਫ਼ਤਰ ਬਦਲ ਕੇ ਪਹਿਲਾਂ ਅੰਮ੍ਰਿਤਸਰ ਤੇ ਫੇਰ ਲਾਹੌਰ ਲੈ ਗਏ।

ਸੰਨ ੧੯੩੧ ਦੇ ਨੇੜੇ ਤੇੜੇ ਦੋਵੇਂ ਭਰਾ ਵੱਖੋ ਵੱਖ ਹੋ ਗਏ ਤੇ ਵੰਡਵਾਰਾ ਹੋਣ ਤੇ ਸਰਦਾਰ ਗੁਰਬਖਸ਼ ਸਿੰਘ ਨੌਰੰਗ ਨੇ ਪੰਦਰਾਂ ਰੋਜ਼ਾ 'ਪੰਜਾਬੀ ਪੰਚ' ਅੰਮ੍ਰਿਤਸਰੋਂ ਆਰੰਭ ਕੀਤਾ ਜੋ ਪਿੱਛੋਂ ਹਫ਼ਤਾਵਾਰ ਤੇ ਫੇਰ ਮਾਹਵਾਰ ਕਰ ਦਿੱਤਾ ਗਿਆ। 'ਪੰਜਾਬੀ ਪੰਚ' ਤੋਂ ਇਲਾਵਾ ਆਪ ਨੇ ਸੰਨ ੧੯੩੯ ਦੇ ਨੇੜੇ ਰਸਾਲਾ 'ਮੌਜੀ ਠਾਕੁਰ' ਤੇ ਫੇਰ ਰੋਜ਼ਾਨਾ 'ਸਿੱਖ' ਪਰਕਾਸ਼ਤ ਕਰਨਾ ਆਰੰਭਿਆ। ਕੁਝ ਚਿਰ ਚੱਲ ਕੇ ਰਸਾਲਾ 'ਮੌਜੀ ਠਾਕੁਰ' ਤਾਂ ਬੰਦ ਹੋ ਗਿਆ ਤੇ 'ਪੰਜਾਬੀ ਪੰਚ' ਅਤੇ ਰੋਜ਼ਾਨਾ 'ਸਿੱਖ' ਉਸੇ ਤਰ੍ਹਾਂ ਕਾਇਮ ਰਹੇ ਜੋ ਅੱਜ ਤੋੜੀ ਬਦਸਤੂਰ ਚਲਦੇ ਹਨ।

ਹੁਣ ਕੁਝ ਚਿਰ ਤੋਂ ਰਸਾਲਾ 'ਪੰਜਾਬੀ ਪੰਚ' ਤੇ ਰੋਜ਼ਾਨਾ 'ਸਿੱਖ' ਦਾ ਦਫ਼ਤਰ ਛਿਹਰਟਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੈ ਤੇ ਉਥੋਂ ਨੌਰੰਗ ਹੋਰਾਂ ਦੇ ਆਪਣੇ ਹੀ ਛਾਪੇ ਖਾਨੇ ਵਿਚੋਂ ਇਹ ਦੋਵੇਂ ਪੱਤਰ ਪਰਕਾਸ਼ਤ ਹੁੰਦੇ ਹਨ।

### ਗੁਰਮੁਖ ਸਿੰਘ, ਗੁਰਮੁਖ

ਆਪ ਦਾ ਜਨਮ ਸੰਨ ੧੮੯੫ ਵਿਚ ਪਿੰਡ ਝੰਡੇ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਦਾਰ ਝੰਡਾ ਸਿੰਘ ਦੇ ਘਰ ਹੋਇਆ। ਆਪ ਦੇ ਦਾਦਾ ਭਾਈ ਮਹਿਤਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸੂਰਜ ਮੁਖੀ ਪਲਟਨ ਵਿਚ ਸਿਪਾਹੀ ਸਨ। ਉਨ੍ਹਾਂ ਤੋਂ ਪਿਛੋਂ ਸਰਦਾਰ ਝੰਡਾ ਸਿੰਘ ਕੰਮ ਕਾਰ ਦੇ ਸਿਲਸਿਲੇ ਵਿਚ ਲਾਹੌਰ ਜਾ ਕੇ ਰਹਿਣ ਲਗ ਪਏ ਤੇ ਉਥੇ ਉਨ੍ਹਾਂ ਦੇ ਸਪੁੱਤਰ ਗੁਰਮੁਖ ਸਿੰਘ ਨੇ ਦਸਵੀਂ ਤਕ ਵਿਦਿਆ ਪਰਾਪਤ ਕੀਤੀ।

ਸੰਨ ੧੯੧੪ ਵਿਚ ਗੁਰਮੁਖ ਸਿੰਘ ਨੇ ਪੱਤਰਕਾਰੀ ਦੇ ਮੈਦਾਨ ਵਿਚ ਕਦਮ ਰੱਖਿਆ ਤੇ ਸਰਦਾਰ ਜੀਵਨ ਸਿੰਘ ਸੇਵਕ ਦੇ ਨਾਲ ਰਲ ਕੇ ਅਖ਼ਬਾਰ 'ਖ਼ਾਲਸਾ ਸੇਵਕ' ਕੱਢਣ ਲੱਗੀ। ਆਪ 'ਅਕਾਲੀ' (ਗੁਰਮੁਖੀ ਤੇ ਉਰਦੂ), ਰੋਜ਼ਾਨਾ 'ਮਿਲਾਪ', 'ਫ਼ਤਹ', 'ਪ੍ਰੀਤਮ', ਰੋਜ਼ਾਨਾ 'ਅਜੀਤ' (ਉਰਦੂ)

ਰੋਜ਼ਾਨਾ 'ਵਰਤਮਾਨ', (ਗੁਰਮੁਖੀ) ਰੋਜ਼ਾਨਾ 'ਸ਼ੇਰੇ ਭਾਰਤ' (ਉਰਦੂ), ਰੋਜ਼ਾਨਾ 'ਸਿੱਖ' (ਗੁਰਮੁਖੀ) ਤੇ ਹਫ਼ਤਾਵਾਰ 'ਪੰਜਾਬੀ ਪੰਚ' ਆਦਿ ਦੇ ਐਡੀਟਰ ਰਹੇ ਹਨ। ਆਪ ਨੇ ਡੇਢ ਦਰਜਨ ਦੇ ਕਰੀਬ ਪੰਜਾਬੀ ਤੇ ਉਰਦੂ ਵਿਚ ਪੁਸਤਕਾਂ ਵੀ ਲਿਖੀਆਂ ਹਨ।

ਪੰਜਾਬੀ ਦੇ ਪਰਸਿੱਧ ਕਵੀ ਸਰਦਾਰ ਅਵਤਾਰ ਸਿੰਘ ਆਜ਼ਾਦ ਨੇ ਆਪ ਦੀ ਪੱਤਰਕਾਰੀ ਬਾਰੇ ਆਪਣੀ ਇਕ ਕਵਿਤਾ ਵਿਚ ਇਉਂ ਲਿਖਿਆ ਹੈ –

ਇਕ ਬੀਬਾ ਸਾਊ ਐਡੀਟਰ,
ਜੋ ਪੰਜਤਾਲੀਆਂ ਤੋਂ ਨਹੀਂ ਟੱਪਿਆ।
ਪਰ ਮਿਹਨਤ ਦੀ ਝਮਣੀ ਨਾਲ,
ਐਉਂ ਜਾਪੇ ਜਿਉਂ ਉਮਰ ਓਸ ਦੀ ਵਿਚੋਂ
ਝੜ ਗਏ ਨੇ ਸਠ ਸਾਲ।
ਮੇਜ਼ ਉਤੇ ਦਿਨ ਭਰ ਸਿਰ ਸੁੱਟੀਂ,
ਨੈਣਾਂ ਰਾਹੀਂ ਰੱਤ ਵਗਾਂਦਾ,
ਕਿਸੇ ਮਸ਼ੀਨ ਵਾਂਗ ਹੱਥ ਉਸਦਾ,
ਕਾਗ਼ਜ਼ ਉਤੇ ਕਲਮ ਚਲਾਂਦਾ।
ਸਿਆਲ ਉਨ੍ਹਾਲੇ ਸੰਝ ਸਵੇਰੇ,
ਲੇਖਾਂ ਲਈ, ਕਹਾਣੀਆਂ ਦੇ ਲਈ,
ਉਹ ਰਹਿੰਦਾ ਗਲਤਾਨ।
ਮਣਾਂ ਮੂੰਹੀ ਕਾਗ਼ਜ਼ ਲਿਖ ਥੱਕੀ,
ਹਾਇ ਓਸ ਦੀ ਜਾਨ।

## ਗੁਰਮੁਖ ਸਿੰਘ, ਪ੍ਰੋਫ਼ੈਸਰ

ਆਪ ਦਾ ਜਨਮ ਅਪਰੈਲ, ਸੰਨ ੧੯੪੯ ਵਿਚ ਕਪੂਰਥਲੇ ਇਕ ਜੱਟ ਸਿੱਖ ਘਰਾਣੇ ਵਿਚ ਹੋਇਆ। ਆਪ ਦੇ ਪਿਤਾ ਭਾਈ ਵਸਾਵਾ ਸਿੰਘ ਪਿੰਡ ਚੰਧੜ, ਜ਼ਿਲ੍ਹਾ ਗੁਜਰਾਂਵਾਲਾ ਦੇ ਵਸਨੀਕ ਸਨ। ਪਹਿਲਾਂ ਉਹ ਮਹਾਰਾਜਾ ਸ਼ੇਰ ਸਿੰਘ ਵਾਲੀਏ ਲਾਹੌਰ ਪਾਸ ਤੇ ਪਿੱਛੋਂ ਰਾਜਾ ਰਣਧੀਰ ਸਿੰਘ ਤੇ ਕੰਵਰ



ਬਿਕਰਮ ਸਿੰਘ, ਕਪੂਰਥਲਾ ਦੇ ਪਾਸ ਰਸੋਈਏ ਰਹੇ। ਕੰਵਰ ਬਿਕਰਮ ਸਿੰਘ ਨੇ ਉਨ੍ਹਾਂ ਦੇ ਪੁੱਤਰ ਭਾਈ ਗੁਰਮੁਖ ਸਿੰਘ ਨੂੰ ਵਿਦਿਆ ਪੜ੍ਹਾਈ ਅਤੇ ਉਚੇਰੀ ਤਾਲੀਮ ਹਾਸਲ ਕਰਨ ਲਈ ਗਵਰਨਮੈਂਟ ਕਾਲਜ, ਲਾਹੌਰ ਵਿਚ ਦਾਖਲ ਕਰਵਾਇਆ।

ਇਨ੍ਹਾਂ ਮੁਢਲੇ ਸਾਲਾਂ ਵਿਚ ਹੀ ਭਾਈ ਗੁਰਮੁਖ ਸਿੰਘ ਦੇ ਦਿਲ ਵਿਚ ਕੌਮੀ ਸੇਵਾ, ਵਿਦਿਆ ਪਰਚਾਰ ਅਤੇ ਪੱਤਰਕਾਰੀ ਦਾ ਸ਼ੌਕ ਜਾਗਿਆ। ਸੰਨ ੧੮੭੯ ਵਿਚ ਉਨ੍ਹਾਂ ਨੇ ਲਾਹੌਰ ਵਿਚ ਸਿੰਘ ਸਭਾ ਬਣਾਈ ਤੇ ਫੇਰ ਸੰਨ ੧੮੮੦ ਵਿਚ ਸਿੰਘ ਸਭਾ ਲਹਿਰ ਦਾ ਮੁੱਢ ਬੰਨ੍ਹਿਆ। ਇਸ ਤੋਂ ਪਿਛੋਂ ਉਨ੍ਹਾਂ ਨੇ ਖਾਲਸਾ ਪ੍ਰੈਸ ਲਾਇਆ ਤੇ ਸੰਨ ੧੮੯੩ ਵਿਚ ਖਾਲਸਾ ਕਾਲਜ (ਅੰਮ੍ਰਿਤਸਰ) ਕਾਇਮ ਕੀਤਾ। 'ਗੁਰਮੁਖੀ ਅਖ਼ਬਾਰ' (੧੮੮੦), 'ਵਿਦਿਆਰਕ ਪੰਜਾਬ' (੧੮੮੧), 'ਸੁਧਾਰਾਰਕ' (੧੮੮੫), ਖ਼ਾਲਸਾ ਗਜ਼ਟ (੧੮੮੫) ਅਤੇ 'ਖਾਲਸਾ ਅਖ਼ਬਾਰ' (੧੮੮੫) ਆਰੰਭ ਕਰ ਕੇ ਆਪ ਨੇ ਪੰਜਾਬੀ ਪੱਤਰ ਕਲਾ ਨੂੰ ਜਨਮ ਦਿੱਤਾ। ਆਪ ਓਰੀਐਂਟਲ ਕਾਲਜ, ਲਾਹੌਰ, ਵਿਚ ਪਰੋਫੈਸਰ ਅਤੇ ਪੰਜਾਬੀ ਦੇ ਪਹਿਲੇ ਵਾਰਤਕ ਲਿਖਾਰੀਆਂ ਵਿਚੋਂ ਸਨ। ੨੮ ਸਤੰਬਰ, ਸੰਨ ੧੮੯੮

ਨੂੰ ਆਪ ਦਾ ਦੇਹਾਂਤ ਸ੍ਰੀ ਨਗਰ, ਕੰਡਾ ਘਾਟ, ਇਲਾਕਾ ਪਟਿਆਲਾ ਵਿਚ ਹੋਇਆ।

ਚਰਨ ਸਿੰਘ, ਸ. ਸ.

ਆਪ ਦਾ ਜਨਮ ਅਕਤੂਬਰ, ਸੰਨ ੧੮੮੧ ਵਿਚ ਹੋਇਆ। ਵਿਦਿਆ ਪਰਾਪਤੀ ਤੋਂ ਉਪਰੰਤ ਆਪ ਨੇ ਪੱਤਰਕਾਰੀ ਦੇ ਮੈਦਾਨ ਵਿਚ ਕਦਮ ਰੱਖਿਆ। ਸੰਨ ੧੯੦੪–੫ ਤੋਂ ਸੰਨ ੧੯੧੪ ਤਕ ਆਪ 'ਖਾਲਸਾ ਸਮਾਚਾਰ', ਤੇ 'ਬੀਰ' ਅਖ਼ਬਾਰ ਵਿਚ ਕੰਮ ਕਰਦੇ ਰਹੇ। ਫੇਰ ਆਪ ਨੇ ਰੋਜ਼ਾਨਾ 'ਸ਼ਹੀਦ' ਜਾਰੀ ਕੀਤਾ। ਸੰਨ ੧੯੨੨ ਵਿਚ ਆਪ ਵਲੋਂ ਰੋਜ਼ਾਨਾ 'ਜਥੇਦਾਰ', ਸੰਨ ੧੯੨੬ ਵਿਚ ਹਫਤਾਵਾਰ 'ਮੌਜੀ', ਤੇ ਸੰਨ ੧੯੨੯ ਵਿਚ ਰਸਾਲਾ 'ਹੰਸ' ਜਾਰੀ ਹੋਇਆ। ਆਪ ਗੁਰੂ ਖਾਲਸਾ ਪ੍ਰੈਸ ਦੇ ਮਾਲਕ ਤੇ ਸੈਂਟਰਲ ਪੰਜਾਬੀ ਸਭਾ ਦੇ ਪਰਧਾਨ ਸਨ। ੧੪ ਅਗਸਤ, ਸੰਨ ੧੯੩੫ ਨੂੰ ਆਪ ਦਾ ਦੇਹਾਂਤ ਹੋਇਆ। 'ਰਣਜੀਤ ਕੌਰ', 'ਦਲੇਰ ਕੌਰ', 'ਬਾਦਸ਼ਾਹੀਆਂ', ਆਦਿ ਆਪ ਦੀਆਂ ਪਰਸਿੱਧ ਪੁਸਤਕਾਂ ਹਨ। ਪੰਜਾਬੀ ਸਾਹਿੱਤ ਵਿਚ 'ਬਾਬੇ ਵਰਿਆਮੇ' ਤੇ 'ਮਹਾ ਕਵੀ ਸੁਥਰੇ' ਦੇ ਨਾਮ ਹੇਠ ਆਪ ਨੇ ਹਾਸ ਰਸ ਦੀ ਨਵੀਂ ਰੀਤ ਸ਼ੁਰੂ ਕੀਤੀ ਸੀ।

ਚਰਨ ਸਿੰਘ, ਡਾਕਟਰ

ਆਪ ਦਾ ਜਨਮ ਬਾਬਾ ਕਾਨ੍ਹ ਸਿੰਘ ਜੀ ਦੇ ਘਰ ਸੰਨ ੧੮੫੦ ਵਿਚ ਹੋਇਆ। ਆਪ ਸਿੰਘ ਸਭਾ ਤੇ ਖਾਲਸਾ ਦੀਵਾਨ (ਪਿੱਛੋਂ ਚੀਫ਼ ਖਾਲਸਾ ਦੀਵਾਨ) ਅੰਮ੍ਰਿਤਸਰ ਦੇ ਸਰਗਰਮ ਕਾਰਕੁਨ ਸਨ। ਇਸ ਤੋਂ ਇਲਾਵਾ ਪੰਜਾਬੀ ਦੇ ਪਰਸਿਧ ਪੱਤਰਕਾਰ, ਲਿਖਾਰੀ ਤੇ ਵਿਦਵਾਨ ਸਨ।

ਸੰਨ ੧੯੫੦ ਵਿਚ ਡਾਕਟਰ ਚਰਨ ਸਿੰਘ ਸੁਰਗਵਾਸ ਹੋਏ। ਇਸ ਅੱਧੀ ਸਦੀ ਦੇ ਸਮੇ ਵਿਚ ਆਪ ਨੇ 'ਕੇਸਰੀ', 'ਚਰਖਾ', 'ਗੁਰਬਾਣੀ ਬਿਓਰਾ', 'ਗੁਰਮਤ ਸੰਗੀਤ', 'ਸ਼ਕੁੰਤਲਾ ਨਾਟਕ', ਆਦਿ ਦੋ ਦਰਜਨ ਦੇ ਕਰੀਬ ਪੁਸਤਕਾਂ ਲਿਖੀਆਂ ਜੋ ਡਾਕਟਰ ਬਲਬੀਰ ਸਿੰਘ ਜੀ ਦੀ ਸੰਪਾਦਤ ਕੀਤੀ ਪੁਸਤਕ 'ਚਰਨ ਹਰੀ ਵਿਸਥਾਰ' ਵਿਚ ਸੰਚਿਤ ਮਿਲਦੀਆਂ ਹਨ। ਆਪ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਿਤਾ ਸਨ। ਨਿਰਗੁਣਿਆਰਾ (ਖ਼ਾਲਸਾ ਟ੍ਰੈਕਟ

ਸੁਸਾਇਟੀ, ਅੰਮ੍ਰਿਤਸਰ) ਤੇ ਖਾਲਸਾ ਸਮਾਚਾਰ, ਅੰਮ੍ਰਿਤਸਰ ਆਪ ਵਲੋਂ ਐਡਿਟ ਕੀਤੇ ਜਾਂਦੇ ਸਨ।

## ਚਰਨਜੀਤ ਕੌਰ



ਸੰਨ ੧੯੪੧ ਤੋਂ ਆਪ ਨੂੰ ਪੱਤਰਕਾਰੀ ਦਾ ਸ਼ੌਕ ਜਾਗਿਆ ਤੇ ਆਪ ਆਪਣੇ ਪਤੀ ਸਰਦਾਰ ਹਰਕਿਸ਼ਨ ਸਿੰਘ ਜੀ ਦੇ ਨਾਲ 'ਪੰਜਾਬੀ ਸਾਹਿੱਤ' ਤੇ 'ਆਸ਼ਾ' ਦੇ ਸੰਪਾਦਨ ਵਿਚ ਹੱਥ ਵਟਾਉਂਦੇ ਰਹੇ। ਪਿਛਲੇ ਸਾਲ ਜਨਵਰੀ, ਸੰਨ ੧੯੫੨ ਵਿਚ ਆਪ ਨੇ ਜਲੰਧਰੋਂ ਬੱਚਿਆਂ ਦੀ ਦਿਲਚਸਪੀ ਲਈ ਰਸਾਲਾ 'ਜੀਵਨ ਪਰਭਾਤ' ਆਰੰਭ ਕੀਤਾ। ਲਿਖਣ-ਢੰਗ ਦੇ ਲਿਹਾਜ਼ ਨਾਲ ਆਪ ਦਾ ਇਹ ਪੱਤਰ ਆਪਣੀ ਮਿਸਾਲ ਆਪ ਹੈ। ਨਿੱਕੀ ਕਹਾਣੀ, ਨਿੱਕੀ ਕਵਿਤਾ, ਹਾਸ ਰਸੀ ਟੋਟਕੇ, ਬਾਲ ਅੜਾਉਣੀਆਂ ਤੇ ਬੁਝਾਰਤਾਂ ਨੂੰ ਇਸ ਪੱਤਰ ਵਿਚ ਮੁਖ ਸਥਾਨ ਦਿੱਤਾ ਜਾਂਦਾ ਹੈ। ਇਨ੍ਹਾਂ ਸਾਰੇ ਹੀ ਮਜ਼ਮੂਨਾਂ ਤੇ ਆਪ ਅੱਛਾ ਕਾਬੂ ਰਖਦੇ ਹਨ।

## ਜਗਤ ਸਿੰਘ, ਸੇਵਕ

ਆਪ ਦਾ ਜਨਮ ਸੰਨ ੧੮੭੬ ਈ. ਨੂੰ ਅੰਮ੍ਰਿਤਸਰ ਹੋਇਆ। ਸਾਧਾਰਣ ਤੌਰ ਤੇ ਵਿਦਿਆ ਪੜ੍ਹੀ ਤੇ ਆਪ 'ਖਾਲਸਾ ਸੇਵਕ' (੧੯੦੨), 'ਗਿਆਨੀ' (੧੯੨੫) 'ਕ੍ਰਿਪਾਨ ਬਹਾਦੁਰ' (੧੯੨੨) ਤੇ 'ਸੁਖੀ ਜੀਵਨ' (੧੯੨੫) ਦੇ ਐਡੀਟਰ ਰਹੇ। ਆਪ ਪੰਜਾਬੀ ਦੇ ਚੰਗੇ ਪੱਤਰਕਾਰ ਸਨ। ਸੰਨ ੧੯੪੫ ਵਿਚ ਆਪ ਦਾ ਦੇਹਾਂਤ ਹੋਇਆ।

## ਜਗਜੀਤ ਸਿੰਘ

ਆਪ ਦਾ ਜਨਮ ੨੨ ਅਕਤੂਬਰ, ਸੰਨ ੧੯੦੬ ਈ. ਨੂੰ ਪਿੰਡ ਗੋਗੋਆਣੀ, ਤਹਿਸੀਲ ਜ਼ੀਰਾ, ਜ਼ਿਲ੍ਹਾ ਫੀਰੋਜ਼ਪੁਰ ਵਿਚ ਹੋਇਆ। ਪਰਾਇਮਰੀ ਤਕ ਵਿਦਿਆ ਆਪ ਨੇ ਪਿੰਡ ਰਹਿਕੇ ਹੀ ਹਾਸਲ ਕੀਤੀ। ਫੇਰ ਆਪ ਅਗਲੇਰੀ ਪੜ੍ਹਾਈ ਲਈ ਪਹਿਲਾਂ ਫੀਰੋਜ਼ਪੁਰ ਤੇ ਪਿੱਛੋਂ ਲਾਹੌਰ ਚਲੇ ਗਏ। ਅਕਾਲੀ ਲਹਿਰ ਦੇ ਦਿਨਾਂ ਵਿਚ ਜਦ ਜੈਤੋ (ਨਾਭੇ) ਦਾ ਮੋਰਚਾ ਲਗਿਆ ਹੋਇਆ ਸੀ ਤਾਂ ਆਪ ਲਾਹੌਰ ਦਿਆਲ ਸਿੰਘ ਕਾਲਜ ਵਿਚ ਐਫ.ਏ. ਦੀ ਤਿਆਰੀ ਕਰ ਰਹੇ ਸਨ। ਏਥੇ ਪੜ੍ਹਾਈ ਛੱਡਕੇ ਆਪ ੧੨ਵੇਂ ਸ਼ਹੀਦੀ ਜਥੇ ਵਿਚ ਸ਼ਾਮਲ ਹੋਕੇ ਜੈਤੋ ਚਲੇ ਗਏ। ਉਥੇ ਫੜੇ ਜਾਣ ਤੇ ੧ ਸਾਲ ਨਜ਼ਰਬੰਦ ਰਹੇ। ਫੇਰ ਸੰਨ ੧੯੨੫ ਵਿਚ ਰਿਹਾ ਹੋਣ ਤੇ ਆਪ ਦੀ ਰੁਚੀ ਪੰਜਾਬੀ ਪੱਤਰਕਾਰੀ ਵਲ ਹੋਈ। ਕੁਝ ਚਿਰ ਆਪ ਨੇ ਰੋਜ਼ਾਨਾ 'ਕੌਮੀ ਦਰਦ' ਵਿਚ ਕੰਮ ਕੀਤਾ। ਇਸ ਤੋਂ ਪਿੱਛੋਂ ਸੰਨ ੧੯੩੬ ਵਿਚ ਆਪ ਨੇ ਰੋਜ਼ਾਨਾ 'ਖਾਲਸਾ ਸੇਵਕ' ਅੰਮ੍ਰਿਤਸਰੋਂ ਪਰਕਾਸ਼ਤ ਕਰਨਾ ਅਰੰਭਿਆ। ਇਸ ਪੱਤਰ ਦੇ ਆਪ ਪਰਧਾਨ ਸੰਪਾਦਕ ਤੇ ਮਾਲਕ ਸਭੋ ਕੁਝ ਸਨ। ਸੰਨ ੧੯੩੬ ਤੋਂ ੧੯੫੧ ਤਕ ਪੂਰੇ ੧੭ ਵਰ੍ਹੇ ਆਪ ਇਹ ਅਖ਼ਬਾਰ ਚਲਾਉਂਦੇ ਰਹੇ।

## ਜੀਵਨ ਸਿੰਘ, ਐਮ.ਏ.



ਆਪ ਦਾ ਜਨਮ ਪਿੰਡ ਮਰਦਵਾਲ ਜ਼ਿਲਾ ਸ਼ਾਹਪੁਰ ਵਿਚ ੯ ਜੂਨ ਸੰਨ ੧੯੧੪ ਈ. ਨੂੰ ਸਰਦਾਰ ਮਹਾਂ ਸਿੰਘ ਦੇ ਘਰ ਹੋਇਆ। ਸਰਦਾਰ ਮਹਾਂ ਸਿੰਘ ਜੀ ਡੀ. ਬੀ. ਮਿਡਲ ਸਕੂਲ, ਮਰਦਵਾਲ ਦੇ ਹੈਡ ਮਾਸਟਰ ਸਨ । ਇਸ ਲਈ ਜੀਵਨ ਸਿੰਘ ਨੇ ਮੁੱਢਲੀ ਵਿਦਿਆ ਇਸ ਪਿੰਡ ਵਿਚ ਹੀ ਪੜ੍ਹੀ ਤੇ ਫੇਰ ਗਵਰਨਮੈਂਟ ਹਾਈ ਸਕੂਲ ਨੁਸ਼ਹਿਰਾ ਤੋਂ ਦਸਵੀਂ ਪਾਸ ਕੀਤੀ।

ਉਚੇਰੀ ਵਿਦਿਆ ਪਰਾਪਤ ਕਰਨ ਲਈ ਆਪ ਗਵਰਨਮੈਂਟ ਕਾਲਜ ਸ਼ਾਹਪੁਰ ਵਿਚ ਦਾਖ਼ਲ ਹੋਏ। ਉਥੋਂ ਐਫ. ਏ. ਹੋਣ ਤੇ ਆਪ ਲਾਹੌਰ ਆਏ ਤੇ ਸਨਾਤਨ ਧਰਮ ਕਾਲਜ ਵਿਚ ਪੜ੍ਹਨ ਲੱਗੇ। ਇਸ ਕਾਲਜ-ਜੀਵਨ ਵਿਚ ਹੀ ਆਪ ਦਾ ਝੁਕਾਉ ਪੱਤਰਕਾਰੀ ਵਲ ਹੋਇਆ। ਪਹਿਲਾਂ ਆਪ ਗਵਰਨਮੈਂਟ ਕਾਲਜ ਸ਼ਾਹਪੁਰ ਤੇ ਫੇਰ ਸਨਾਤਨ ਧਰਮ ਕਾਲਜ ਲਾਹੌਰ ਦੀਆਂ ਮੈਗਜ਼ੀਨਾਂ ਦੇ ਸੰਪਾਦਕ ਰਹੇ।

ਸੰਨ ੧੯੩੪ ਵਿਚ ਆਪ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਐਮ.ਏ. ਦੇ ਵਿਦਿਆਰਥੀ ਬਣ ਕੇ ਦਾਖ਼ਲ ਹੋਏ। ਏਥੇ ਆਪ ਕਾਲਜ ਦੇ ਰਸਾਲਾ 'ਦਰਬਾਹ' ਦੇ ਚੀਫ ਐਡੀਟਰ ਸਨ। ਇਸ ਤੋਂ ਪਿਛੋਂ ਸੰਨ ੧੯੩੮-੩੯ ਵਿਚ ਆਪ ਪ੍ਰੋ. ਸੰਤ ਸਿੰਘ ਸੇਖੋਂ ਦੇ ਨਾਲ ਲਾਹੌਰ ਦੇ ਅੰਗ੍ਰੇਜ਼ੀ ਪੱਤਰ Northern Review ਦੇ ਸਹਾਇਕ ਸੰਪਾਦਕ ਬਣੇ। ਸੰਨ ੧੯੪੦ ਵਿਚ ਆਪ ਨੇ ਲਾਹੌਰ ਬੁੱਕ ਸ਼ਾਪ ਦੀ ਸਥਾਪਨਾ ਕੀਤੀ ਤੇ ਸੰਨ ੧੯੫੧ ਵਿਚ ਲੁਧਿਹਾਣੇ ਤੋਂ 'ਸਾਹਿਤ ਸਮਾਚਾਰ' ਤੇ 'ਬਾਲ ਦਰਬਾਰ' ਨਾਮੀ ਦੋ ਰਸਾਲੇ ਜਾਰੀ ਕੀਤੇ।

ਪੰਜਾਬੀ ਪੱਤਰਕਾਰੀ ਤੋਂ ਇਲਾਵਾ ਚੰਗੀਆਂ ਚੰਗੀਆਂ ਪੰਜਾਬੀ ਪੁਸਤਕਾਂ ਛਾਪਣ ਵਲ ਆਪ ਦੀ ਮੁੱਢ ਤੋਂ ਹੀ ਰੁਚੀ ਹੈ। ਆਪ ਨੇ ਅਨੇਕਾਂ ਨਵੇਂ ਪੁਰਾਣੇ ਪੰਜਾਬੀ ਲਿਖਾਰੀਆਂ ਨੂੰ ਇਸ ਪਾਸੇ ਬੜਾ ਉਤਸ਼ਾਹ ਦਿਤਾ ਹੈ ਤੇ ਸੰਨ ੧੯੪੦ ਤੋਂ ਪਿਛੋਂ ਹੁਣ ਤਕ ੭੨੦ ਦੇ ਲਗ ਭਗ ਪੰਜਾਬੀ ਪੁਸਤਕਾਂ ਛਾਪ ਚੁਕੇ ਹਨ।

ਪੰਜਾਬੀ ਪੁਸਤਕਾਂ ਦੇ ਵਡੇ ਪ੍ਰਕਾਸ਼ਕਾਂ ਚੋਂ ਆਪ ਇਕ ਹਨ।

## ਜੋਗਿੰਦਰ ਸਿੰਘ, ਜੋਸ਼



ਆਪ ਦਾ ਜਨਮ ੫ ਫਰਵਰੀ ਸੰਨ ੧੯੨੯ ਨੂੰ ਟੋਭਾ ਟੇਕ ਸਿੰਘ ਜ਼ਿਲਾ ਲਾਇਲਪੁਰ ਵਿਚ ਸਰਦਾਰ ਸੰਤ ਸਿੰਘ ਆਹਲੂਵਾਲੀਏ ਦੇ ਘਰ ਹੋਇਆ। ਦਸਵੀਂ ਤਕ ਵਿਦਿਆ ਪੜ੍ਹੀ ਤੇ ਫੇਰ ਪੱਤਰਕਾਰੀ ਵਲ ਆਪ ਦਾ ਝੁਕਾਉ ਹੋਇਆ। ਪਹਿਲਾਂ ਜਮਸ਼ੇਦਪੁਰ ਤੋਂ ਰਸਾਲਾ 'ਕਿਰਨ' ਤੇ ਫੇਰ ਕਪੂਰਥਲੇ ਤੋਂ 'ਪੰਜਾਬੀ ਸੰਸਾਰ' ਜਾਰੀ ਕੀਤਾ। ਪਿਛਲਾ ਪੱਤਰ ਅਜ ਕਲ ਕਪੂਰ ਥਲਿਓਂ ਆਪ ਦੀ ਐਡੀਟਰੀ ਹੇਠ ਨਿਕਲ ਰਿਹਾ ਹੈ।

## ਜੋਧ ਸਿੰਘ, ਭਾਈ



ਆਪ ਦਾ ਜਨਮ ਪਿੰਡ ਘੁੰਗਰੀਲਾ, ਜ਼ਿਲਾ ਰਾਵਲਪਿੰਡੀ ਵਿਚ ੩੧ ਮਈ ਸੰਨ ੧੮੭੨ ਨੂੰ ਹੋਇਆ । ਸੰਨ ੧੮੯੮ ਵਿਚ ਆਪ ਨੇ ਮਿਸ਼ਨ ਸਕੂਲ, ਰਾਵਲਪਿੰਡੀ ਵਿਚੋਂ ਦਸਵੀਂ ਤੇ ਸੰਨ ੧੯੦੦ ਵਿਚ ਐਫ. ਏ. ਪਾਸ ਕੀਤੀ।

ਪਹਿਲਾਂ ਆਪ ਡਾਕਖਾਨੇ ਵਿਚ ਤੇ ਫੇਰ ਸਪਲਾਈ ਐਂਡ ਟ੍ਰਾਂਸਪੋਰਟ ਦੇ ਮਹਿਕਮੇ ਵਿਚ ਨੌਕਰ ਹੋਏ। ਪੜ੍ਹਾਈ ਦਾ ਆਪ ਨੂੰ ਮੁੱਢ ਤੋਂ ਹੀ ਸ਼ੌਕ ਸੀ ਤੇ ਸਿੰਘ ਸਭਾਵਾਂ ਵਿਚ ਲੈਕਚਰ ਦਿਆ ਕਰਦੇ ਸਨ। ਸੰਨ ੧੯੦੨ ਵਿਚ ਨੌਕਰੀ ਛੱਡਕੇ ਆਪ ਸਰਦਾਰ ਸੁੰਦਰ ਸਿੰਘ ਮਜੀਠੀਆ ਪਾਸ ਅੰਮ੍ਰਿਤਸਰ ਚਲੇ ਗਏ ਤੇ ਉਥੇ ਉਨ੍ਹਾਂ ਦੇ ਸਪੁਤਰ ਸਰਦਾਰ ਕਿਰਪਾਲ ਸਿੰਘ ਅਤੇ ਸਰਦਾਰ ਸੁਰਿੰਦਰ ਸਿੰਘ ਦੇ ਅਧਿਆਪਕ ਨੀਅਤ ਹੋਏ। ਇਨ੍ਹਾਂ ਹੀ ਦਿਨਾਂ ਵਿਚ ਆਪ ਦਾ ਮਿਲਾਪ ਸਰਦਾਰ ਹਰਬੰਸ ਸਿੰਘ ਅਟਾਰੀ ਵਾਲਿਆਂ ਨਾਲ ਹੋਇਆ। ਉਨ੍ਹਾਂ ਦੇ ਜ਼ੋਰ ਦੇਣ ਤੇ ਆਪ ਖਾਲਸਾ ਕਾਲਜ ਵਿਚ ਬੀ. ਏ. ਦੀ ਪੜ੍ਹਾਈ ਲਈ ਦਾਖਲ ਹੋ ਗਏ। ਸੰਨ ੧੯੦੪ ਵਿਚ ਇਮਤਹਾਨ ਦੇਣ ਤੇ ਆਪ ਸਾਰੇ ਪੰਜਾਬ ਵਿਚੋਂ

ਪਹਿਲੇ ਨੰਬਰ ਤੇ ਆਏ ਤੇ ਵਜ਼ੀਫ਼ਾ ਪਰਾਪਤ ਕੀਤਾ । ਇਸ ਤੋਂ ਅਗਲੇ ਸਾਲ ਫ਼ਾਰਮਨ ਕਰਿਸਚੀਅਨ ਕਾਲਜ, ਲਾਹੌਰ ਵਿਚੋਂ ਆਪ ਨੇ ਹਿਸਾਬ ਦਾ ਐਮ. ਏ. ਪਾਸ ਕੀਤਾ ।

ਸੰਨ ੧੯੦੫ ਤੋਂ ਸੰਨ ੧੯੧੩ ਤੱਕ ਆਪ ਖ਼ਾਲਸਾ ਕਾਲਜ ਵਿਚ ਧਾਰਮਕ ਪਰੋਫ਼ੈਸਰ, ਸੰਨ ੧੯੧੪ ਤੋਂ ਸੰਨ ੧੯੧੯ ਤਕ ਗੁਰੂ ਨਾਨਕ ਖ਼ਾਲਸਾ ਕਾਲਜ, ਗੁੱਜਰਾਂ ਵਾਲਾ ਦੇ ਪ੍ਰਿੰਸੀਪਲ ਰਹੇ । ਸੰਨ ੧੯੨੦ ਵਿਚ ਅਕਾਲੀ ਲਹਿਰ ਚਲੀ ਤੇ ਆਪ ਗੁਰਦਵਾਰਾ ਪਰਬੰਧਕ ਕਮੇਟੀ ਦੀ ਵਰਕਿੰਗ ਕਮੇਟੀ ਦੇ ਮੈਂਬਰ ਬਣਾਏ ਗਏ । ਫੇਰ ਰੋਜ਼ਾਨਾ 'ਖ਼ਾਲਸਾ ਅਖ਼ਬਾਰ' ਦੇ ਇਕ ਸਾਲ ਐਡੀਟਰ ਰਹੇ । ਸੰਨ ੧੯੨੪ ਵਿਚ ਆਪ ਖ਼ਾਲਸਾ ਕਾਲਜ, ਅੰਮ੍ਰਿਤਸਰ, ਵਿਚ ਧਾਰਮਕ ਪਰੋਫ਼ੈਸਰ ਨੀਅਤ ਹੋਏ ਤੇ ਸੰਨ ੧੯੩੬ ਤੋਂ ਸੰਨ ੧੯੫੧ ਤਕ ਇਸ ਕਾਲਜ ਦੇ ਪ੍ਰਿੰਸੀਪਲ ਰਹੇ । ਅੱਜ ਕਲ ਪੰਜਾਬ ਕੌਂਸਲ ਦੇ ਮੈਂਬਰ ਹਨ। 'ਗੁਰਮਤ ਨਿਰਣੈ' ਤੇ 'ਪ੍ਰਾਚੀਨ ਬੀੜਾਂ ਬਾਰੇ' ਆਪਦੀਆਂ ਪਰਸਿੱਧ ਪੁਸਤਕਾਂ ਹਨ ।

## ਤਾਰਾ ਸਿੰਘ, ਮਾਸਟਰ

ਆਪ ਦਾ ਜਨਮ ੨੪ ਜੂਨ, ਸੰਨ ੧੮੮੫ ਨੂੰ ਹੋਇਆ । ਬੀ. ਏ. ਪਾਸ ਕਰਨ ਮਗਰੋਂ ਆਪ ਖ਼ਾਲਸਾ ਸਕੂਲ ਲਾਇਲ ਪੁਰ ਦੇ ਮੁਖ ਅਧਿਆਪਕ ਨੀਅਤ ਹੋਏ। ਸੰਨ ੧੯੦੯ ਵਿਚ ਆਪ ਨੇ ਲਾਇਲਪੁਰ ਤੋਂ 'ਸੱਚਾ ਢੰਡੋਰਾ' ਨਾਮੀ ਤਿੰਨ ਰੋਜ਼ਾ ਅਖ਼ਬਾਰ ਕੱਢਿਆ । ਇਸ ਤੋਂ ਪਿੱਛੋਂ ਸੰਨ ੧੯੨੨ ਵਿਚ ਆਪ 'ਪ੍ਰਦੇਸੀ ਖਾਲਸਾ', ਸੰਨ ੧੯੨੩ ਵਿਚ 'ਅਕਾਲੀ ਤੇ ਪ੍ਰਦੇਸੀ' ਅਤੇ ਸੰਨ



੧੯੨੪ ਵਿਚ 'ਪੰਜਾਬ ਦਰਪਣ' ਦੇ ਐਡੀਟਰ ਰਹੇ। ਸੰਨ ੧੯੪੪ ਤੋਂ ਆਪ ਦਾ ਨਵਾਂ ਰਸਾਲਾ 'ਸੰਤ ਸਿਪਾਹੀ' ਚੱਲ ਰਿਹਾ ਹੈ। ਆਪ ਪੰਜਾਬੀ ਵਾਰਤਕ ਦੇ ਪਰਸਿੱਧ ਲਿਖਾਰੀ ਹਨ। ਗ੍ਰਿਹਸਤ ਧਰਮ ਸਿਖਿਆ, ਪ੍ਰੇਮ ਲਗਨ, ਬਾਬਾ ਤੇਗਾ ਸਿੰਘ ਤੇ ਮੇਰੀ ਯਾਦ ਆਪ ਦੀਆਂ ਪਰਸਿੱਧ ਪੁਸਤਕਾਂ ਹਨ।

## ਤੇਜਾ ਸਿੰਘ, ਸਮੁੰਦਰੀ

ਆਪ ਅਕਾਲੀ ਲਹਿਰ ਦੇ ਪਰਸਿੱਧ ਆਗੂ ਤੇ ਰੋਜ਼ਾਨਾ ਅਕਾਲੀ ਦੇ ਮੁਖ ਸੰਪਾਦਕ ਸਨ। ਆਪ ਦਾ ਜਨਮ ੨੦ ਫੱਗਣ, ਸੰਮਤ ੧੯੩੯ ਬਿ. ਨੂੰ ਪਿੰਡ ਰਾਇ ਕੇ ਬੁਰਜ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਆਪ ਬੜੇ ਜੋਸ਼ੀਲੇ ਕਾਰਕੁਨ ਤੇ ਪੱਤਰਕਾਰ ਸਨ। ੧੭ ਜੁਲਾਈ ਸੰਨ ੧੯੨੬ ਈ. ਨੂੰ ਜਦ ਆਪ ਸ਼ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਦੇ ਮੈਂਬਰਾਂ ਦੇ ਜੱਥੇ ਨਾਲ ਕਿਲੇ ਵਿਚ ਕੈਦ ਸਨ ਤਾਂ ਅਚਾਨਕ ਦਿਲ ਦੀ ਬੀਮਾਰੀ ਕਾਰਣ ਅਕਾਲ ਚਲਾਣਾ ਕਰ ਗਏ।

ਆਪ ਦੀ ਯਾਦਗਾਰ ਦੇ ਤੌਰ ਤੇ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਦੇ ਨਜ਼ਦੀਕ ਗੁਰੂ ਕੇ ਬਾਗ ਵਿਚ ਤੇਜਾ ਸਿੰਘ ਸਮੁੰਦਰੀ ਹਾਲ ਬਣਿਆ ਹੋਇਆ ਹੈ ਜਿਥੇ ਅੱਜ ਕਲ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦਾ ਦਫਤਰ ਹੈ।

## ਤੇਜਾ ਸਿੰਘ, ਭਸੌੜ

ਆਪ ਦਾ ਜਨਮ ੨੦ ਪੋਹ, ਸੰਮਤ ੧੯੨੩ ਬਿ. ਨੂੰ ਸਰਦਾਰ ਸੁੱਧ ਸਿੰਘ ਦੇ ਘਰ ਹੋਇਆ। ਆਪ ਸਿੰਘ ਸਭਾ ਲਹਿਰ ਦੇ ਹਮਦਰਦ ਸਨ। ਸੰਨ ੧੮੯੩ ਵਿਚ ਸਿੰਘ ਸਭਾ ਭਸੌੜ ਤੇ ਸੰਨ ੧੯੦੬ ਵਿਚ ਪੰਜ ਖਾਲਸਾ ਦੀਵਾਨ ਆਪ ਦੇ ਜਤਨ ਨਾਲ ਕਾਇਮ ਹੋਏ। ਸੰਨ ੧੯੨੨ ਈ. ਤੋਂ ੧੯੨੯ ਈ. ਤਕ ਆਪ ਨੇ ਕ੍ਰਮ ਅਨੁਸਾਰ 'ਕ੍ਰਿਪਾਨ ਬਹਾਦੁਰ' 'ਪੰਚ ਖਾਲਸਾ ਸਮਾਚਾਰ' 'ਖਾਲਸਾ ਪਾਰਲੀਮੈਂਟ ਗਜ਼ਟ' 'ਕੱਕਾਰ ਬਹਾਦੁਰ' 'ਖਾਲਸਾ ਪੰਚਾਇਣ' 'ਮਾਲਵਾ ਗਜ਼ਟ' 'ਖਾਲਸਾ ਸੁਆਣੀ' ਤੇ 'ਉਪਕਾਰੀ ਮਾਤਾ' ੮ ਅਖਬਾਰ ਜਾਰੀ ਕੀਤੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੋਥੀਆਂ ਨੂੰ ਕ੍ਰਮ ਭੇਦ ਤੇ ਪਦ ਛੇਦ ਕਰ ਕੇ ਛਾਪਣ ਦੇ ਕਾਰਨ ਸਿੱਖਾਂ ਦਾ ਇਕ ਧੜਾ ਆਪ ਨਾਲ ਨਰਾਜ਼ ਹੋ ਗਿਆ, ਪਰ ਆਪ ਨੇ ਕਿਸੇ ਦੀ ਵੀ ਪਰਵਾਹ ਨਾ ਕੀਤੀ ਤੇ ਆਪਣਾ ਕੰਮ ਜਾਰੀ ਰੱਖਿਆ। ੨੯ ਅਗਸਤ ਸੰਨ ੧੯੩੩ ਨੂੰ ਆਪ ਸੁਰਗਵਾਸ ਹੋਏ।

## ਦਿੱਤ ਸਿੰਘ, ਗਿਆਨੀ

ਸੰਨ ੧੮੫੩ ਦੇ ਕਰੀਬ ਆਪ ਦਾ ਜਨਮ ਪਿੰਡ ਨੰਦ ਪੁਰ ਕਲੌੜ, ਰਿਆਸਤ ਪਟਿਆਲਾ, ਤੇ ਕਈ ਸੱਜਨਾਂ ਦੇ ਕਥਨ ਅਨੁਸਾਰ ਚਮਕੌਰ ਦੇ ਨੇੜੇ ਪਿੰਡ ਝੱਲੀਆਂ ਵਿਚ, ਰਵਿਦਾਸੀਆਂ ਦੇ ਘਰ ਹੋਇਆ। ਛੋਟੀ ਉਮਰ ਵਿਚ ਹੀ ਗੁਲਾਬ ਦਾਸੀਆਂ ਦੀ ਸੰਗਤ ਹੋਣ ਕਰਕੇ ਆਪ ਇਸੇ ਮਤ ਦੇ ਅਨੁਸਾਰੀ ਬਣ ਗਏ ਤੇ ਸਾਧੂਆਂ ਤੋਂ ਆਪ ਨੇ ਵਿਦਿਆ ਪਰਾਪਤ ਕੀਤੀ। ਸੰਨ ੧੮੮੦ ਦੇ ਕਰੀਬ ਆਪ ਦਾ ਮੇਲ ਸਰਦਾਰ ਜਵਾਹਰ ਸਿੰਘ ਕਪੂਰ ਲਾਹੌਰ ਵਾਲਿਆਂ ਨਾਲ ਹੋਇਆ। ਉਨ੍ਹਾਂ ਦੇ ਰਾਹੀਂ ਆਪ ਭਾਈ ਗੁਰਮੁਖ ਸਿੰਘ ਨੂੰ ਮਿਲੇ। ਇਸ ਮੇਲ ਜੋਲ ਦੇ ਪਰਭਾਵ ਹੇਠ ਸਿੰਘ ਸਜਣ ਤੇ ਆਪ ਨੇ ਸਿੰਘ ਸਭਾ ਵਿਚ ਕੰਮ ਕਰਨਾ ਸ਼ੁਰੂ ਕੀਤਾ। ਸੰਨ ੧੮੮੬ ਤੋਂ ਸੰਨ ੧੯੦੧ ਤੱਕ ਆਪ 'ਖ਼ਾਲਸਾ ਅਖ਼ਬਾਰ' ਦੇ ਐਡੀਟਰ ਰਹੇ। ਆਪ ਮੰਨੇ ਪ੍ਰਮੰਨੇ ਵਿਦਵਾਨ ਤੇ ਪੰਜਾਬੀ ਵਾਰਤਕ ਦੇ ਉੱਚ ਪਾਏ ਦੇ ਲਿਖਾਰੀ ਸਨ।

ਸੰਨ ੧੯੦੧ ਵਿਚ ਆਪ ਦਾ ਦੇਹਾਂਤ ਹੋਇਆ। 'ਦੰਭ ਵਿਦਾਰਣ', 'ਗੁਰ ਨਾਨਕ ਪਰਬੋਧ', 'ਦੁਰਗਾ ਪਰਬੋਧ', 'ਰਾਜ ਪਰਬੋਧ', 'ਧਰਮ ਦਰਪਨ', 'ਮੇਰਾ ਤੇ ਸਾਧੂ ਦਿਆਨੰਦ ਦਾ ਸੰਬਾਦ' ਆਪ ਦੀਆਂ ਪਰਸਿੱਧ ਪੁਸਤਕਾਂ ਹਨ।

## ਧਨੀ ਰਾਮ, ਚਾਤ੍ਰਿਕ



ਇਹ ੧੮ ਅੱਸੂ ਸੰਮਤ ੧੯੩੩ ਬਿ. ਨੂੰ ਪਿੰਡ ਪੱਸੀਆਂ ਵਾਲਾ ਜ਼ਿਲਾ ਸਿਆਲਕੋਟ ਵਿਚ ਜਨਮੇ ਤੇ ਭਾਈ ਸਾਹਿਬ ਵੀਰ ਸਿੰਘ ਦੀ ਸੰਗਤ ਵਿਚ ਰਹਿ ਕੇ ਕਈ ਸਾਲ 'ਖ਼ਾਲਸਾ ਸਾਮਾਚਾਰ' ਦਾ ਸੰਪਾਦਨ ਕਰਦੇ ਰਹੇ। ਆਪ ਪੱਤਰਕਾਰੀ ਸਮੇ ਆਪਣਾ ਉਪਨਾਮ 'ਹਰੀ ਧਨੀ' ਲਿਖਦੇ ਸਨ। ਆਪ ਪੰਜਾਬੀ ਦੇ ਪਰਸਿੱਧ ਕਵੀ ਤੇ ਸੁਦਰਸ਼ਨ ਪ੍ਰੈਸ ਦੇ ਮਾਲਿਕ ਹਨ ਤੇ ਆਪਦੀ ਕਵਿਤਾ ਦੀਆਂ ਪੁਸਤਕਾਂ ਚੰਦਨ ਵਾੜੀ, ਕੇਸਰ ਕਿਆਰੀ, ਨਵਾਂ ਜਹਾਨ, ਸੂਫ਼ੀ ਖ਼ਾਨਾ ਆਦਿ ਪਰਸਿੱਧ ਹਨ।

## ਧਰਮ ਕੌਰ, ਅੰਮ੍ਰਿਤ–



ਆਪ ਦਾ ਜਨਮ ਧੂਰੀ ਰਿਆਸਤ ਪਟਿਆਲਾ ਵਿਚ ਸੰਨ ੧੯੨੫ ਦੇ ਨੇੜੇ ਤੇੜੇ ਭਾਈ ਦੀਵਾਨ ਸਿੰਘ ਪੁਸਤਕਾਂ ਵਾਲੇ ਦੇ ਘਰ ਹੋਇਆ। ਬਚਪਨ ਤੋਂ ਹੀ ਵਿਦਿਆ ਪੜ੍ਹਨ ਦਾ ਬੇਹੱਦ ਸ਼ੌਕ ਸੀ ਇਸ ਲਈ ਬੜੀ ਛੇਤੀ ਬੀ. ਏ. ਤੱਕ ਅੱਪੜ ਗਏ।

ਸਰਦਾਰ ਗੁਰਚਰਨ ਸਿੰਘ 'ਸਾਖੀ' ਬੀ. ਏ. ਨਾਲ ਪ੍ਰਨਾਏ ਜਾਣ ਪਿਛੋਂ ਆਪ ਨੇ ਅੰਮ੍ਰਿਤਸਰ ਵਿਚ ਸਿਖ ਕੰਨਿਆ ਮਹਾ ਵਿਦਿਆਲਾ ਜਾਰੀ ਕੀਤਾ ਜੋ ਹੁਣ ਤਕ ਬਾਕਾਇਦਾ ਚਲ ਰਿਹਾ ਹੈ। ਇਸ ਤੋਂ ਪਿਛੋਂ ਪੁਸਤਕਾਂ ਲਿਖਣ ਵਲ ਵੀ ਆਪ ਦੀ ਰੁਚੀ ਹੋਈ, ਪਰ ਇਸ ਪਾਸੇ ਕੋਈ ਖਾਸ ਸਫਲਤਾ ਨਾ ਮਿਲੀ ਫੇਰ ਸੰਨ ੧੯੪੩-੪੬ ਵਿਚ ਰਸਾਲਾ 'ਅੰਮ੍ਰਿਤ' ਦੇ ਐਡੀਟਰ ਰਹੇ। ਪਿਛੋਂ ਸੰਨ ੧੯੫੧ ਵਿਚ ਆਪ ਨੇ 'ਸਾਖੀ' ਹੋਰਾਂ ਦੀ ਸਹਾਇਤਾ ਨਾਲ ਅੰਮ੍ਰਿਤਸਰੋਂ ਰਸਾਲਾ 'ਅਮਰ ਕਹਾਣੀਆਂ' ਆਰੰਭ ਕੀਤਾ। ਇਹ ਪੱਤਰ ਹੁਣ ਤਕ ਚੱਲ ਰਿਹਾ ਹੈ। ਇਸ ਪੱਤਰ ਵਿਚ ਲੇਖ

ਕਹਾਣੀਆਂ ਆਪ ਦੀ ਹੀ ਕਲਮ ਤੋਂ ਹੁੰਦੇ ਹਨ । ਆਪ ਅਜ ਕਲ੍ਹ ਇਸਤਰੀਆਂ ਵਿਚੋਂ ਇਕ ਹੋਣਹਾਰ ਕਹਾਣੀਕਾਰ ਹਨ ।

## ਨਾਹਰ ਸਿੰਘ, ਗਿਆਨੀ



ਆਪ ਨੇ ਪੰਜਾਬੀ ਪੱਤਰਕਾਰੀ ਤੇ ਸਾਹਿਤ ਦੀ ਬੜੀ ਨਿਗਰ ਸੇਵਾ ਕੀਤੀ ਹੈ । ਇਤਿਹਾਸ ਤੇ ਗੁਰਮਤ ਦੀ ਡੂੰਘੀ ਖੋਜ ਤੇ ਵਾਕਫ਼ੀ ਤੋਂ ਪੈਦਾ ਹੋਈ ਗੰਭੀਰਤਾ ਤੇ ਸੰਜਮ ਆਪ ਦੇ ਲਿਖਣ-ਢੰਗ ਦੇ ਵਿਸ਼ੇਸ਼ ਗੁਣ ਹਨ । 'ਦੁਸ਼ਟ ਦਮਨ', 'ਅਸਲੀ ਕੌਮੀ ਦਰਦ', 'ਗੁਰ ਸੇਵਕ', ਆਦਿ ਅਖ਼ਬਾਰ ਆਪ ਨੇ ਐਡਿਟ ਕੀਤੇ। 'ਅਸਲੀ ਕੌਮੀ ਦਰਦ' ਵਿਚ ਜੋ ਗੁਲਾਬੀ ਪੰਜਾਬੀ ਦਾ ਕਾਲਮ ਆਪ ਲਿਖਿਆ ਕਰਦੇ ਸਨ, ਇੰਨੀ ਸਵਾਦੀ ਚੀਜ਼ ਬਾਬੇ ਵਣਿਆਮੇ ਤੋਂ ਬਿਨਾ ਪੰਜਾਬੀ ਪੱਤਰਕਾਰੀ ਵਿਚ ਹੋਰ ਕੋਈ ਨਜ਼ਰ ਨਹੀਂ ਆਈ। ਅੱਜ ਕਲ ਆਪ, ਖ਼ਾਲਸਾ ਕਾਲਜ, ਸੁਧਾਰ ਜ਼ਿਲਾ ਲੁਧਿਆਣਾ ਵਿਚ ਪੰਜਾਬੀ ਦੇ ਪਰੋਫ਼ੈਸਰ ਹਨ।

## ਨਾਨਕ ਸਿੰਘ, ਨਾਵਲਿਸਟ



ਆਪ ਦਾ ਜਨਮ ਪਿੰਡ ਚਕ ਹਮੀਦ ਜ਼ਿਲ੍ਹਾ ਜਿਹਲਮ ਵਿਚ ੪ ਜੁਲਾਈ, ਸੰਨ ੧੮੯੭ ਈ. ਨੂੰ ਹੋਇਆ। ਪਿਤਾ ਦਾ ਨਾਮ ਭਾਈ ਬਹਾਦੁਰ ਚੰਦ ਸੀ। ਪਹਿਲਾਂ ਆਪ ਹੰਸ ਰਾਜ ਸਨ ਤੇ ਪਿੱਛੋਂ ਅੰਮ੍ਰਿਤ ਛਕ ਕੇ ਸਿੰਘ ਸਜਣ ਤੇ ਨਾਨਕ ਸਿੰਘ ਬਣੇ। ਬਚਪਨ ਵਿਚ ਹੀ ਪਿਤਾ ਦਾ ਸਾਇਆ ਸਿਰ ਉੱਤੋਂ ਉਠਣ ਕਰ ਕੇ ਆਪ ਬੜੀਆਂ ਮੁਸੀਬਤਾਂ ਵਿਚ ਪਲੇ ਜਿਸ ਕਰਕੇ ਏਨੀ ਵਿਦਿਆ ਨਹੀਂ ਪੜ੍ਹ ਸਕੇ। ਸੰਨ ੧੯੨੨ ਦੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਆਪ ਇਕ ਵੇਰ ਜੇਲ੍ਹ ਵੀ ਗਏ। ਪਿੱਛੋਂ ਆਪ ਨੇ ਅੰਮ੍ਰਿਤਸਰ ਵਿਚ ਇਕ ਪ੍ਰੈਸ ਖੋਲ੍ਹਿਆ ਤੇ ਪੁਸਤਕ ਲਿਖਣੇ ਤੇ ਛਾਪਣੇ ਸ਼ੁਰੂ ਕੀਤੇ। 'ਸਤਿਗੁਰ ਮਹਿਮਾ' ਤੇ 'ਚਿੱਟਾ ਲਹੂ' (ਨਾਵਲ) ਆਪ ਦੀਆਂ ਪਹਿਲੀਆਂ ਰਚਨਾਵਾਂ ਵਿਚੋਂ ਹਨ। ਇਸ ਤੋਂ ਪਿੱਛੋਂ ਕਿਤਨੇ ਹੀ ਹੋਰ ਨਾਵਲ ਲਿਖੇ ਤੇ ਕੁਝ ਉਲਥੇ ਵੀ ਕੀਤੇ। ਇਨ੍ਹਾਂ ਹੀ ਦਿਨਾਂ ਵਿਚ ਆਪ ਦਾ ਝੁਕਾਉ ਪੰਜਾਬੀ ਪੱਤਰਕਾਰੀ ਵਲ ਹੋਇਆ ਜਿਸ ਕਰਕੇ

ਅਖ਼ਬਾਰਾਂ ਤੇ ਰਸਾਲਿਆਂ ਵਿਚ ਕੁਝ ਲੇਖ ਤੇ ਕਹਾਣੀਆਂ ਲਿਖਦੇ ਰਹੇ। ਕੁਝ ਚਿਰ ਆਪ ਸੰਨ ੧੯੪੦ ਦੇ ਨੇੜੇ ਤੇੜੇ ਅਖ਼ਬਾਰ 'ਪ੍ਰੀਤ ਸੈਨਿਕ' ਦੇ ਸੰਪਾਦਕ ਵੀ ਰਹੇ।

ਇਸ ਤੋਂ ਪਿੱਛੋਂ ਸੰਨ ੧੯੫੧ ਵਿਚ ਆਪ ਨੇ ਅੰਮ੍ਰਿਤਸਰੋਂ ਰਸਾਲਾ 'ਲੋਕ ਸਾਹਿੱਤ' ਪਰਕਾਸ਼ਤ ਕਰਨਾ ਆਰੰਭਿਆ। ਇਹ ਪੰਜਾਬੀ ਦਾ ਇਕ ਅਗਾਂਹ ਵਧੂ ਮਾਸਕ ਪੱਤਰ ਹੈ ਤੇ ਤਿੰਨ ਸਾਲ ਤੋਂ ਬਾਕਾਇਦਾ ਚੱਲ ਰਿਹਾ ਹੈ।

## ਨਿਧਾਨ ਸਿਘ ਆਲਿਮ

ਆਪ ਦਾ ਜਨਮ ਸੰਨ ੧੯੯੦ ਈ. ਵਿਚ ਪਿੰਡ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਦਾਰ ਸੋਹਣ ਸਿੰਘ ਦੇ ਘਰ ਹੋਇਆ। ਦਸਵੀਂ ਤਕ ਸਕੂਲ ਵਿਚ ਅਤੇ ਸੰਸਕ੍ਰਿਤ, ਹਿੰਦੀ, ਫਾਰਸੀ, ਅਰਬੀ ਅਤੇ ਪੰਜਾਬੀ ਪ੍ਰਾਈਵੇਟ ਪੜ੍ਹੀ। ਸੰਨ ੧੯੧੯ ਈ. ਵਿਚ ਜਲ੍ਹਿਆਂ ਵਾਲਾ ਬਾਗ (ਅੰਮ੍ਰਿਤਸਰ) ਦੀ ਘਟਨਾ ਤੋਂ ਪਰਭਾਵਿਤ ਹੋ ਕੇ ਆਪ ਨੀਤੀ ਦੇ ਮੈਦਾਨ ਵਿਚ ਆਏ ਤੇ ਅਹਿਮਦਾ ਬਾਦ ਕਾਂਗਰਸ ਸੈਸ਼ਨ ਦੇ ਮੌਕੇ ਤੇ ਆਪ ਕਾਂਗਰਸ ਦੀ ਐਗਜ਼ੇਕਟਿਵ ਦੇ ਮੈਂਬਰ ਬਣੇ।

ਸੰਨ ੧੯੨੨ ਵਿਚ ਰੋਜ਼ਾਨਾ 'ਕੂਕਾ' ਅਖਬਾਰ ਤੇ ਉਸ ਤੋਂ ਪਿੱਛੋਂ ਕੁਝ ਚਿਰ ਆਪ ਹਫਤਾਵਾਰ 'ਸਤਿਜੁਗ' ਦੇ ਐਡੀਟਰ ਰਹੇ। ਨਾਮਧਾਰੀ ਲਹਿਰ ਬਾਰੇ 'ਜੁਗ ਪਲਟਾਊ ਸਤਿਗੁਰੂ', 'ਗੁਰੂ ਪਦ ਪ੍ਰਕਾਸ਼' ਆਦਿ ਕਈ ਪੁਸਤਕਾਂ ਵੀ ਆਪ ਨੇ ਲਿਖੀਆਂ ਹਨ।

## ਨਿਰੰਜਨ ਸਿੰਘ ਤਾਲਿਬ

ਆਪ ਦਾ ਜਨਮ ਸੰਨ ੧੯੦੧ ਦੇ ਕਰੀਬ ਨਾਭੇ ਸਰਦਾਰ ਰਤਨ ਸਿੰਘ ਜ਼ੈਲਦਾਰ ਦੇ ਘਰ ਹੋਇਆ। ਦਸਵੀਂ ਜਮਾਤ ਆਪ ਨੇ ਨਾਭਾ ਸਟੇਟ ਹਾਈ ਸਕੂਲ ਵਿਚੋਂ ਪਾਸ ਕੀਤੀ ਤੇ ਫੇਰ ਆਪ ਮਹਾਰਾਜਾ ਗੁਰਚਰਨ ਸਿੰਘ ਵਾਲੀਏ ਨਾਭਾ ਦੇ ਪਰਾਈਵੇਟ ਸਟਾਫ਼ ਵਿਚ ਨੌਕਰ ਹੋ ਗਏ। ਮਹਾਰਾਜੇ ਨਾਲ ਕਿਸੇ ਗੱਲੋਂ ਨਾਰਾਜ਼ ਹੋ ਕੇ ਆਪ ਨੇ ਅੰਗਰੇਜ਼ੀ ਸਰਕਾਰ ਦੀ ਨੌਕਰੀ ਕਰ ਲਈ ਤੇ



ਪੰਜ ਵਰ੍ਹੇ ਬਗ਼ਦਾਦ ਵਿਚ ਰਾਇਲ ਏਅਰ ਫ਼ੋਰਸ ਵਿਚ ਰਹੇ। ਉਥੇ ਵੀ ਸਿੱਖ ਲਹਿਰ ਨਾਲ ਆਪ ਦੀ ਹਮਦਰਦੀ ਹੋਣ ਕਾਰਨ ਹਕੂਮਤ ਦੀਆਂ ਅੱਖਾਂ ਵਿਚ ਰੜਕਣ ਲੱਗੇ। ਏਧਰ ਨਾਭਾ—ਪਟਿਆਲਾ ਕੇਸ ਚੱਲ ਪਿਆ ਤੇ ਆਪ ਨੂੰ ਮਹਾਰਾਜਾ ਨਾਭਾ ਨੇ ਫੇਰ ਬੁਲਾ ਲਿਆ। ਮਹਾਰਾਜਾ ਨਾਭਾ ਦੇ ੧੯੨੩ ਵਿਚ ਗੱਦੀਓਂ ਉਤਰਨ ਪਿੱਛੋਂ ਆਪ ਉਨ੍ਹਾਂ ਦੇ ਪਰਾਈਵੇਟ ਸਕੱਤਰ ਬਣ ਕੇ ਡੇਹਰਾਦੂਨ ਗਏ। ਫੇਰ ਤਿੰਨ ਵਰ੍ਹੇ ਉਨ੍ਹਾਂ ਦੇ ਨਾਲ ਕੋਡਾਈ ਕਨਾਲ ਰਹੇ। ੧੯੩੦ ਵਿਚ ਨੌਕਰੀ ਛੱਡ ਕੇ ਆਪ ਕਲਕੱਤੇ ਆ ਗਏ। ਪੰਜਾਬੀ ਪੱਤਰਕਾਰੀ ਵਿਚ ਆਪ ਨੂੰ ਮੁੱਢ ਤੋਂ ਹੀ ਦਿਲਚਸਪੀ ਸੀ। ਆਪ ਦੀਆਂ ਜੋਸ਼ੀਲੀਆਂ ਕਵਿਤਾਵਾਂ ਤੇ ਲੇਖ ਗੁਰੂ ਕੇ ਬਾਗ ਦੇ ਮੋਰਚੇ ਸਮੇ ਤੇ ਪਿੱਛੋਂ 'ਅਕਾਲੀ' ਤੇ ਪ੍ਰਦੇਸੀ', 'ਕਿਰਪਾਨ ਬਹਾਦੁਰ' ਤੇ ਕਈ ਹੋਰ ਅਖ਼ਬਾਰਾਂ ਵਿਚ ਛਪਦੇ ਰਹੇ ਸਨ।

੧੯੩੦ ਦੇ ਅਖੀਰ ਵਿਚ ਆਪ ਕੁਝ ਹੋਰ ਨੌਜਵਾਨਾਂ ਨਾਲ ਕਲਕੱਤੇ ਦੇ ਜੰਗਲ ਵਿਚ ਰੀਵਾਲਵਰ ਚਲਾਉਣ ਬੀ ਮਸ਼ਕ ਕਰਦੇ ਫੜੇ ਗਏ। ਛੀ ਮਹੀਨੇ ਸਜ਼ਾ ਹੋਈ। ਉਪਰੰਤ ਆਪ ਦਾ ਮਿਲਾਪ ਸ੍ਰੀ ਸੁਭਾਸ਼ ਚੰਦਰ ਬੋਸ ਨਾਲ ਹੋਇਆ। ਲੜਾਈ ਦੇ ਦਿਨਾਂ ਵਿਚ ਸੁਭਾਸ਼ ਬਾਬੂ ਨੂੰ ਹਿੰਦੁਸਤਾਨ ਵਿਚੋਂ ਭਜਾਉਣ

ਤੇ ਫ਼ੌਜਾਂ ਅੰਦਰ ਬਗਾਵਤ ਕਰਾਉਣ ਦੇ ਦੋਸ਼ ਵਿਚ ਆਪ ਨੂੰ ਗਰਿਫਤਾਰ ਕੀਤਾ ਗਿਆ। ਹੁਣ ਕਈ ਸਾਲਾਂ ਤੋਂ ਆਪ ਕਲਕੱਤੇ ਰਹਿੰਦੇ ਹਨ ਤੇ ਆਪਣਾ ਅਖ਼ਬਾਰ 'ਦੇਸ਼ ਦਰਪਣ' ਪਰਕਾਸ਼ਤ ਕਰ ਰਹੇ ਹਨ।

## ਪਿਆਰਾ ਸਿੰਘ, ਪਦਮ



ਆਪ ਦਾ ਜਨਮ ਪਿੰਡ ਘੁੰਗਰਾਣਾ, ਜ਼ਿਲ੍ਹਾ ਲੁਦਿਹਾਣਾ ਵਿਖੇ ਸਰਦਾਰ ਗੁਰਨਾਮ ਸਿੰਘ ਦੇ ਘਰ ੨੮ ਦਸੰਬਰ, ੧੯੨੧ ਨੂੰ ਹੋਇਆ। ੪-੫ ਸਾਲ ਸ਼ਿਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਦੇ ਪਰਬੰਧ ਹੇਠ ਚਲ ਰਹੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਪਰਾਚੀਨ ਸਿੱਖ ਸਾਹਿੱਤ ਪੜ੍ਹਾਉਣ ਦੀ ਸੇਵਾ ਕਰਦੇ ਰਹੇ। ਫਿਰ ਸ਼ਰੋਮਣੀ ਕਮੇਟੀ ਲਈ ਹਿੰਦੀ ਵਿਚ ਸਿੱਖ-ਸਾਹਿਤ ਲਿਖਿਆ ਤੇ ਕਮੇਟੀ ਦੇ ਮੁੱਖ ਮਾਸਕ ਪੱਤਰ 'ਗੁਰਦਵਾਰਾ ਗਜ਼ਟ' ਦੇ ਸਤੰਬਰ ੧੯੪੯ ਤੋਂ ਅਪਰੈਲ ੧੯੫੦ ਤੱਕ ਐਡੀਟਰ ਰਹੇ। ੧੯੪੭ ਦੇ ਫਸਾਦਾਂ ਸਮੇ ਅੰਮ੍ਰਿਤਸਰ ਕਾਂਗਰਸ ਵਲੋਂ ਇਕ 'ਆਜ ਕੀ ਬਾਤ' ਨਾਮੀ ਰੋਜ਼ਾਨਾ ਪੱਤਰ ਪਰਕਾਸ਼ਤ ਹੁੰਦਾ ਸੀ, ਕੁਝ ਸਮਾ ਆਪ ਇਸ ਦੇ ਸੰਪਾਦਕ ਰਹੇ। ਅੱਜ ਕਲ੍ਹ ਮਹਿਕਮਾ ਪੰਜਾਬੀ ਪਟਿਆਲਾ ਵੱਲੋਂ ਪਰਕਾਸ਼ਤ ਹੋ ਰਹੇ ਸਾਹਿਤਕ ਮਾਸਕ ਪੱਤਰ 'ਪੰਜਾਬੀ ਦੁਨੀਆ' ਦੇ ਉਪ ਸੰਪਾਦਕ ਦੀ ਸੇਵਾ ਨਿਭਾ

ਰਹੇ ਹਨ। ਆਪ ਦੀਆਂ ਪੰਜਾਬੀ ਵਿਚ ਲਿਖੀਆਂ:-ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਲਾ, ਪੰਜਾਬੀ ਵਾਰਾਂ, ਪੰਜਾਬੀ ਦਾ ਵਿਕਾਸ, ਸੰਖੇਪ ਸਿਖ ਇਤਿਹਾਸ, ਪੁਸ਼ਪਾਂਜਲੀ, ਸਾਡੇ ਗੁਰਦੇਵ, ਸੋਲਾ ਕਲਾਂ ਆਦਿ ਪਰਸਿੱਧ ਰਚਨਾਵਾਂ ਹਨ। ਆਪ ਨੇ ਹਿੰਦੀ ਵਿਚ ਕੁਝ ਨਿੱਕੇ ਨਿੱਕੇ ਟਰੈਕਟ ਵੀ ਲਿਖੇ ਹਨ।

ਪੀਤਮ ਸਿੰਘ, ਚਾਹਿਲ



ਜੀਵਨ ਪ੍ਰੀਤੀ ਦੇ ਮੁਖ ਸੰਪਾਦਕ ਸਰਦਾਰ ਪ੍ਰੀਤਮ ਸਿੰਘ ਚਾਹਿਲ ਦਾ ਜਨਮ ਦਸੰਬਰ ਸੰਨ ੧੯੧੦ ਈ. ਵਿਚ ਪਿੰਡ ਬਪੀਆਣਾ, ਤਹਿਸੀਲ ਮਾਨਸਾ, ਰਿਆਸਤ ਪਟਿਆਲਾ ਵਿਖੇ ਹੋਇਆ। ਮੁੱਢਲੀ ਵਿਦਿਆ ਮਸਤੂਆਣੇ ਤੇ ਦਸਵੀਂ ਦੀ ਪੜ੍ਹਾਈ ਫਰੀਦ ਕੋਟ ਰਹਿ ਕੇ ਕੀਤੀ। ਫੇਰ ਉਚੀ ਵਿਦਿਆ ਪਰਾਪਤ ਕਰਨ ਲਈ ਆਪ ਗਵਰਨਮੈਂਟ ਕਾਲਜ ਵਿਚ ਲਾਹੌਰ ਦਾਖਲ ਹੋਏ। ਸੰਨ ੧੯੩੦ ਈ. ਵਿਚ ਆਪ ਨੇ ਕਾਨੂੰਨ ਪਾਸ ਕੀਤਾ। ਅੱਜ ਕਲ੍ਹ ਆਪ ਪਟਿਆਲੇ ਡੇਰਾ ਬਾਬਾ ਜੱਸਾ ਸਿੰਘ ਦੇ ਨੇੜੇ ਰਹਿੰਦੇ ਹਨ ਤੇ ਰਸਾਲਾ 'ਜੀਵਨ ਪ੍ਰੀਤੀ' ਨੂੰ ਕਾਮਯਾਬ ਬਣਾਉਣਾ ਆਪ ਦਾ ਜੀਵਨ ਉਦੇਸ਼ ਹੈ।

## ਬਲਵੰਤ ਸਿੰਘ, ਡਾਕਟਰ




ਆਪ ਸਿਆਲਕੋਟ ਦੇ ਵਸਨੀਕ ਹਨ। ਪਹਿਲਾਂ ਆਪ ਉਰਦੂ ਅਖ਼ਬਾਰ 'ਗ਼ਦਰ' (ਅੰਮ੍ਰਿਤਸਰ) ਦੇ ਸੰਪਾਦਕ ਸਨ ਤੇ ਫੇਰ ਪਟਿਆਲੇ ਆ ਕੇ ਸੰਨ ੧੯੫੨ ਵਿਚ ਸਪਤਾਹਕ 'ਸਰਦਾਰ' ਦੇ ਐਡੀਟਰ ਇਨਚਾਰਜ ਲਗੇ। ਅੱਜ ਕਲ੍ਹ ਆਪ ਰੋਜ਼ਾਨਾ 'ਰਣਜੀਤ' (ਪਟਿਆਲਾ) ਦੇ ਆਨਰੇਰੀ ਐਡੀਟਰ ਹਨ।

## ਭਗਵਾਨ ਸਿੰਘ, ਪ੍ਰੀਤਮ—

ਆਪ ਦਾ ਜਨਮ ਸੰਨ ੧੮੮੪ ਦੇ ਕਰੀਬ ਹੋਇਆ। ਸੰਨ ੧੯੦੪–੦੫ ਵਿਚ ਆਪ ਖਾਲਸਾ ਉਪਦੇਸ਼ਕ ਕਾਲਜ, ਗੁਜਰਾਂਵਾਲਾ ਦੇ ਵਿਦਿਆਰਥੀ ਰਹੇ। ਫੇਰ ਕੁਝ ਚਿਰ ਖਾਲਸਾ ਦੀਵਾਨ, ਗੋਜਰਾ ਦੇ ਉਪਦੇਸ਼ਕ ਰਹਿ ਕੇ ਡਸਕਾ, ਜ਼ਿਲ੍ਹਾ ਸਿਆਲਕੋਟ ਵਿਚ ਸਕੂਲ ਮਾਸਟਰ ਜਾ ਲੱਗੇ। ਸੰਨ ੧੯੦੮–੦੯ ਦੀ ਰਾਜਸੀ ਲਹਿਰ ਵਿਚ ਹਿੱਸਾ ਲੈਣ ਦੇ ਕਾਰਣ ਆਪ ਨੂੰ ਦੇਸ ਛੱਡਣਾ ਪਿਆ ਤੇ

ਮਲਾਇਆ, ਸੁਮਾਟਰਾ, ਜਾਵਾ ਵਿਚੋਂ ਦੀ ਹੁੰਦੇ ਹੋਏ ਪਹਿਲਾਂ ਆਪ ਹਾਂਗ ਕਾਂਗ ਤੇ ਫੇਰ ਸੰਨ ੧੯੧੩ ਵਿਚ ਅਮਰੀਕਾ ਪੁੱਜੇ।

ਅਮਰੀਕਾ ਜਾ ਕੇ ਸੰਨ ੧੯੧੩ ਵਿਚ ਆਪ ਨੇ ਹਿੰਦੁਸਤਾਨ ਦੀ ਆਜ਼ਾਦੀ ਲਈ ਪਰਸਿੱਧ ਦੇਸ ਭਗਤ ਲਾਲਾ ਹਰਦਿਆਲ ਐਮ. ਏ. ਤੇ ਮੌਲਵੀ ਬਰਕਤੁੱਲਾ ਦੇ ਸਹਿਯੋਗ ਨਾਲ ਗਦਰ ਪਾਰਟੀ ਕਾਇਮ ਕੀਤੀ ਤੇ ਹਫਤਾਵਾਰ 'ਹਿੰਦੁਸਤਾਨ ਗਦਰ' ਨਾਮੀ ਪੱਤਰ ਕੱਢਿਆ ਜੋ ਸੰਨ ੧੯੪੯ ਤਕ ਚਲਦਾ ਰਿਹਾ। ਅੱਜ ਕਲ੍ਹ ਆਪ ਰਸਾਲਾ 'ਨਵਾਂ ਜੁੱਗ' ਦੇ ਐਡੀਟਰ ਹਨ ਤੇ ਲਾਸ ਐਂਜੇਲਸ (ਕੈਲੀਫੋਰਨੀਆ) ਵਿਚ ਰਹਿੰਦੇ ਹਨ।

ਆਪ ਇਕ ਸਰਗਰਮ ਦੇਸ ਭਗਤ ਹਨ ਤੇ ਆਪ ਦੀ ਸੱਜਰੀ ਪੰਜਾਬੀ ਰਚਨਾ ਹਿੰਦੁਸਤਾਨੀ ਗਦਰ ਪਾਰਟੀ ਦਾ ਇਤਿਹਾਸ ਹੈ ਜਿਸ ਦੇ ਪਰਕਾਸ਼ਤ ਹੋਣ ਦੀ ਸ਼ੀਘਰ ਹੀ ਆਸ ਹੈ।

## ਮਹਾਂ ਸਿੰਘ, ਗਿਆਨੀ—



ਆਪ ਦਾ ਜਨਮ ੮ ਅਗਸਤ, ਸੰਨ ੧੯੦੮ ਨੂੰ ਸਰਦਾਰ ਅਰਜਨ ਸਿੰਘ ਦੇ ਘਰ ਜ਼ਿਲ੍ਹਾ ਫੀਰੋਜ਼ ਪੁਰ ਦੇ ਇਕ ਨਿੱਕੇ ਜੇਹੇ ਪਿੰਡ ਵਿਚ ਹੋਇਆ। ਸੰਨ

੧੯੨੫ ਵਿਚ ਆਪ ਨੇ ਮੈਟ੍ਰਿਕ ਤੇ ਸੰਨ ੧੯੨੯ ਵਿਚ ਗਿਆਨੀ ਪਾਸ ਕੀਤੀ।

ਸੰਨ ੧੯੨੬ ਵਿਚ ਆਪ ਭਾਈ ਵੀਰ ਸਿੰਘ ਜੀ ਦੇ ਪਾਸ 'ਖਾਲਸਾ ਸਮਾਚਾਰ' ਵਿਚ ਨੌਕਰ ਹੋਏ। ਇਸੇ ਸਮੇ ਤੋਂ ਆਪ ਨੇ ਪੱਤਰਕਾਰੀ ਵਿਚ ਦਿਲਚਸਪੀ ਲੈਣੀ ਸ਼ੁਰੂ ਕੀਤੀ ਤੇ ਕਈ ਵੇਰ 'ਖ਼ਾਲਸਾ ਸਮਾਚਾਰ' ਵਿਚ ਕੁਝ ਨਾ ਕੁਝ ਲਿਖਦੇ ਵੀ ਰਹੇ। ਸੰਨ ੧੯੪੫ ਵਿਚ ਭਾਈ ਸੇਵਾ ਸਿੰਘ ਜੀ ਦੇ ਚਲਾਣਾ ਕਰ ਜਾਣ ਤੇ ਆਪ ਉਨ੍ਹਾਂ ਦੀ ਥਾਵੇਂ 'ਖ਼ਾਲਸਾ ਸਮਾਚਾਰ' ਦੇ ਐਡੀਟਰ ਨਿਯਤ ਹੋਏ। ਉਸ ਸਮੇ ਤੋਂ ਹੁਣ ਤਕ ਆਪ ਇਹ ਸੇਵਾ ਭਲੀ ਭਾਂਤ ਨਿਭਾ ਰਹੇ ਹਨ।

## ਮੋਹਿਨ ਜੀ, ਤਾਰਾ ਸਿੰਘ



ਆਪ ਦਾ ਜਨਮ ਸੰਨ ੧੯੦੨ ਈ. ਨੂੰ ਪਿੰਡੀ ਲਾਲਾ ਜ਼ਿਲ੍ਹਾ ਗੁਜਰਾਤ ਵਿਚ ਸਰਦਾਰ ਬੁੱਧ ਸਿੰਘ ਦੇ ਘਰ ਹੋਇਆ। ਬਚਪਨ ਤੋਂ ਹੀ ਆਪ ਨੂੰ ਕਵਿਤਾ ਰਚਣ ਦਾ ਸ਼ੋਕ ਸੀ। ਸੰਨ ੧੯੨੧ ਵਿਚ ਕੁਝ ਚਿਰ ਆਪ ਨੇ ਅਕਾਲੀ ਲਹਿਰ ਵਿਚ ਹਿੱਸਾ ਲਿਆ।

ਸੰਤ ਅਤਰ ਸਿੰਘ ਜੀ ਮਸਤੁਆਣੇ ਵਾਲਿਆਂ ਦਾ ਆਪ ਦੇ ਜੀਵਨ ਉਤੇ ਚੋਖਾ ਪਰਭਾਵ ਪਿਆ। ਪਹਿਲਾਂ ਆਪ ਕਵਿਤਾ ਤੇ ਲੇਖ ਹੋਰ ਅਖਬਾਰਾਂ ਵਿਚ ਦਿੰਦੇ ਰਹੇ, ਪਿਛੋਂ ਸੰਨ ੧੯੪੭ ਵਿਚ ਦੇਸ ਦੀ ਵੰਡ ਹੋਣ ਤੇ ਪਟਿਆਲੇ ਆ ਕੇ ਰਸਾਲਾ 'ਅੰਮ੍ਰਿਤ ਵੇਲਾ' ਤੇ 'ਅਕਾਲ ਨਗਾਰਾ' ਜਾਰੀ ਕੀਤੇ। ਆਪ ਸੰਤ ਮੋਹਿਨ ਜੀ ਕਮਲੀ ਵਾਲੇ ਦੇ ਨਾਮ ਨਾਲ ਪਰਸਿੱਧ ਹਨ।

## ਮੁਨਸ਼ਾ ਸਿੰਘ, ਦੁਖੀ



ਆਪ ਪੰਜਾਬੀ ਬੋਲੀ ਦੇ ਰੰਗੀਲੇ ਪੱਤਰਕਾਰ ਤੇ ਸੰਨ ੧੯੧੪ ਦੇ ਉਨ੍ਹਾਂ ਪਰਸਿੱਧ ਦੇਸ਼-ਭਗਤਾਂ ਵਿਚੋਂ ਹਨ ਜਿਨ੍ਹਾਂ ਦਾ ਅਮਰੀਕਾ ਤੋਂ ਗੁਰੂ ਨਾਨਕ

ਜਹਾਜ਼ ਵਿਚ ਕਲਕੱਤੇ ਵਾਪਸ ਆਉਣ ਤੇ ਬਜ ਬਜ ਘਾਟ ਪਰ ਅੰਗਰੇਜ਼ੀ ਸਰਕਾਰ ਵਲੋਂ ਗੋਲੀਆਂ ਨਾਲ ਸਤਕਾਰ ਕੀਤਾ ਗਿਆ ਸੀ। ਇਸੇ ਸਬੰਧ ਵਿਚ ਕੁਝ ਚਿਰ ਆਪ ਜੇਲ੍ਹ ਵਿਚ ਵੀ ਰਹੇ ਤੇ 'ਦੁਖੀ' ਦੀ ਪਦਵੀ ਲੈ ਕੇ ਉਥੋਂ ਬੜੀਆਂ ਮੁਸ਼ਕਲਾਂ ਝੱਲਣ ਤੋਂ ਬਾਦ ਰਿਹਾ ਹੋਏ।

ਆਪ ਇਕ ਅੱਛੇ ਕਵੀ ਹਨ ਜਿਸ ਕਰ ਕੇ ਕਵਿਤਾ ਦੀ ਬੜੀ ਚੰਗੀ ਪੜਚੋਲ ਕਰਦੇ ਹਨ। ਸੰਨ ੧੯੩੦ ਵਿਚ ਆਪ ਨੇ ਕਲਕੱਤਿਓਂ ਕਵੀ ਕੁਟੀਆ ਦੇ ਪਰਬੰਧ ਹੇਠ ਰਸਾਲਾ 'ਕਵੀ' ਆਰੰਭ ਕੀਤਾ। ਉਸ ਤੋਂ ਪਿਛੋਂ ਫੇਰ ਮੀਆਂ ਚੰਨੂ (ਮੁਲਤਾਨ) ਜਾ ਕੇ ਰਸਾਲਾ 'ਵਿਹਾਰ ਸੁਧਾਰ' ਨੂੰ ਸੰਪਾਦਨ ਕਰਦੇ ਰਹੇ।

ਸੰਨ ੧੯੩੯ ਵਿਚ ਆਪ ਨੇ ਭਾਈ ਮੋਹਨ ਸਿੰਘ ਜੀ ਵੈਦ ਤਰਨ ਤਾਰਨ ਦਾ ਜੀਵਨ ਬੜੀ ਖੋਜ ਨਾਲ ਲਿਖ ਕੇ ਪਰਕਾਸ਼ਤ ਕਰਵਾਇਆ ਜੋ ਇਸ ਪਾਸੇ ਆਪ ਦਾ ਇਕ ਚੰਗਾ ਜਤਨ ਮੰਨਿਆ ਗਿਆ। ਫੇਰ ਕੁਝ ਚਿਰ ਬਾਦ ਆਪ ਤਰਨ ਤਾਰਨ ਤੋਂ ਬੰਬਈ ਚਲੇ ਗਏ।

ਅਜ ਕਲ ਆਪ ਬੰਬਈ ਵਿਚ ਹੀ ਨਿਵਾਸ ਰਖਦੇ ਹਨ ਤੇ ਉਥੋਂ ਤਿੰਨ ਕੁ ਸਾਲ ਤੋਂ ਰਸਾਲਾ 'ਜੀਵਨ' ਦਾ ਸੰਪਾਦਨ ਕਰ ਰਹੇ ਹਨ।

ਰਸਾਲਾ 'ਕਵੀ' ਰਾਹੀਂ ਆਪ ਨੇ ਕਾਵਿ-ਪੜਚੋਲ ਦੀਆਂ ਜੋ ਲੀਹਾਂ ਤੋਰੀਆਂ ਸਨ ਤੇ ਹੁਣ ਰਸਾਲਾ 'ਜੀਵਨ' ਰਾਹੀਂ ਸਾਹਿੱਤ ਦਾ ਜੋ ਸਜੀਵ ਪੱਖ ਪੰਜਾਬੀ ਦੁਨੀਆ ਦੇ ਸਾਹਮਣੇ ਰੱਖ ਰਹੇ ਹਨ ਉਹ ਕਾਵਿ-ਰਸਕਾਂ ਨੂੰ ਸਦਾ ਚੇਤੇ ਰਹੇਗਾ।

## ਮੇਹਰ ਸਿੰਘ, ਐਚ. ਐਸ.



ਆਪ ਦਾ ਜਨਮ ਸੰਨ ੧੯੧੯ ਵਿਚ ਗੁੱਜਰਾਂਵਾਲੇ ਹੋਇਆ। ਸ਼ੁਰੂ ਤੋਂ ਹੀ ਆਪ ਦਾ ਝੁਕਾਉ ਪੱਤਰਕਾਰੀ ਵਲ ਸੀ ਇਸ ਲਈ ਸੰਨ ੧੯੩੫ ਵਿਚ ਰੋਜ਼ਾਨਾ 'ਤੁਫਾਨ'(ਉਰਦੂ) ਤੇ ਫੇਰ ਸੰਨ ੧੯੩੭-੩੮ ਵਿਚ 'ਰਹਨੁਮਾਏ ਤਜਾਰਤ' (ਉਰਦੂ) ਦੇ ਐਡੀਟਰ ਰਹੇ। ਸੰਨ ੧੯੪੭ ਵਿਚ ਆਪ ਨੇ ਪਟਿਆਲੇ ਆ ਕੇ ਹਫਤਾਵਾਰ 'ਰਣਜੀਤ' (ਪੰਜਾਬੀ) ਵਿਚ ਪਰਕਾਸ਼ਤ ਕਰਨਾ ਆਰੰਭਿਆ। ਸੰਨ ੧੯੫੧ ਵਿਚ ਕੁਝ ਚਿਰ ਆਪ ਨੇ 'ਅਕਾਲੀ ਜੋਧੇ' ਦੀ ਐਡੀਟਰੀ ਵੀ ਕੀਤੀ। ਇਸ ਤੋਂ ਪਿਛੋਂ ਸੰਨ ੧੯੫੨ ਤੋਂ ਮੁੜ ਉਹੋ 'ਰਣਜੀਤ' ਰੋਜ਼ਾਨਾ ਸ਼ਕਲ ਵਿਚ ਸ਼ੁਰੂ ਕੀਤਾ ਤੇ ਆਪ ਇਸ ਦੇ ਚੀਫ਼ ਐਡੀਟਰ ਬਣੇ। ਉਸੇ ਸਮੇ ਤੋਂ ਆਪ ਇਹ ਪੱਤਰ ਬਾਕਾਇਦਾ ਚਲਾ ਰਹੇ ਹਨ।

## ਮੋਹਰ ਸਿੰਘ, ਰਵੇਲ



ਆਪ ਦਾ ਜਨਮ ੬ ਅਗਸਤ ਸੰਨ ੧੯੦੬ ਵਿਚ ਤਰਨ ਤਾਰਨ ਹੋਇਆ ਮਾਤਾ ਪਿਤਾ ਬਚਪਨ ਵਿਚ ਹੀ ਚੜ੍ਹਾਈ ਕਰ ਗਏ। ਭੈਣ ਪਾਸ ਰਹਿੰਦਿਆਂ ਮੁੱਢਲੀ ਵਿਦਿਆ ਜ਼ਿਲ੍ਹਾ ਬੋਰਡ ਦੇ ਸਕੂਲ ਵਿਚ ਤਰਨ ਤਾਰਨ ਪੜ੍ਹੀ। ਪਿੱਛੋਂ ਭਾਈ ਮੋਹਨ ਸਿੰਘ ਵੈਦ ਨੇ, ਜੋ ਇਨ੍ਹਾਂ ਦੇ ਸੰਬੰਧੀਆਂ ਵਿਚੋਂ ਸਨ, ਇਨ੍ਹਾਂ ਨੂੰ ਸੈਂਟਰਲ ਯਤੀਮ ਖਾਨਾ ਅੰਮ੍ਰਿਤਸਰ ਵਿਚ ਭੇਜ ਦਿਤਾ। ਪਹਿਲਾਂ ਉਥੇ ਪੰਜ ਜਮਾਤਾਂ ਤੱਕ ਪੜ੍ਹਾਈ ਕੀਤੀ ਫੇਰ ਖਾਲਸਾ ਕਾਲਜ ਸਕੂਲ ਵਿਚ ਦਾਖਲ ਹੋ ਗਏ।

ਖਾਲਸਾ ਕਾਲਜੋਂ ਬੀ.ਏ. ਕਰ ਕੇ ਸੰਨ ੧੯੨੮ ਵਿਚ ਆਪ ਜੀ ਨੇ ਪੰਜਾਬੀ ਪਤਰਕਾਰੀ ਵਿਚ ਕਦਮ ਰੱਖਿਆ ਤੇ ਸਰਦਾਰ ਹਰਬੰਸ ਸਿੰਘ ਅਟਾਰੀ ਦੀ ਮਦਦ ਨਾਲ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਮੁਖ ਪਤਰ 'ਖਾਲਸਾ ਐਡਵੋਕੇਟ' ਦੇ ਐਡੀਟਰ ਲੱਗ ਗਏ। ਉਸੇ ਸਮੇ ਤੋਂ ਹੁਣ ਤਕ ਆਪ ਲਗਾਤਾਰ ਇਸ ਪੱਤਰ ਦੇ ਸੰਪਾਦਕ ਚਲੇ ਆ ਰਹੇ ਹਨ। ਆਪ ਦੀ ਲਿਖਤ

ਵਿਚ ਸੰਜਮ, ਠਰ੍ਹੰਮਾ, ਸੰਜੀਦਗੀ ਤੇ ਕਲਾ ਇਹ ਸਾਰੀਆਂ ਸਿਫਤਾਂ ਇਕਮਿਕ ਹੋਕੇ ਰਹਿੰਦੀਆਂ ਹਨ ਜਿਸ ਕਰਕੇ ਆਪ ਜਿਸ ਵਿਸ਼ੇ ਤੇ ਵੀ ਨੁਕਤਾ ਚੀਨੀ ਕਰਦੇ ਹਨ ਉਹ ਬੜੀ ਅਸਰ ਭਰਪੂਰ ਹੁੰਦੀ ਹੈ।

ਮੋਹਨ ਸਿੰਘ, ਪਰੋਫ਼ੈਸਰ



ਆਪ ਦਾ ਜਨਮ ੨੦ ਅਕਤੂਬਰ, ਸੰਨ ੧੯੦੫ ਨੂੰ ਮਰਦਾਨ ਵਿਚ ਹੋਇਆ। ਆਪ ਦੇ ਪਿਤਾ ਡਾਕਟਰ ਜੋਧ ਸਿੰਘ ਪੁਰੀ ਸਨ। ਪਿਤਾ ਦੀ ਬਦਲੀ ਪੋਠੋਹਾਰ, ਸੁਆਂ, ਛੱਛ, ਸਰਹੱਦ, ਬਾਰ, ਦੁਆਬੇ ਤੇ ਮਾਲਵੇ ਵਿਚ ਹੁੰਦੀ ਰਹੀ ਜਿਸ ਨਾਲ ਪਰੋਫ਼ੈਸਰ ਸਾਹਿਬ ਨੂੰ ਪੰਜਾਬੀ ਜੀਵਨ ਦੇ ਰੰਗ-ਬਰੰਗੇ ਦ੍ਰਿਸ਼ ਵੇਖਣ ਦੇ ਮੌਕੇ ਮਿਲਦੇ ਰਹੇ ਤੇ ਆਪ ਦੀ ਬੋਲੀ ਤੇ ਮੁਹਾਵਰੇ ਵਿਚ ਇਕ ਅਨੋਖੀ ਲਚਕ ਤੇ ਮਿਠਾਸ ਪੈਦਾ ਹੋ ਗਈ।

੧੯੩੧ ਵਿਚ ਆਪ ਨੇ ਐਮ. ਏ. ਪਾਸ ਕੀਤਾ ਅਤੇ ਸੰਨ ੧੯੩੩ ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪਰੋਫ਼ੈਸਰ ਨੀਅਤ ਹੋਏ। ਇਥੇ ਆਪ ਨੇ ਸਾਵੇ ਪੱਤਰ ਤੇ ਕਸੁੰਭੜਾ ਨਾਮੀ ਦੋ ਕਾਵਿ-ਸੰਗ੍ਰਹ ਛਾਪੇ। ਸੰਨ ੧੯੩੬ ਵਿਚ ਆਪ ਮਾਸਕ ਪੱਤਰ 'ਲਿਖਾਰੀ' ਨੂੰ ਐਡਿਟ ਕਰਦੇ ਰਹੇ।

ਸੰਨ ੧੯੩੯ ਵਿਚ ਖ਼ਾਲਸਾ ਕਾਲਜ ਦੀ ਨੌਕਰੀ ਛੱਡ ਦਿੱਤੀ ਅਤੇ ਅਗਸਤ ੧੯੩੯ ਵਿਚ ਲਾਹੌਰ ਤੋਂ ਰਸਾਲਾ 'ਪੰਜ ਦਰਿਆ' ਜਾਰੀ ਕੀਤਾ। ਸੰਨ ੧੯੪੪ ਵਿਚ ਕੁਝ ਚਿਰ ਉਰਦੂ ਦੇ ਰੋਜ਼ਾਨਾ 'ਅਜੀਤ' ਵਿਚ ਵੀ ਕੰਮ ਕਰਦੇ ਰਹੇ।

## ਮੋਹਨ ਸਿੰਘ, ਵੈਦ



ਫੱਗਣ ਸੁਦੀ ੭ ਸੰਮਤ ੧੯੩੭ (ਮੁਤਾਬਕ ਫਰਵਰੀ, ੧੮੮੧ ਈ.) ਨੂੰ ਮੋਹਨ ਸਿੰਘ ਜੀ ਦਾ ਜਨਮ ਭਾਈ ਜੀਵਨ ਸਿੰਘ ਦੇ ਘਰ ਹੋਇਆ।

ਬਚਪਨ ਵਿਚ ਹੀ ਆਪ ਨੇ ਪੰਜਾਬੀ (ਗੁਰਮੁਖੀ) ਦੇ ਨਾਲ ਹੀ ਹਿੰਦੀ, ਸੰਸਕ੍ਰਿਤ ਉਰਦੂ ਤੇ ਅੰਗਰੇਜ਼ੀ ਦਾ ਵੀ ਕੁਝ ਗਿਆਨ ਪਰਾਪਤ ਕੀਤਾ। ਸੰਨ ੧੯੦੬ ਵਿਚ ਆਪ ਨੇ ਰਸਾਲਾ 'ਦੁਖ ਨਿਵਾਰਨ' ਆਰੰਭ ਕੀਤਾ ਜੋ ਹੁਣ ਤਕ ਚਲ ਰਿਹਾ ਹੈ। ਇਸ ਤੋਂ ਇਲਾਵਾ ਸ੍ਵਦੇਸ਼ ਭਾਸ਼ਾ ਪਰਚਾਰਕ ਲੜੀ ਵਿਚ ਆਪ ਨੇ ਆਤਮ ਸੁਧਾਰ ਸੁਖੀ ਜੀਵਨ ਦੇ ਗੁਰ, ਸ਼੍ਰੇਸ਼ਟ ਕੁਲਾਂ ਦੀ ਚਾਲ, ਆਤਮ ਵਿਦਿਆ ਦੇ ਗੁਰ, ਦੰਪਤੀ ਪਿਆਰ, ਸਿੱਧ ਔਸ਼ਧੀ ਭੰਡਾਰ ਆਦਿ ਬਹੁਤ ਸਾਰੀਆਂ ਪੁਸਤਕਾਂ ਪਰਕਾਸ਼ਤ ਕੀਤੀਆਂ, ਜਿਨ੍ਹਾਂ ਵਿਚੋਂ ਕਈ ਆਪ ਦੀਆਂ ਮੌਲਿਕ ਰਚਨਾਵਾਂ ਹਨ। ਸੰਨ ੧੯੩੬ ਵਿਚ ਆਪ ਸੁਰਗਵਾਸ ਹੋਏ। ਪੱਤਰਕਾਰੀ ਵਿਚ ਆਪ ਨੇ ਵੈਦਕ ਨੂੰ ਵਿਸ਼ੇਸ਼ ਥਾਂ ਦਿੱਤੀ।

**ਰਘਬੀਰ ਸਿੰਘ ਬੀਰ**



ਆਪ ਦਾ ਜਨਮ ਸੰਨ ੧੯੦੭ ਵਿਚ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਤੋਂ ਆਪ ਨੇ ਬੀ.ਏ. ਕੀਤੀ ਤੇ ਫੇਰ ਅਕਾਲੀ ਲਹਿਰ ਵਿਚ ਹਿਸਾ ਲੈਣ ਲਗੇ। 'ਬੀਰ ਦੇ ਤੀਰ' ਨਾਮੀ ਪੁਸਤਕ ਆਪ ਦੀ ਇਸੇ ਸਮੇ ਦੀ ਇਕ ਕਾਵਿ-ਕ੍ਰਿਤ ਹੈ।

ਫੇਰ ਆਪ ਕਲਕੱਤੇ ਚਲੇ ਗਏ ਤੇ ਸੰਨ ੧੯੪੧ ਵਿਚ ਉਥੋਂ ਰਸਾਲਾ 'ਆਤਮ ਸਾਇੰਸ' ਤੇ 'ਖ਼ਾਲਸਾ ਗਜ਼ਟ' ਜਾਰੀ ਕੀਤੇ। ਇਹ ਦੋਵੇਂ ਪੱਤਰ ਹੁਣ ਤਕ ਚੱਲ ਰਹੇ ਸਨ ਤੇ ਆਪ ਇਨ੍ਹਾਂ ਦੋਹਾਂ ਦੇ ਸੰਪਾਦਕ ਹਨ। ਇਸ ਤੋਂ ਇਲਾਵਾ 'ਬੰਦਗੀ ਨਾਮਾ', 'ਸਿਮਰਨ ਮਹਿਮਾ' 'ਚੜ੍ਹਦੀ ਕਲਾ', 'ਗੁਰਮਤ ਚਾਨਣ' ਆਦਿ ਕਿਤਨੀਆਂ ਹੀ ਧਾਰਮਕ ਪੁਸਤਕਾਂ ਵੀ ਆਪ ਨੇ ਲਿਖੀਆਂ ਹਨ।

ਰਣਧੀਰ ਸਿੰਘ

ਆਪ ਦਾ ਜਨਮ ਸਰਦਾਰ ਕਿਸ਼ਨ ਸਿੰਘ ਦੇ ਘਰ ਪਿੰਡ ਝੁਮਡੇੜੀ, ਜ਼ਿਲਾ ਅੰਬਾਲਾ ਵਿਖੇ ਮਿਤੀ ਸਾਵਣ ਸੁਦੀ ੩ ਸੰਮਤ ੧੯੫੫ ਬਿ. ਨੂੰ ਹੋਇਆ। ਪੰਜਾਬੀ, ਹਿੰਦੀ, ਫ਼ਾਰਸੀ ਤੇ ਉਰਦੂ ਪੜ੍ਹ ਕੇ ਆਪ ਸੰਨ ੧੯੧੫ ਵਿਚ ਫ਼ੌਜ ਵਿਚ ਭਰਤੀ ਹੋ ਗਏ। ਸੰਨ ੧੯੨੦ ਵਿਚ ਆਪ ਨੇ ਨੌਕਰੀ ਛੱਡ ਦਿਤੀ।

ਇਸ ਤੋਂ ਪਿਛੋਂ ਆਪ ਨੇ ਅਕਾਲੀ ਲਹਿਰ ਵਿਚ ਹਿਸਾ ਲਿਆ ਤੇ 'ਅਕਾਲੀ ਤੇ ਪਰਦੇਸੀ' ਅਤੇ 'ਅਕਾਲੀ' (ਉਰਦੂ) ਦੇ ਸਹਾਇਕ ਸੰਪਾਦਕ ਰਹੇ। ਸੰਨ ੧੯੨੪ ਵਿਚ ਆਪ ਨੂੰ ਇਕ ਵੇਰ ਜੇਲ੍ਹ ਵੀ ਜਾਣਾ ਪਿਆ। ਉਥੋਂ ਰਿਹਾ ਹੋਣ ਸਾਰ ਸੰਨ ੧੯੨੭ ਤੋਂ ਸੰਨ ੧੯੩੩ ਤਕ ਆਪ 'ਰੋਜ਼ਾਨਾ ਅਕਾਲੀ ਤੇ ਪਰਦੇਸੀ' 'ਰੋਜ਼ਾਨਾ ਅਕਾਲੀ' (ਉਰਦੂ) ਅਤੇ 'ਨਿਰਭੈ ਅਕਾਲੀ' ਦੀ ਐਡੀਟਰੀ ਕਰਦੇ ਰਹੇ। ਕੁਝ ਚਿਰ ਆਪ ਨੇ ਕਲਕੱਤੇ ਦੇ ਰੋਜ਼ਾਨਾ ਅਖਬਾਰ 'ਦੇਸ਼ ਦਰਪਣ' ਨੂੰ ਵੀ ਐਡਿਟ ਕੀਤਾ।

ਸੰਨ ੧੯੩੭ ਤੋਂ ੧੯੪੪ ਤਕ ਆਪ ਸ਼ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਵਲੋਂ ਗੁਰਦਵਾਰਾ ਇਨਸਪੈਕਟਰ ਰਹੇ ਤੇ ਫੇਰ ਉਥੋਂ ਸਿਖ ਹਿਸਟਰੀ ਸੁਸਾਇਟੀ ਵਿਚ ਸਿਖ-ਇਤਿਹਾਸਕ ਖੋਜ ਦੀ ਸੇਵਾ ਤੇ ਬਦਲ ਦਿਤੇ ਗਏ।

ਅਜ ਕਲ ਆਪ ਬਾਕਾਇਦਾ ਇਸ ਖੋਜ ਦੇ ਕੰਮ ਨੂੰ ਨਿਭਾ ਰਹੇ ਹਨ ਅਤੇ ਸਿਖ ਹਿਸਟਰੀ ਸੋਸਾਇਟੀ ਦੇ ਤ੍ਰਿਮਾਸਕ 'ਇਤਿਹਾਸਕ ਪੱਤਰ' ਦੇ ਸੰਪਾਦਕ ਹਨ।

## ਰਵੇਲ ਸਿੰਘ



ਆਪ ਦਾ ਜਨਮ ੧ ਅੱਸੂ ਸੰਮਤ ੧੯੭੨ ਬਿ. ਸੰਨ ੧੯੧੬ ਈ. ਨੂੰ ਬਾਬੂ ਮਹੱਲਾ, ਹੋਤੀ ਮਰਦਾਨ ਜ਼ਿਲਾ ਪਿਸ਼ੌਰ ਵਿਚ ਦੀਵਾਨ ਢੇਰਾ ਸਿੰਘ ਦੇ ਘਰ ਹੋਇਆ। ਬਚਪਨ ਤੋਂ ਹੀ ਸੰਗੀਤ ਦਾ ਸ਼ੌਕ ਪੈਦਾ ਹੋਇਆ। ਦੇਸ ਦੀ ਵੰਡ ਤੋਂ ਕੁਝ ਚਿਰ ਪਹਿਲਾਂ ਆਪ ਆਲ ਇੰਡੀਆ ਰੇਡੀਓ ਲਾਹੌਰ ਤੋਂ ਰਾਗ ਦਾ ਪਰੋਗਰਾਮ ਵੀ ਲੈਂਦੇ ਰਹੇ। ਪਟਿਆਲੇ ਆ ਕੇ ਸੰਨ ੧੯੫੦ ਵਿਚ ਰਸਾਲਾ 'ਸੰਗੀਤ ਸਮਾਚਾਰ' ਤੇ 'ਪੈਪਸੂ ਸਮਾਚਾਰ' ਨਾਮੀ ਦੋ ਪੱਤਰ ਜਾਰੀ ਕੀਤੇ ਜਿਨ੍ਹਾਂ ਵਿਚੋਂ 'ਸੰਗੀਤ ਸਮਾਚਾਰ' ਅਜੇ ਤਕ ਚਲਦਾ ਹੈ। ਪੰਜਾਬੀ ਬੋਲੀ ਵਿਚ ਸੰਗੀਤ ਬਾਰੇ ਇਹ ਆਪਣੀ ਕਿਸਮ ਦਾ ਪਹਿਲਾ ਪੱਤਰ ਹੈ।

## ਲਾਲ ਸਿੰਘ, ਗਿਆਨੀ

ਪਿੰਡ ਕਨੇਚ, ਜ਼ਿਲਾ ਲੁਦਿਹਾਣਾ ਵਿਚ ਸੰਨ ੧੮੯੦ ਦੇ ਨੇੜੇ ਤੇੜੇ ਆਪ ਦਾ ਜਨਮ ਹੋਇਆ। ਪਿਤਾ ਦਾ ਨਾਮ ਖਜ਼ਾਨ ਸਿੰਘ ਅਕਾਲੀ ਸੀ। ਵਿਦਿਆ ਮਿਡਲ ਤਕ ਹੀ ਪੜ੍ਹੀ ਤੇ ਫੇਰ ਟੈਕਨੀਕਲ ਸਕੂਲ ਵਿਚ ਦਾਖ਼ਲ ਹੋ ਕੇ ਦਰਸਤਕਾਰੀ ਲਾਈਨ ਅਖਤਿਆਰ ਕੀਤੀ। ਇਸੇ ਧੁਨ ਵਿਚ ਆਪ ਨੇ ਸੰਨ ੧੯੦੮ ਵਿਚ ਅਮਰੀਕਾ ਜਾਣ ਦੀ ਤਿਆਰੀ ਕੀਤੀ ਤੇ ਹਾਂਗ ਕਾਂਗ (ਚੀਨ) ਪਹੁੰਚ ਗਏ। ਉਥੇ ਅੱਖਾਂ ਵਿਚ ਨੁਕਸ ਪੈਣ ਕਰ ਕੇ ਅਮਰੀਕਾ ਜਾਣ ਦਾ ਖਿਆਲ ਛੱਡ ਦਿੱਤਾ ਤੇ ਸਿੰਘਾ ਪੁਰ, ਕੁਆਲਾ ਲੰਪਰ ਆਦਿ ਥਾਈਂ ਸਿਖ ਧਰਮ ਦਾ ਪਰਚਾਰ ਕਰਦੇ ਰਹੇ।

ਸੰਨ ੧੯੧੦ ਵਿਚ ਬਾਬੂ ਤੇਜਾ ਸਿੰਘ ਨਾਲ ਮੁਲਾਕਾਤ ਹੋਣ ਕਰਕੇ ਆਪ ਵਿਦਿਆ ਭੰਡਾਰ ਪੰਚ ਖੰਡ (ਭਸੌੜ), ਰਿਆਸਤ ਪਟਿਆਲਾ ਵਿਚ ਸਕੂਲ ਮਾਸਟਰ ਨੀਯਤ ਹੋਏ ਤੇ ਨਾਲ ਹੀ ਪੰਚ ਖਾਲਸਾ ਦੀਵਾਨ ਦੇ ਮੀਤ ਸੇਵਕ ਵੀ ਥਾਪੇ ਗਏ। ਸੰਨ ੧੯੨੧ ਤੋਂ ਲੈ ਕੇ ਸੰਨ ੧੯੨੯ ਤਕ ਆਪ ਇਸ ਦੀਵਾਨ ਦੇ ਸਮਾਚਾਰ ਪਤਰ 'ਕ੍ਰਿਪਾਨ ਬਹਾਦੁਰ', 'ਖਾਲਸਾ ਪਾਰਲੀਮੈਂਟ ਗਜ਼ਟ' ਆਦਿ ਨੂੰ ਸੰਪਾਦਨ ਕਰਦੇ ਰਹੇ। ਭਗੌਤੀ ਪ੍ਰਬੋਧ, ਗਹਿਣਾ ਪ੍ਰਹਾਵ, ਗੁਰਮਤ ਨਿਰਣਯ ਭੰਡਾਰ ਆਦਿ ਪੁਸਤਕਾਂ ਆਪ ਨੇ ਪਰਕਾਸ਼ਤ ਕੀਤੀਆਂ ਹਨ।

## ਵੀਰ ਸਿੰਘ, ਭਾਈ

ਆਪ ਦਾ ਜਨਮ ਡਾਕਟਰ ਚਰਨ ਸਿੰਘ ਦੇ ਘਰ ਸੰਨ ੧੮੭੨ ਈ. ਵਿਚ ਅੰਮ੍ਰਿਤਸਰ ਹੋਇਆ। ਪਹਿਲਾਂ ਦਸਵੀਂ ਜਮਾਤ ਤਕ ਵਿਦਿਆ ਪਰਾਪਤ ਕੀਤੀ ਤੇ ਫੇਰ ਆਪ ਗੁਰਬਾਣੀ ਤੇ ਸਿੱਖ-ਇਤਿਹਾਸ ਦੇ ਅਧਿਐਨ ਵਿਚ ਜੁਟ ਗਏ। ਕਵਿਤਾ ਲਿਖਣ ਦਾ ਆਪ ਨੇ ਛੋਟੀ ਉਮਰ ਵਿਚ ਹੀ ਚੰਗਾ ਅਭਿਆਸ ਕਰ ਲਿਆ ਸੀ। ਰਾਣਾ ਸੂਰਤ ਸਿੰਘ ਆਪ ਦੀ ਸਭ ਤੋਂ ਪਹਿਲੀ ਕਾਵਿ-ਰਚਨਾ ਹੈ। ਕਾਵਿ-ਕਿਰਤ ਦੇ ਨਾਲ ਹੀ ਆਪ ਨੇ ਆਪਣੇ ਪਿਤਾ ਡਾਕਟਰ ਚਰਨ ਸਿੰਘ ਹੋਰਾਂ



ਦਾ ਸੰਨ ੧੯੯੯ ਤੋਂ 'ਖਾਲਸਾ ਸਮਾਚਾਰ' ਤੇ 'ਨਿਰਗੁਣਿਆਰਾ' ਦੇ ਐਡਿਟ ਕਰਨ ਵਿਚ ਹਥ ਵਟਾਉਣਾ ਸ਼ੁਰੂ ਕੀਤਾ। ਲਿਖਣ ਢੰਗ ਵਿਚ ਕਮਾਲ ਹਾਸਲ ਹੋਣ ਕਰਕੇ ਆਪ ਜੋ ਕੁਝ ਲਿਖਦੇ ਸਨ ਉਹ ਹੁਨਰ ਦੀ ਮੂੰਹ ਬੋਲਦੀ ਤਸਵੀਰ ਹੁੰਦੀ ਸੀ। ਖਾਲਸਾ ਟਰੈਕਟ ਸੋਸਾਇਟੀ ਦੇ ਕਈ ਅੰਕ ਆਪ ਲਿਖਦੇ ਰਹੇ ਤੇ 'ਖਾਲਸਾ ਸਮਾਚਾਰ' ਦੇ ਗੁਰਪੁਰਬ ਪਰਚੇ ਤਾਂ ਹੁਣ ਤਕ ਆਪ ਦੀ ਹੀ ਜਾਦੂ ਨਿਗਾਰ ਲੇਖਣੀ ਤੋਂ ਲਿਖੇ ਹੋਏ ਹੁੰਦੇ ਹਨ। ਰਾਣਾ ਸੂਰਤ ਸਿੰਘ ਤੋਂ ਇਲਾਵਾ ਆਪ ਨੇ ਸ਼੍ਰੀ ਗੁਰੂ ਨਾਨਕ ਚਮਤਕਾਰ, ਅਸ਼ਟਗੁਰ ਚਮਤਕਾਰ, ਸ੍ਰੀ ਕਲਗੀਧਰ ਚਮਤਕਾਰ, ਮਟਕ ਹੁਲਾਰੇ, ਪ੍ਰੀਤ ਵੀਣਾ ਆਦਿ ਦੋ ਦਰਜਨ ਦੇ ਕਰੀਬ ਸਦੀਵੀ ਕੀਮਤ ਦੀਆਂ ਪੁਸਤਕਾਂ ਲਿਖੀਆਂ ਹਨ।

ਭਾਰਤ ਸੁਧਾਰ ( ੪ ) ਅਕਤੂਬਰ ਸੰ: ੧੯੯੪

# ਚੌਥੀ ਸੁਹੇਲੀ



ਮੇਰਾ ਦੁਖ ਇਕ ਨਿਰਾਲੇ ਢੰਗ ਦਾ ਹੈ ਮੇਰਾ ਪਤੀ ਇਕ ਵਡੇ ਮਾਲਦਾਰ ਦਾ ਪੁਤ੍ਰ ਹੈ ਇਸ ਦਾ ਪਿਤਾ ਮਰਨ ਵੇਲੇ ਦਸ ਹਜ਼ਾਰ ਰੁਪੈਯਾ ਛਡ ਮੋਇਆ ਇਹ ਭੀ ਇਕ ਹੱਟੀ ਵਾਲੇ ਦੇ ਕੋਲ ੧੦) ਰੁਪੇ ਮਹੀਨੇ ਤੇ ਨੌਕਰ ਸੀ ਰੋਟੀ ਦਾ ਗੁਜ਼ਾਰਾ ਚੰਗੀ ਤਰਹ ਚਲਦਾ ਜਾਂਦਾ ਸੀ ਅਕਾਲ ਪੁਰਖ ਦੀ ਅਜੇਹੀ ਮਾਰ ਵੱਗੀ ਕਿ ਓਸਨੂੰ ਕਿਧਰੋਂ ਸ਼ਰਾਬ ਦਾ ਐਬ ਲਗ ਗਯਾ ਦਿਨੇ ਰਾਤੀ ਸ਼ਰਾਬ ਪੀਨ ਵਿਚ ਕੱਟਨ ਲਗਾ ਏਹੁ ਜੇਹੇ ਯਾਰ ਉਸ ਪਾਸ ਬਹੁਤ ਸਾਰੇ ਆ ਜਾਂਦੇ ਜੋ ਦਿਨੇ ਰਾਤੀ ਸ਼ਰਾਬ ਪੀਂਦੇ ਰਹਂਦੇ ਓਹ ਸਾਰਾ ਜੋ ਧਨ ਸੀ ਇਸੇ ਤਰਾਂ ਖਰਚ ਹੋਗਯਾ ਹੁਣ ਗਹਣੇ ਦੀ ਵਾਰੀ ਆਈ ਅਜ ਇਕ ਲਾਹ ਕੇ ਲੈ ਗਯਾ। ਕਲ ਦੂਜਾ ਇਥੋਂ ਤਕ ਕਿ ਇਸਨੇ ਮੇਰੇ ਹਥ ਵਿਚ ਇਕ ਛੱਲਾ ਭੀ ਨਾ ਛਡਿਆ ਕਪੜੇ ਭੀ ਜੇੜੇ ਚੰਗੇ ੨ ਸਨ ਵੇਚ ਵਟ ਕੇ ਸ਼ਰਾਬ ਦੇ ਅਰਪਨ ਕੀਤੇ ਹੁਣ ਭੁਖੇ ਮਰਨ ਲਗੇ ਸ਼ਰਾਬ ਤਾਂ ਕਿਧਰੇ ਰਹੀ ਰੋਟੀ ਜੋਗਾ ਭੀ ਇਕ ਪੈਸਾ ਪਾਸ ਨ ਰਹਿਆ ਇਨਾਂ ਮੰਦਿਆਂ ਦਿਹਾੜਿਆਂ ਵਿਚ ਨੌਕਰੀ ਭੀ ਛੁਟ ਗਈ ਸੀ ਹੁਣ ਯਾਦ ਆਈ ਹਟੀ ਵਾਲੇ ਦੇ ਪਾਸ ਗਯਾ ਉਸਨੇ ਭੀ ਹੱਟੀ ਤੇ ਨ ਬਠਾਇਆ ਬਹੁਤ ਜਗਾ ਧੱਕੇ ਖਾਦੇ ਸ਼ਰਾਬ ਦਾ ਐਬ ਦੇਖ ਕੇ ਉਸਨੂੰ ਕਿਸੇ ਭੀ ਨੌਕਰ ਨ ਰਖਿਆ ਲਖ ਸ਼ਪਾਰਸ਼ਾਂ ਪੁਆਈਆਂ ਹੁਣ ਬੜੀ ਮੁਸ਼ਕਲ ਨਾਲ ਪੰਜਾਂ ਰੁਪਯਾਂ ਦੀ ਨੌਕਰੀ ਮਿਲੀ ਹੈ ਪਰ ਅਜੇ ਭੀ ਇਸ ਵਿਚੋਂ ਤਿੰਨਾਂ ਰੁਪੀਆਂ ਦੀ ਸ਼ਰਾਬ ਆਜਾਂਦੀ ਹੈ ਇਹ ਇੱਲਤ ਇਸ ਕੋਲੋਂ ਛੁਟਦੀ ਨਹੀਂ ਦੋ ਰੁਪੇ ਰੋਟੀ ਦੇ ਵਾਸਤੇ ਦੇਂਦਾ ਹੈ। ਦੋ ਰੁਪੈਯੇ ਨਾਲ ਕੀ ਬਨਸਕਦਾ ਹੈ ਸਾਰਾ ਦਿਨ ਚਰਖਾ ਕਤਦੀ ਰਹੈਂਦੀ ਹਾਂ ਕੁਛ ਪੇਕਿਓਂ ਮੰਗ ਤੰਗ ਕੇ ਗੁਜ਼ਾਰਾ ਕਰਨੀ ਹਾਂ ਸ਼ਰਾਬ ਦੇ ਪੀਨ ਕਰਕੇ ਸਦਾ ਮਾਂਦਾ ਰਹੇਂਦਾ ਹੈ ਏਹ ਨੌਕਰੀ ਭੀ ਬਿਮਾਰੀ ਦੇ ਕਾਰਨ ਛੁਟ ਜਾਵੇਗੀ ਔਰ ਕਿਸੇ ਦਿਨ ਜਾਨ ਤਕ ਭੀ ਜਾਨ ਦਾ ਖਤਰਾ ਹੈ ਹੁਣ ਓਹ ਯਾਰ ਭੀ ਕਦੀ ਦਿਖਾਈ ਨਹੀਂ ਦੇਂਦੇ ਹੁਣ ਪ੍ਰਮੇਸ਼ਰ ਕਰੇ ਕੇ ਇਸ ਕੋਲੋਂ ਸ਼ਰਾਬ ਛੁਟ ਜਾਵੇ ਅਤੇ ਮੈਂ ਸੁਖੀ ਵੱਸਾਂ ਚੌਥੀ ਅਪਣਾ ਰੋਣਾ ਰੋਹੀ ਚੁਕੀ ਸੀ ਕਿ ਪੰਜਵੀਂ ਅਪਨਾ ਹਾਲ ਕਹਨ ਲਗ ਪਈ

ਅੱਗੇ ਫੇਰ

---

# ਸਾਡੀ ਬੋਲੀ



ਹਰ ਇਕ ਦੇਸ਼ ਅਪਨੀ ਬੋਲੀ ਰਖਦਾ ਹੈ ਤੇ ਓਸ ਬੋਲੀ ਦੁਾਰਾ ਓਹ ਪਨੇ ਹਰ ਇਕ ਪਾਸੇ ਦੀ ਓਨਤੀ ਕਰਦਾ ਹੈ ਬਿਨਾ ਬੋਲੀ ਦੀ ਓਨਤੀ ਕਰਨੇ






ੴ ਸ੍ਰੀਵਾਹਿਗੁਰੂਜੀਕੀਫ਼ਤੇ ਹੈ!

# ਖਾਲਸਾ ਅਖ਼ਬਾਰ ਲਾਹੌਰ

ਸੰ: ੪੨੮ ਨਾ: **Weekly** ਸਪਤਾਹਕ ਪਤ੍ਰ **Paper** ਸਾਕਾ੨੨੨

THE KHALSA AKHBAR, LAHORE

ਨੰ: ੪੪ NO 44 { ਫੱਗਣ ਦੀ੧੭ਸੰ:੧੯੫੩ਬਿ:,ਫਰਵਰੀ ਦੀ੨੬ ਸੰ: ੯੭ਈ: ਨੂੰ ਛਪਿਆ Lahore Friday the February 26 1897. } ਜਿ: ੪ Vo 4

## ਲਾਹੌਰ ਦੀਆਂ ਖਬਰਾਂ

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਜੋੜ ਮੇਲ ਐਤਵਾਰ ਨੂੰ ਜਨਮਸਥਾਨ ਗੁਰੂ ਰਾਮ ਦਾਸ ਵਿਚ ਹਇਆ ॥

ਖਾਲਸਾ ਕਾਲਜ ਕੌਂਸਲ ਦਾ ਜਲਸਾ ਗਵਰਨਮਿੰਟ ਕਾਲਜ ਵਿੱਚ ੬ ਮਾਰਚ ਸੰਨ ੧੮੯੭ ਨੂੰ ੧੨ ਬਜੇ ਦਿਨ ਦੇ ਹੋਵੇਗਾ ਅਤੇ ਇਸ ਵਿੱਚ ਵਾਈਸ ਪ੍ਰੇਜ਼ੀਡੰਟ ਦਾ ਇਨਤਖਾਬ ਹੋਵੇਗਾ ਅਤੇ ਬੱਜਟ ਪੇਸ਼ ਹੋਵੇਗਾ ॥

ਜਨਮਸਥਾਨ ਦੇ ਝੰਡੇ ਪਰ ਬਸੰਤੀ ਗਲਾਫ ਸੰਗਤ ਨੇ ਚੜ੍ਹਾਇਆ ਅਤੇ ਕੜਾਹ ਪ੍ਰਸ਼ਾਦਿ ਵਰਤਾਇਆ ਜਿਸ ਵਿੱਚ ਬਸੰਤ ਮਨਾਇਆ ॥

ਬਸੰਤ ਪੰਚਮੀਂ ਦਾ ਮੇਲਾ ਮੁਜ਼ੰਗਾਂ ਦੇ ਗੁਰਦੁਆਰੇ ਭੀ ਹੋਇਆ ॥

੨੪ ਤਾਰੀਖ ਨੂੰ ਨਲਕੇ ਦੇ ਪਾਣੀ ਪਰ ਲੜਕੇ ਇੱਕ ਆਦਮੀ ਨੇ ਇੱਕ ਮਾਨਕੀ ਦੇ ਕੰਨ ਪਰ ਅਜੇਹੀ ਸੱਟ ਮਾਰੀ ਜਿਸਤੇ ਕੰਨ ਟੁੱਟ ਗਿਆ ॥

ਜ਼ਨਾਨੇ ਹਸਤਪਤਾਲ ਵਿੱਚ ਆਮਦਨ ਖਰਚ ਨਾਲੋਂ ਬਹੁਤ ਵਧਕੇ ਹੈ ਪਰੰਤੂ ਲੜਕੀਆਂ ਪੜ੍ਹਨ ਵਾਲੀਆਂ ਬਹੁਤ ਘੱਟ ਮਿਲਦੀਆਂ ਹਨ ॥

ਜਿਸ ਆਦਮੀ ਨੇ ਮੇਮ ਸਾਹਿਬ ਦੇ ਕਤਲ ਕਰਨ ਵਾਲੇ ਪਠਾਣ ਨੂੰ ਪਕੜਿਆ ਸੀ ਉਸਨੂੰ ਸੀ ਕਾਲੂ ਪ੍ਰੈਟ ਮੀਆਂਮੀਰ ਵਿੱਚ ਅਨਾਮ ਦਿੱਤਾ ਗਿਆ ॥

ਬੁਧਿਵਾਨ,ਵਿਦ੍ਵਾਨ ਪੰਜਾਬੀ ਪ੍ਰੀਖਯਾ ੧੨ ਅਪਰੈਲ ਨੂੰ ਹੋਵੇਗੀ ਅਤੇ ਮਾਰਚ ਦੇ ਮਹੀਨੇ ਵਿੱਚ ਫੀਸਾਂ ਦਿੱਤੀਆਂ ਜਾਨਗੀਆਂ ॥

ਮਿਡਲ ਦਾ ਨਤੀਜਾ ਮਾਰਚ ਦੇ ਪਹਿਲੇ ਹਫਤੇ ਵਿੱਚ ਨਿਕਲੇਗਾ ॥

ਵੀਰਵਾਰ ਪੁਰੇ ਦੀ ਹਵਾ ਚੱਲੀ ਅਰ ਅੰਧੇਰੀ ਅਸਮਾਨ ਪਰ ਛਾ ਗਈ ॥

ਸ਼ਹਰ ਦੇ ਵਿੱਚ ਮਿਯੂਨੀਸੀਪਲ ਕਮੇਟੀ ਦਾ ਸੱਕਤ੍ਰ ਸਾਹਿਬ ਸਫ਼ਾਈ ਕਰਾਉਨ ਪਰ ਬਹੁਤ ਯਤਨ ਕਰ ਰਿਹਾ ਹੈ ॥

ਕਈ ਬਜ਼ਾਰਾਂ ਦੇ ਖਰਾਬ ਪੜਦੇ ਉਤਾਰ ਕੇ ਜਲਾ ਦਿੱਤੇ ਅਰ ਕਈ ਗੋਦੜੀਆਂ ਜਲਾਈਆਂ ਗਈਆਂ। ਲੋਕਾਂ ਵਿੱਚ ਇਹ ਮਸ਼ਹੂਰ ਹੋਗਿਆ ਹੈ ਕਿ ਕੋਈ ਡਾਕਟਰ ਆਇਆ ਹੈ ॥

ਭੈਰੋ ਦੇ ਥਾਨ ਪਰ ੧੪ ਤਾਰੀਖ ਨੂੰ ਮੁਸਲਮਾਨ ਚੋਰਾਂ ਨੇ ਡਾਕਾ ਮਾਰਿਆ ਜਿਸ ਵਿੱਚ ਉਨ੍ਹਾਂ ਨੇ ਬਰਮੇਂ ਨਾਲ ਕੁੰਡਾ ਤੋੜਿਆ ਅਰ ਇੱਕ ਆਦਮੀ ਅੰਦਰ ਆਇਆ ਜਿਸਨੇ ਬੂਹਾ ਖੋਲ੍ਹਕੇ ਦੂਜੇ ਚੋਰ ਵਾੜ ਦਿੱਤੇ ॥

ਅਪਣੇ ਪਹਰ ਉਨ੍ਹਾਂ ਨੇ ਲੰਗਰ ਵਿੱਚ ਵੜਕੇ ਸ਼ੱਕਰ ਅਤੇ ਪ੍ਰਸ਼ਾਦੇ ਉਡਾਏ ਮਗਰੋਂ ਤਖਤੇ ਭੰਨਣੇ ਅਰੰਭ ਕੀਤੇ। ਜਦ ਚੋਰ ਮਾਲੂਮ ਹੋਏ ਤਦ ਮਹੰਤ ਨੇ ਇੱਕ ਆਦਮੀ ਨੂੰ ਕਿਹਾ ਕਿ ਦੂਜੀ ਵੱਲ ਨੂੰ ਜਾਕੇ ਆਦਮੀਆਂ ਨੂੰ ਜਗਾ ਦੇਹ ਅਰ ਮਦਦ ਲਈ ਲਿਆ ॥

ਉਸਨੇ ਜਾਕੇ ਉਨ੍ਹਾਂ ਸੁੱਤਿਆਂ ਨੂੰ ਜਗਾਇਆ ਅਰ ਇਤਨੇ ਵਿੱਚ ਚੋਰਾਂ ਨੇ ਇੱਕ ਆਦਮੀ ਦੀ ਬਾਂਹ ਪਰ ਕੁਹਾੜੀ ਮਾਰੀ ਜਿਸਨੇ ਬਾਂਹ ਦੇ ਜ਼ਖਮੀ ਹੋਨੇ ਪਰ ਭੀ ਕੁੰਡਾ ਖੋਲ੍ਹਨ ਲੱਗਾ ਤਦ ਚੋਰ ਨੇ ਅਜੇਹੀ ਕੁਹਾੜੀ ਮਾਰੀ ਜੋ ਉਸਦੀ ਉਂਗੁਲੀ ਕੱਟੀ ਗਈ ॥

ਇਤਨੇ ਵਿੱਚ ਦੂਜੇ ਅੰਦਰ ਵਾਲੇ ਜੋਗੀ ਨਿਕਲੇ ਜਿਨ੍ਹਾਂ ਵਿੱਚੋਂ ਇੱਕ ਚੌਦੀ, ਪੰਦ੍ਰੀ ਸਾਲ ਦੀ ਉਮਰ ਸੀ ਉਸ ਪਰ ਚੋਰ ਨੇ ਕੁਹਾੜੀ ਚਲਾਈ ਪਰ ਉਹ ਬਚ ਗਿਆ ਪਰੰਤੂ ਉਸ ਸਾਧ ਨੇ ਅਜੇਹੀ ਕੁਹਾੜੀ

ਅਛੂਤ ਉੱਧਾਰ ਦਾ ਮੋਢੀ ਪੱਤਰ

Registered No L192

# ਖਾਲਸਾ ਸਮਾਚਾਰ

ਸ੍ਰੀਅੰਮ੍ਰਿਤਸਰਜੀ

THE KHALSA SAMACHAR AMRITSAR.

Wednesday, 2nd December 1903.

ਨੰਃ ੩।ਮਘਰ ਦੀ ੧੭ ਸੰਃ੪੩੫ ਨਾਃ, ਦਸੰਬਰ ਦੀ ੨ ੧੯੦੩ਈਃ ਨੂੰ ਛਪਿਆ। ਜਿਃ੫

## ਅੰਮ੍ਰਿਤਸਰ ਜੀ ਦੀਆਂ ਖਬਰਾਂ

੨੯ ਨਵੰਬਰ ਐਤਵਾਰ ਵਾਲੇ ਦਿਨ ਸ੍ਰੀ ਗੁਰੂ ਸਿੰਘ ਸਭਾ ਦਾ ਸਪਤਾਹਕ ਜੋੜ ਮੇਲ ਗੁਰੂ ਕੇ ਬਾਗ ਵਿਖੇ ਬੜੀ ਰੌਣਕ ਨਾਲ ਹੋਇਆ ਸਬਦ ਕੀਰਤਨ ਅਤੇ ਵਖਿਆਨ ਹੋਕੇ ਫਿਰ ਰਹਿਰਾਸ ਜੀ ਦਾ ਪਾਠ ਤੇ ਅਰਦਾਸਾ ਸੋਧਕੇ ਦੀਵਾਨ ਦੀ ਸਮਾਪਤੀ ਹੋਈ।

## ਲਾਹੌਰ ਦੀਆਂ ਖਬਰਾਂ

ਸ੍ਰੀ ਗੁਰੂ ਸਿੰਘ ਸਭਾ ਦਾ ਦੀਵਾਨ ਬਾਬਾ ਇਛਰਾ ਸਿੰਘ ਜੀ ਦੀ ਧਰਮ ਸਾਲਾ ਵਿਚ ਸਹਾਲਮੀ ਦਰਵਾਜੇ ਤੋਂ ਬਾਹਰ ੨੯ ਨਵੰਬਰ ਨੂੰ ਬੜੀ ਰੌਣਕ ਨਾਲ ਹੋਇਆ, ਸ਼ਬਦ ਕੀਰਤਨ ਦੇ ਉਪਰੰਤ ਸਰਦਾਰ ਮੋਹਨ ਸਿੰਘ ਜੀ ਨੇ ਵਖਿਆਨ ਦਿਤਾ ਆਰੀ ਲੋਕਾਂ ਦਾ ਪਰੀਕਸ਼ਾ ਟਰੈਕਟ ਵਿਚੋਂ ਸੁਣਾਇਆ ਫਿਰ ਭਾਈ ਜਗਤ ਸਿੰਘ ਆਰੀਆ ਉਪਦੇਸ਼ਕ ਨੇ ਜੋ ਗਲਤ ਤੁਕਾਂ ਪੜ੍ਹਕੇ ਆਰੀਆਂ ਨੇ ਖੁਸ਼ ਕੀਤਾ ਸੀ, ਉਸਦਾ ਖੰਡਨ ਕੀਤਾ, ਇਸ ਬਾਦ ਵਿਚ ਭਾਈ ਮੋਹਨ ਸਿੰਘ ਜੀ ਵੈਦ ਤਰਨ ਤਾਰਨ ਵਾਲਿਆਂ ਨੇ ਜਗਤ ਸਿੰਘ ਦੇ ਲੈਕਚਰ ਦਾ ਖੰਡਨ ਕੀਤਾ। ਫਿਰ ਏਹ ਫੈਸਲਾ ਹੋਇਆ ਜੋ ਸਭ ਉਪਦੇਸ਼ਕ ਜੋ ਆਰੀਆਂ ਦਾ ਚੰਗਾ ਪੋਲ ਖੋਲ੍ਹ ਸਕਦੇ ਹਨ, ਬੁਲਾ ਕੇ ਇਕ ਬੜਾ ਦੀਵਾਨ ਕੀਤਾ ਜਾਵੇ ਅਤੇ ਆਰੀਆਂ ਜੋ ਵਿਰਲੇ ਜੇ ਸਿਖਾਂ ਪਰ ਹਮਲੇ ਹੀ ਕਰਦੇ ਹਨ, ਉਨਾਂ ਦਾ ਮੂੰਹਤੋੜ ਜਬਾਬ ਦਿਤਾ ਜਾਵੇ ਸੋ ਜੋ ਸਜਣ ਉਪਦੇਸ਼ਕ ਆ ਸਕਦੇ ਹੋਨ ਮਗਰ ੨੧ ਮਘਰ ੨੯ ਪੋਹ ੬ ਜਾਂ ਪੋਹ ੧੨ ਏਨਾਂ ਤਾਰੀਖਾਂ ਵਿਚ ਜੇਹੜੀ ਆਪਨਾਂ ਚਾਹਨ ਉਹ ਸੈਕਟਰੀ ਸਭਾ ਨੂੰ ਇਤਲਾਹ ਦੇਣ।

## ਫੌਜੀ ਖਬਰਾਂ

੧੯ ਰਸਾਲੇ ਦੇ ਰਸਾਲਦਾਰ ਮੇਜਰ, ਸਰਦਾਰ ਬੁਢਾ ਸਿੰਘ ਜੀ ਨੇ ਖਾਲਸਾ ਕਾਲਜ ਦੀ ਬਾਬਤ ਅਪਨੇ ਰਸਾਲੇ ਵਿਚ ਲੈਕਚਰ ਦਿਤਾ। ਸਭ ਖਾਲਸਾ ਸਵਾਰਾਂ ਨੇਂ ਅਪਨੀ ਇਕ ਇਕ ਦਿਨ ਦੀ ਤਨਖਾਹ ਦੇਣੀ ਮਨਜੂਰ ਕੀਤੀ ਤੇ ਸਭਨੀ ਅਪਨੇ ਗੁਰੂ ਦੁਆਰੇ ਦੀ ਫੰਡ ਵਿਚੋਂ ਮਿਲਾਕੇ ੫੦੦) ਅਰਦਾਸ ਕੀਤੀ ਹੈ। ਜੋ ਨਵੰਬਰ ਦੀ ਤਨਖਾਹ ਵਿਚੋਂ ਕਾਟ ਹੋ ਕੇ ਕਾਲਜ ਨੂੰ ਭੇਜਿਆ ਜਾਏਗਾ। ਹੋਰ ਖਾਲਸਾ ਛਾਉਣੀਆਂ ਨੂੰ ਭੀ ਇਸ ਮਿਸਾਲ ਤੋਂ ਸਿਖਿਆ ਲੈਣੀ ਚਾਹਏ। (ਵਤਨ)

—o—

ਲਾਰਡ ਕਿਚਨਰ ਬਹਾਦਰ ਦੀ ਹਾਲਤ ਚੰਗੀ ਹੈ।

ਫੌਜਾਂ ਲਈ ਅਗਲੇ ਸਾਲ ੬੫੦ ਦੇਸੀ ਨਸਲ ਦੇ ਅਛੇ ਘੋੜੇ ਖਰੀਦੇ ਜਾਣ ਗੇ।

੩੯ ਜੇਕਬਸ ਹਾਰਸ ਰਸਾਲੇ ਦਾ ਹ ਸੰਪੂਰਨ ਸਿੰਘ ਜੀ ਪਿਨਸ਼ਨ ਪਰ ਗਏ

ਪੰਜਾਬ ਦੀ ਨਾਰਥ ਵੈਸਟਰਨ ਰੇਲਵੇ ਨੇ ਦੇਸੀ ਫੌਜੀਆਂ ਵਾਸਤੇ ਇਹ ਰਿਆਇਤ ਮਨਜੂਰ ਕੀਤੀ ਹੈ, ਕਿ ਜੋ ਦੇਸੀ ਓਹਦੇ ਦਾਰ ਯਾ ਸਿਪਾਹੀ ਛੇ ਮਹੀਨੇ ਯਾ ਇਸਤੋਂ ਘਟ ਦੀ ਛੁਟੀ ਪਰ ਆਉਣ, ਅਪਨੇ ਕਮਾਂਨ ਅਫਸਰ ਦੀ ਚਿਠੀ ਦਿਖਾਕੇ ਵਾਪਸੀ ਟਿਕਟ ਲੈ ਸਕਦੇ ਹਨ। ਕਰਾਯਾ ਇਕ ਪਾਸੇ ਦਾ ਲੈਕੇ ਆਉਣ ਜਾਣ ਦਾ ਟਿਕਟ ਮਿਲ ਜਾਏਗਾ।

ਸ੍ਰੀ ਹਜੂਰ ਲਫਟੈਂਟ ਗਵਰਨਰ ਬਹਾਦਰ ਪੰਜਾਬ ੧੯ ਜਨਵਰੀ ਨੂੰ ਫੀਰੋਜਪੁਰ ਵਿਚ ਸਾਰਾਗੜ੍ਹੀ ਮੈਮੋਰੀਅਲ ਖੋਲਣ ਦੀ ਉਤਮ ਰਸਮ ਅਪਨੀ ਹਥੀਂ

"ਪੰਜਾਬੀ ਭੈਣ" ( ੩ ) ਅਪ੍ਰੈਲ, ਮਈ, ਜੂਨ ੧੯੧੧


# ਪੰਜਾਬੀ ਭੈਣ

ਵਿਸਾਖ, ਜੇਠ, ਹਾੜ ਸੰ: ੪੪੨

ਅਪ੍ਰੈਲ, ਮਈ, ਜੂਨ ੧੯੧੧


# ਪਾਠ ਵਿਧੀ

## ਇਸਤ੍ਰੀ ਵਿਦਯਾ ਲਈ

ਵਿਦਯਾ ਦਾ ਮਤਲਬ ਇਸਤ੍ਰੀ ਯਾ ਪੁਰਸ਼ ਨੂੰ ਕੇਵਲ ਪੰਡਤ ਜਾਂ ਪਾੜ੍ਹਾ ਹੀ ਯਾ ਬਣਾਉਣ ਦਾ ਹੀ ਨਹੀਂ ਸਗੋਂ ਸਰੀਰ, ਬੁਧੀ ਅਤੇ ਆਚਰਣ ਦਾ ਯੋਗ ਸੁਧਾਰ ਹੈ ਕਿਸੇ ਇਸਤ੍ਰੀ ਜਾਂ ਪੁਰਸ਼ ਲਈ ਉਹੋ ਵਿਦਯਾ ਯੋਗ ਕਹੀ ਜਾ ਸਕਦੀ ਹੈ ਜੋ ਉਸਨੂੰ ਆਪਣੇ ਜੀਵਨ ਭਰ ਦੇ ਹਰ ਪ੍ਰਕਾਰ ਦੇ ਕੰਮ ਵਿਚ ਸਹਾਇਤਾ ਕਰੇ ਸੰਸਾਰ ਦੇ ਵੱਡੇ ੨ ਵਿਦਯਾ ਪ੍ਰਚਾਰਕ ਇਸ ਆਸ਼ੇ ਨੂੰ ਹੀ ਮੁਖ ਰਖਦੇ ਚਲੇ ਆਏ ਹਨ ਸੰਸਾਰ ਦਾ ਵੱਡਾ ਪੁਰਾਤਨ ਫਿਲਾਸਫਰ ਅਫਲਾਤੂਨ ਚੰਗੀ ਤਰਾਂ ਨਾਲ ਦਸਦਾ ਹੈ ਕਿ ਵਿਦਯਾ ਕਿਸ ਤਰ੍ਹਾਂ ਆਤਮਾ ਹਿਤ ਰਾਗ ਤੇ ਸਰੀਰ ਹਿਤ ਕਸਰਤ ਹੋਣੀ ਚਾਹੀਦੀ ਹੈ ਅਰ ਦੋਹਾਂ ਦਾ ਆਸ਼ਾ ਆਤਮਾ ਨੂੰ ਲਾਭ ਪੁਚਾਉਣ ਦਾ ਹੋਣਾ ਚਾਹੀਦਾ ਹੈ ਵਿਲੈਤ ਦਾ ਸਭ ਤੋਂ ਪ੍ਰਸਿਧ ਅਧਯਾਪਕ ਡਾਕਟਰ ਆਰਨਲਡ (ਰਗਬੀ) ਲਿਖਦਾ ਹੈ:—"ਹਰ ਇਕ ਆਦਮੀ ਦੇ ਦੋ ਤਰ੍ਹਾਂ ਦੇ ਕੰਮ ਹੁੰਦੇ ਹਨ ਇਕ ਆਪਣੇ ਨਿਜ ਦੇ ਖਾਸ ਕੰਮ ਤੇ ਦੂਜੇ ਸਾਧਾਰਣ ਕਰਮ ਜੋ ਉਸਦੇ ਆਪਣਿਆਂ ਗੁਆਂਢੀਆਂ ਨਾਲ ਸਾਂਝੇ ਹੁੰਦੇ ਹਨ ਅਰ ਜੋ ਉਸਨੂੰ ਮਨੁਖ ਜਾਂ ਕਿਸੇ ਦੇਸ ਦਾ ਨਿਵਾਸੀ ਹੋਣ ਕਰਕੇ ਕਰਨੇ ਪੈਂਦੇ ਹਨ ਇਸਤੋਂ ਭਾਵ ਏਹ ਹੈ ਕਿ ਇਕ ਤਾਂ ਆਦਮੀ ਦੇ ਖਾਸ ਆਪਣੇ ਕੰਮ ਹੁੰਦੇ ਹਨ ਜੋ ਉਸਨੂੰ ਆਪਣੇ ਆਪੇ ਜਾਂ ਆਪਣੇ ਟੱਬਰ ਆਦਿ ਦੀ ਉਪਜੀਵਕਾ ਤੇ ਸੁਖ ਲਈ ਕਰਨੇ ਪੈਂਦੇ ਹਨ ਤੇ ਦੂਜੇ ਉਹ ਕਰਮ ਹੁੰਦੇ ਹਨ ਜੋ ਉਸਨੂੰ ਆਪਣੇ ਹੋਰ ਸਾਥੀ ਮਨੁਖਾਂ ਨਾਲ ਵਰਤਨ ਹਿਤ ਕਰਨੇ ਪੈਂਦੇ ਹਨ ਵਿਦਯਾ ਦਾ ਮੰਤਵ ਪੁਰਸ਼ ਨੂੰ ਉਪ੍ਰੋਕਤ ਦੋਹਾਂ ਤਰ੍ਹਾਂ ਦੇ ਕੰਮਾਂ ਦੇ ਯੋਗ ਤਰ੍ਹਾਂ ਨਾਲ ਨਿਭਾਉਣ ਦੇ ਯੋਗ ਬਣਾਉਣਾ ਹੈ ਇਸੇ ਲਈ ਹਰ ਦੇਸ ਵਿੱਚ ਇਕ ਤਾਂ ਉਹ ਵਿਦਯਾ ਦਿੱਤੀ ਜਾਂਦੀ ਹੈ ਜੋ ਕਿਸੇ ਖਾਸ ਕ੍ਰਿਯਾ-ਕਮਾਈ ਸੰਬੰਧੀ ਹੋਵੇ ਅਰ ਜਿਸਦੀ ਮਦਤ ਨਾਲ ਪੁਰਸ਼ ਰੋਟੀ ਕਮਾ ਸਕੇ ਤੇ ਦੂਜੀ ਉਹ ਵਿਦਯਾ ਦਿਤੀ ਜਾਂਦੀ ਹੈ ਜੋ ਉਸ ਨੂੰ ਆਪਣਾ ਧਰਮ ਆਪਣੇ ਹੋਰ ਮਨੁਖ ਭਰਾਵਾਂ ਵਲ ਤੇ ਸਰਕਾਰ ਵਲ ਨਿਭਾਉਣ ਦੇ ਯੋਗ ਬਣਾਉਂਦੀ ਹੋਵੇ—ਇੰਗਲੈਂਡ ਤੇ ਅਮ੍ਰੀਕਾ ਆਦਿ ਦੇਸਾਂ ਵਿਚ ਕਿਰਤ ਤੇ ਕਸਬ ਆਦਿ ਸਿਖਾਲਣ ਹਿਤ ਅਨੇਕਾਂ ਵਿਦਯਾਲੇ ਤੇ ਮਹਾਂ ਵਿਦਯਾਲੇ ਹਨ ਪਰ ਹਰ ਇਕ ਬਚੇ ਲਈ ਜੋ ਸਕੂਲ ਜਾਵੇ ਸਾਧਾਰਣ ਵਿਦਯਾ ਜਰੂਰੀ ਰਖੀ ਹੋਈ ਹੈ, ਤਾਕਿ ਉਹ ਨ ਕੇਵਲ ਰੋਟੀ ਕਮਾਉਣ ਦੇ ਯੋਗ ਹੀ ਬਣੇ ਸਗੋਂ ਸੰਸਾਰ ਵਿਚ ਆਪ ਸੁਖੀ ਰਹਣ ਤੇ ਹੋਰਨਾਂ ਨੂੰ ਸੁਖੀ ਰਖਣ ਦਾ ਵੱਲ ਸਿੱਖੇ ਤੇ ਸੰਸਾਰ ਤੇ ਸਰਕਾਰ ਵਲ ਆਪਣੇ ਧਰਮ ਨੂੰ ਨਿਭਾ ਸਕੇ ਯੋਰਪ ਆਦਿ ਇਥੋਂ ਤਕ ਜਰੂਰੀ ਸਮਝਿਆ ਜਾਂਦਾ ਹੈ ਕਿ ਕਈ ਦੇਸ਼ਾਂ ਵਿਚ ਜੁਧ ਵਿਦਯਾ ਤਕ ਦਾ ਸਿਖਣਾ ਜਰੂਰੀ ਹੈ ਕਿਉਂ ਜੋ ਦੇਸ਼ ਰਖਯਾ ਤੇ ਸਰਕਾਰ ਦੀ ਸੇਵਾ ਹਿਤ ਏਹ ਪਰਮ ਜਰੂਰੀ ਹੋਣ ਕਰਕੇ ਸਾਧਾਰਨ ਵਿਦਯਾ ਦਾ ਇਕ ਅੰਗ ਹੈ ਮੂਲ ਕੀ ਹੁਣ ਦੇ ਸਮੇਂ ਵਿਚ ਵਿਦ੍ਵਾਨ ਦੇਸ਼ਾਂ ਵਿਚ ਵਿਦਯਾ ਦਾ ਮੰਤਵ ਕਿਸੇ ਇਸਤ੍ਰੀ ਜਾਂ ਪੁਰਸ਼ ਨੂੰ ਸੰਸਾਰ ਵਿਚ ਆਪਣੇ ਨਿਜ ਦੇ ਅਰ ਸੰਸਾਰ ਵਲ ਦੇ ਧਰਮਾਂ ਨੂੰ ਨਿਭਾਉਣ ਦੇ ਯੋਗ ਬਣਾਉਣਾ ਹੈ ਜਿਸ ਨਾਲ ਕਿ ਉਹ ਆਪ ਨੇਕ ਤੇ ਸੁਖੀ

سارنگ ۴۴ نومبر و دسمبر ۱۹۲۱ء

(۳۲) زباں شیریں تے ملک گیریں۔

(۳۳) سخی نالوں شوم بھلا جہڑا تُرت دسے جواب۔

(۳۴) نانی نے خصم کیتا تے دوہترے نوں چٹی آئی۔

(۳۵) تالوں کھنجی پیرنی تے گانویں تال بے تال۔

(۳۶) یا اللہ جھوٹھ ہو جائے۔

(۳۷) عید پچھے تنبا پھوکنا۔

(۳۸) ویلا نہ وقت تے آوڑیا کم بخت

(۳۹) مشکل مومناں کرم کافراں۔

(۴۰) قسمت دیا ولیا رِدھی کھیر تے ہو گیا دلیا۔

(۴۱) عید پچھوں ٹرو۔

(۴۲) کھیتی خصماں سیتی۔

(۴۳) آپ میاں منگتے تے باہر کھڑے درویش۔

(۴۴) خواجہ دا گواہ ڈڈو۔

(۴۵) اُجڑے پنڈ بھڑولا محل۔

(۴۶) کھانا پینا اپنا تے بڑے میاں سلام۔

(۴۷) شرع وچ شرم کی ہے۔

(۴۸) جہے رُوح تہے فرشتے۔

(۴۹) اَنھے نوں ماں سیتی بہا گئی۔

ایہناں اکھاناں وچ قاضی۔ بیوی۔ سلام۔ عید۔ حج۔ اللہ۔ رب۔ محل۔ درویش۔ مسیت۔ خواجہ۔ شرع۔ میاں۔ رُوح۔ فرشتے۔ تیر انداز۔ عقل پہنچا۔ (فتح) رجی۔ (رضیہ) حرامی۔ تُخماں۔ مُدعی۔ روزہ۔ کوتوال۔ مصالح۔ محمد فاضل۔ شہتیر۔ وقت۔ کم بخت۔ موسیٰ۔ میاں آدُ مسلمانی بول ہن :

بھولا ناتھ

# پنجابی زبان

ہر کسے آدمی نوں قدرتی طور تے اپنے دیس دی بولی چنگی لگدی اے۔ کیوں جو آدمی جہڑی بولی سکھ کے پلدا ہے اوسے نوں ای چنگا سمجھدا اے۔ دوسری زبان ایس واسطے چنگی نہیں لگدی کہ اوہنوں سمجھنا اوکھا ہُندا اے۔ پنجابی زبان دوجیاں بولیاں نالوں کسے طرحاں گھٹ نہیں۔ میرے بعضے یو۔پی دے دوست جہڑے پنجاب وچ کجھ چر رہ چکے نے اتے پنجابی زبان نوں سمجھدے نے۔ میرے کول آکے اکثر پنجابی بولی دی تعریف کردے نے کہ سچ مچ اہ بڑی مٹھی زبان اے پر ایتھے آسام وچ کئی پنجابی اجہے نیں۔ جہڑے اپنی پنجابی بولی نوں لکاؤن دی کوشش کردے نے بڑے اگڑاں بنے

NAVA-JUG "The New Cycle"

· ਐਡੀਟਰ ·
ਗਿਆਨੀ
ਭਗਵਾਨ
ਸਿੰਘ
"ਪ੍ਰੀਤਮ"

Editor
BHAGWAN SINGH GYANEE

· ਜਿਲਦ ੧ · "ਨਵਾਂ ਜੁਗ" · ਲਾਸ ਐਂਜਲਸ · ਕੈਲੀਫੋਰਨੀਆਂ, ਯੂ. ਐਸ. ਏ. · ਨੰਬਰ ੨ ·

Her Excellency Vijya Lakshmi Pandit
India's Ambassador to Washington.

Honorable Pandit Jawaharlal Nehru,
the Prime Minister of India.

ਅਮਰੀਕਾ ਤੋਂ ਨਿਕਲਿਆ ਪੰਜਾਬੀ ਪੱਤਰ

ਪੱਤਰ-ਸਿਰਲੇਖਾਂ ਦੇ ਨਮੂਨੇ




ਰੋਜ਼ਾਨਾ

# ਵਰਤਮਾਨ

ਅੰਮ੍ਰਿਤਸਰ

---

ਰੋਜ਼ਾਨਾ

# ਪੰਥ ਸੇਵਕ

ਜਲੰਧਰ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਦੇਸ਼-ਦਰਪਣ

# DESH - DARPAN

THE ONLY PUNJABI DAILY IN EASTERN INDIA

82-A, Ashutosh Mukherji Road, Bhowanipur, Calcutta-25.

ਰੋਜ਼ਾਨਾ

# ਰਣਜੀਤ

ਪਟਿਆਲਾ

JULLUNDUR EDITION ਮੁੱਲ -) ਟੈਲੀਫ਼ੋਨ ਨੰ: ੩੦੯ R.No.E.P.139

ੴ ਵਾਹਿਗੁਰੂ ਜੀ ਕੀ ਫ਼ਤਹਿ॥

ਰੋਜ਼ਾਨਾ Estd. 1920

# ਅਕਾਲੀ ਪੱਤ੍ਰ

ਅੰਮ੍ਰਿਤਸਰ ਐਡੀਟਰ: ਸ਼ਾਦੀ ਸਿੰਘ ਬੀ.ਏ. ਜਲੰਧਰ

THE DAILY AKALI-PATRIKA, AMRITSAR & JULLUNDUR


ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੀ
ੴ
ਸਰਪ੍ਰਸਤੀ ਹੇਠ ਛਪਣ ਵਾਲਾ
ਅਕਾਲੀ
The Daily
Akali
ਜਲੰਧਰ
Jullundur

